# ਗੁਰ ਰਤਨ ਮਾਲ :
# ਸੌ ਸਾਖੀ

ਸੰਪਾਦਕ
ਡਾ. ਗੁਰਬਚਨ ਸਿੰਘ ਨਈਅਰ




ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

GUR RATAN MAL—SAU SAKHI *(Punjabi)*

*edited by*

GURBACHAN SINGH NAYYAR

ISBN 81-7380-177-0

# ਗੁਰ ਰਤਨ ਮਾਲ : ਸੌ ਸਾਖੀ

ਸੰਪਾਦਕ
ਡਾ. ਗੁਰਬਚਨ ਸਿੰਘ ਨਈਅਰ
ਐਮ. ਏ. (ਇਤਿਹਾਸ, ਫ਼ਾਰਸੀ), ਪੀ-ਐਚ. ਡੀ.
ਪਰੋਫ਼ੈਸਰ, ਪੰਜਾਬ ਇਤਿਹਾਸ ਅਧਿਐਨ ਵਿਭਾਗ
ਪੰਜਾਬੀ ਯੂਨੀਵਰਸਿਟੀ, ਪਟਿਆਲਾ

1985
ਪਹਿਲੀ ਵਾਰ : 550
1988
ਦੂਜੀ ਵਾਰ : 1100
1995
ਤੀਜੀ ਵਾਰ : 1100
ਮੁੱਲ : 90-00

ਪ੍ਰੋਫ਼ੈਸਰ ਰਣਬੀਰ ਸਿੰਘ, ਐਮ.ਏ. (ਅੰਗਰੇਜ਼ੀ), ਪੀ-ਐਚ.ਡੀ. ਰਜਿਸਟਰਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਵੱਲੋਂ ਪਰਕਾਸ਼ਤ ਅਤੇ ਯੈਸਮੈਨ ਪਰਿੰਟਰਜ਼, ਪਟਿਆਲਾ ਵਿਖੇ ਛਪੀ।

# ਦੋ ਸ਼ਬਦ

## (ਪਹਿਲਾ ਸੰਸਕਰਣ)

ਜਿਨ੍ਹਾਂ ਉਦੇਸ਼ਾਂ ਲਈ ਪੰਜਾਬੀ ਯੂਨੀਵਰਸਿਟੀ ਦੀ ਸਥਾਪਨਾ ਕੀਤੀ ਗਈ ਸੀ ਉਨ੍ਹਾਂ ਵਿਚੋਂ ਇਕ ਉਦੇਸ਼ ਇਹ ਵੀ ਹੈ ਕਿ ਪੰਜਾਬੀ ਭਾਸ਼ਾ ਅਤੇ ਸਾਹਿੱਤ ਦੀ ਬਹੁਪੱਖੀ ਉੱਨਤੀ ਕੀਤੀ ਜਾਏ। ਇਸ ਦ੍ਰਿਸ਼ਟੀ ਤੋਂ ਯੂਨੀਵਰਸਿਟੀ ਵਿਚ ਕਈ ਪ੍ਰਕਾਰ ਦਆਂ ਯੋਜਨਾਵਾਂ ਚਲਾਈਆਂ ਗਈਆਂ ਜਿਨ੍ਹਾਂ ਵਿਚੋਂ ਇਕ ਪੁਰਾਣੇ ਹੱਥ-ਲਿਖਿਤ ਖਰੜਿਆਂ ਨੂੰ ਸੰਪਾਦਿਤ ਕਰਵਾ ਕੇ ਗੈਰ-ਵਿਗਿਆਨਕ ਢੰਗ ਨਾਲ ਸੰਪਾਦਿਤ ਹੋਈਆਂ ਪੁਰਾਣੀਆਂ ਰਚਨਾਵਾਂ ਦਾ ਪੁਨਰ ਸੰਪਾਦਨ ਕਰਵਾਕੇ ਛਪਵਾਉਣ ਬਾਰੇ ਹੈ। ਇਸੇ ਉੱਦੇਸ਼ ਦੀ ਪੂਰਤੀ ਲਈ ਇਹ ਰਚਨਾ ਸੰਪਾਦਿਤ ਕਰਵਾਈ ਗਈ ਹੈ।

ਇਹ ਪੁਸਤਕ 'ਗੁਰ ਰਤਨ ਮਾਲ' ਅਰਥਾਤ 'ਸੌ ਸਾਖੀ' ਦੀਆਂ ਪੁਰਾਣੀਆਂ ਹੱਥ-ਲਿਖਤਾਂ ਦੇ ਆਧਾਰ ਤੇ ਨਿਰਧਾਰਿਤ ਕੀਤੇ ਗਏ ਪਾਠ ਦਾ ਪ੍ਰਕਾਸ਼ਿਤ ਰੂਪ ਹੈ। ਇਸ ਵਿਚ ਕੋਈ ਸੰਦੇਹ ਨਹੀਂ ਕਿ ਇਸ ਰਚਨਾ ਦੇ ਪੁਰਾਣੇ ਮੋਟੇ ਟਾਈਪ ਵਿਚ ਛਪੇ ਕੁੱਝ ਸੰਸਕਰਣ ਮਿਲ ਜਾਂਦੇ ਹਨ ਪਰ ਵਿਗਿਆਨਕ ਢੰਗ ਨਾਲ ਇਸ ਦਾ ਅਜੇ ਈ ਕੋਈ ਸੰਪਾਦਿਤ ਪਾਠ ਸਾਹਮਣੇ ਨਹੀਂ ਆਇਆ। ਇਹ ਪੁਸਤਕ ਬੜੀ ਚਰਚਾ ਦਾ ਵਿਸ਼ਾ ਰਹੀ ਹੈ ਕਿਉਂਕਿ ਇਸ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਨਾਲ ਸੰਬੰਧਿਤ ਸਾਮਗ੍ਰੀ ਤੋਂ ਇਲਾਵਾ ਕੁਝ ਭਵਿੱਸ਼-ਵਾਕ ਵੀ ਦਰਜ ਹਨ। ਪਰ ਇਸ ਵਿਚਲੀਆਂ ਇਤਿਹਾਸਿਕ ਘਟਨਾਵਾਂ ਦਾ ਅਸੰਤੁਲਿਤ ਹੋਣਾ ਅਤੇ ਕਰਤਾ ਅਤੇ ਰਚਨਾ-ਕਾਲ ਬਾਰੇ ਸਹੀ ਬੋਧ ਦਾ ਨਾ ਹੋਣਾ ਆਦਿ ਤੱਥ ਇਸ ਨੂੰ ਇਕ ਵਿਵਾਦੀ ਰਚਨਾ ਬਣਾ ਦਿੰਦੇ ਹਨ। ਇਸ ਰਚਨਾ ਦੀ ਪੁਰਾਤਨ ਪੰਜਾਬੀ ਵਾਰਤਕ ਦੇ ਵਿਕਾਸ ਵਿਚ ਵੀ ਵਿਸ਼ੇਸ਼ ਥਾਂ ਹੈ। ਪੁਸਤਕ ਦੇ ਇਸ ਮਹੱਤਵ ਨੂੰ ਸਾਹਮਣੇ ਰੱਖਦੇ ਹੋਏ ਇਸ ਦਾ ਵਿਗਿਆਨਕ ਸੰਪਾਦਨ ਕਰਵਾਇਆ ਗਿਆ ਹੈ ਤਾਂ ਜੋ ਮੂਲ ਪਾਠ ਸੰਬੰਧੀ ਕੋਈ ਭਰਮ ਨਾ ਰਹੇ।

ਆਸ ਹੈ ਕਿ ਸਿੱਖ ਇਤਿਹਾਸ ਅਤੇ ਪੁਰਾਤਨ ਪੰਜਾਬੀ ਵਾਰਤਕ ਵਿਚ ਰੁਚੀ ਰੱਖਣ ਵਾਲੇ ਵਿਦਵਾਨ ਇਸ ਤੋਂ ਲਾਭ ਉਠਾਉਣਗੇ।

ਪੰਜਾਬੀ ਯੂਨੀਵਰਸਿਟੀ
ਪਟਿਆਲਾ

**ਐਸ. ਐਸ਼. ਜੌਹਲ**
ਵਾਈਸ-ਚਾਂਸਲਰ

# ਤੀਜੇ ਸੰਸਕਰਣ ਦਾ ਪ੍ਰਾਰੰਭ

'ਸੌ ਸਾਖੀ : ਗੁਰ ਰਤਨ ਮਾਲ' ਦੀ ਪੁਰਾਤਨ ਪੰਜਾਬੀ ਵਾਰਤਕ ਦੇ ਵਿਕਾਸ ਵਿਚ ਵਿਸ਼ਸ਼ਟ, ਉਚੇਰੀ ਤੇ ਵਿਸਤ੍ਰਿਤ ਥਾਂ ਹੈ। ਇਸ ਪੋਥੀ ਦੀ ਸੰਪਾਦਨਾ ਦਾ ਇਹ ਤੀਜਾ ਸੰਸਕਰਣ ਹੈ। ਪਹਿਲਾ ਸੰਸਕਰਣ ਸੰਨ 1985 ਵਿਚ ਤੇ ਦੂਜਾ ਸੰਨ 1988 ਵਿਚ ਛਪਿਆ ਸੀ। ਜਿਗਿਆਸੂ ਪਾਠਕਾਂ ਲਈ ਇਸ ਪੁਸਤਕ ਦਾ ਮਹੱਤਵ ਇਸ ਗੱਲ ਤੋਂ ਪਰਤੱਖ ਦ੍ਰਿਸ਼ਟੀਮਾਨ ਹੁੰਦਾ ਹੈ ਕਿ ਇਸ ਦੇ ਪਹਿਲੇ ਸੰਸਕਰਣ ਸਮੇਂ ਉਨ੍ਹਾਂ ਦੀ ਵਿਸ਼ੇ ਪ੍ਰਤੀ ਉਤਸੁਕਤਾ ਤੋਂ ਅਣਜਾਣੂ ਹੋਣ ਕਾਰਨ ਇਸ ਦੀਆਂ ਕੇਵਲ 500 ਪ੍ਰਤੀਆਂ ਹੀ ਛਪੀਆਂ ਸਨ ਪ੍ਰੰਤੂ ਦੂਜੇ ਸੰਸਕਰਣ ਸਮੇਂ 1100 ਪੁਸਤਕਾਂ ਪਾਠਕਾਂ ਦੇ ਦ੍ਰਿਸ਼ਟੀਗੋਚਰ ਕੀਤੀਆਂ ਗਈਆਂ ਜਿਨ੍ਹਾਂ ਦਾ ਭੁਗਤਾਨ ਹੋ ਚੁਕਾ ਹੈ।

ਇਸ ਤੀਜੇ ਸੰਸਕਰਣ ਵਿਚ 'ਸੌ ਸਾਖੀ' ਦੀਆਂ ਪੁਰਾਣੀਆਂ ਹੱਥ-ਲਿਖਤਾਂ ਦੇ ਆਧਾਰ ਉਤੇ ਨਿਰਧਾਰਿਤ ਕੀਤੇ ਗਏ ਪਾਠ ਅਤੇ ਵਿਗਿਆਨਕ ਢੰਗ ਨਾਲ ਸੰਪਾਦਨ ਤੋਂ ਛੁਟ ਅਲੋਚਨਾਤਮਕ ਅਧਿਐਨ ਦੇ ਪੱਖ ਤੋਂ ਇਸ ਨੂੰ ਵਧੇਰੇ ਖੋਜ ਜਣਕ, ਤਾਰਕਿਕ ਤੇ ਪਰਭਾਵਸ਼ੀਲ ਬਣਾਇਆ ਗਿਆ ਹੈ ਤਾਂ ਜੋ ਇਸ ਦੇ ਵਿਸ਼ਾ ਵਸਤੂ ਸਬੰਧੀ ਸਪੱਸ਼ਟਤਾ ਆ ਸਕੇ। ਨਿਸ਼ਚੇ ਹੀ ਇਸ ਵਿਚ ਖਿੰਡੀ ਪੁੰਡੀ ਪਰੰਪਰਾ ਨੂੰ ਘੋਖਿਆ ਗਿਆ ਹੈ ਤਾਂ ਜੋ ਇਸ ਵਿਚ ਅੰਕਿਤ ਗੁਰੂ ਗੋਬਿੰਦ ਸਿੰਘ ਜੀ ਦੀ ਜੀਵਨੀ ਸੰਬੰਧੀ ਘਟਨਾਵਾਂ ਪ੍ਰਤੀ ਸਾਮਗਰੀ ਨੂੰ ਇਤਿਹਾਸਕ ਸੇਧ ਦਿੱਤੀ ਜਾ ਸਕੇ।

ਸਾਨੂੰ ਪੂਰਨ ਆਸ ਹੈ ਕਿ ਸਿੱਖ ਇਤਿਹਾਸ ਦੇ ਖੋਜੀ ਅਤੇ ਪੁਰਾਤਨ ਪੰਜਾਬੀ ਵਾਰਤਕ ਵਿਚ ਰੁਚੀ ਰੱਖਣ ਵਾਲੇ ਬੁਧੀਜੀਵੀ ਇਸ ਦਾ ਸੌਕ ਨਾਲ ਅਧਿਐਨ ਕਰਣਗੇ।

**1 ਨਵੰਬਰ, 1995** — **ਗੁਰਬਚਨ ਸਿੰਘ ਨਈਅਰ**

# ਵਿਸ਼ਾ-ਸੂਚੀ

# ਆਲੋਚਨਾਤਮਕ ਪਰਿਚਯ

ਸਾਖੀ ਸਾਹਿੱਤ ਸਿੱਖੀ ਸਿਧਾਂਤਾਂ ਨੂੰ ਰੋਚਕ ਰੂਪ ਵਿਚ ਉਜਾਗਰ ਕਰਦਾ ਹੈ ਅਤੇ ਪ੍ਰਾਚੀਨ ਉੱਤਮ ਪੰਜਾਬੀ ਵਾਰਤਕ ਦਾ ਪ੍ਰਤੀਕ ਹੈ। ਜਿਥੇ ਜਨਮ ਸਾਖੀ ਸਾਹਿੱਤ ਗੁਰੂ ਨਾਨਕ ਦੇਵ ਜੀ ਦੇ ਜੀਵਨ ਅਤੇ ਸਿੱਖਿਆ ਨੂੰ ਦਰਸਾਉਂਦਾ ਹੈ ਉਥੇ 'ਗੁਰ ਰਤਨ ਮਾਲ', ਗੁਰੂ ਗੋਬਿੰਦ ਸਿੰਘ ਸੰਬੰਧੀ ਘਟਨਾਵਾਂ ਅਤੇ ਸਿਧਾਂਤਿਕ ਪਰੰਪਰਾ ਨੂੰ ਪਾਠਕਾਂ ਦੇ ਦ੍ਰਿਸ਼ਟੀਗੋਚਰ ਕਰਦੀ ਹੈ। ਇਹ ਪੁਸਤਕ ਲਗਭਗ ਸੌ ਸਾਖੀਆਂ ਦਾ ਸੰਗ੍ਰਹਿ ਹੈ ਅਤੇ ਇਸ ਕਰਕੇ 'ਸੌ ਸਾਖੀ' ਦੇ ਨਾਂ ਨਾਲ ਪ੍ਰਸਿੱਧ ਹੈ। ਇਹ ਸਾਖੀ-ਸੰਗ੍ਰਹਿ ਇਕ ਸ੍ਰੇਸ਼ਟ ਰਚਨਾ ਹੈ ਜਿਸ ਦਾ ਵਿਸਥਾਰ-ਸਹਿਤ ਵਰਣਨ ਵਿਦਵਾਨਾਂ ਨੇ ਆਪਣੀਆਂ ਰਚਨਾਵਾਂ ਵਿਚ ਕੀਤਾ ਹੈ ਜਿਨ੍ਹਾਂ ਵਿਚ ਭਾਈ ਸੰਤੋਖ ਸਿੰਘ, ਗਿਆਨੀ ਗਿਆਨ ਸਿੰਘ, ਭਾਈ ਵੀਰ ਸਿੰਘ, ਭਾਈ ਕਾਨ੍ਹ ਸਿੰਘ ਨਾਭਾ ਦੇ ਨਾਮ ਵਿਸ਼ੇਸ਼ ਤੌਰ ਤੇ ਵਰਣਨਯੋਗ ਹਨ। ਭਾਈ ਸੰਤੋਖ ਸਿੰਘ ਦੀ ਪ੍ਰਸਿੱਧ ਰਚਨਾ 'ਗੁਰ ਪਰਤਾਪ ਸੂਰਜ ਗ੍ਰੰਥ' ਵਿਚ 'ਸੌ ਸਾਖੀ' ਵਾਲੇ ਅਨੇਕ ਪ੍ਰਸੰਗ ਵਰਤੇ ਮਿਲਦੇ ਹਨ। ਇਸ ਪੁਸਤਕ ਦੇ ਸਿੱਖ ਧਰਮ ਦੀਆਂ ਪੁਰਾਤਨ ਪੁਸਤਕਾਂ ਵਿਚ ਵਿਸ਼ੇਸ਼ ਮਹੱਤਵ ਰਖਣ ਦਾ ਕਾਰਣ ਇਹ ਹੈ ਕਿ ਇਸ ਵਿਚ ਸਿੱਖਾਂ ਦੇ ਧਾਰਮਿਕ, ਸਦਾਚਾਰਕ ਅਤੇ ਰਾਜਨੀਤਿਕ ਮਸਲਿਆਂ ਨਾਲ ਸੰਬੰਧਿਤ ਪ੍ਰਸੰਗ ਮਿਲਦੇ ਹਨ ਭਾਵੇਂ ਇਨ੍ਹਾਂ ਵਿਚਲੇ ਤੱਥ ਪੂਰੀ ਤਰ੍ਹਾਂ ਇਤਿਹਾਸਕ ਅਤੇ ਪ੍ਰਮਾਣਿਕ ਪ੍ਰਤੀਤ ਨਹੀਂ ਹੁੰਦੇ। ਸਿੱਖ ਧਰਮ ਦੇ ਮੂਲ ਸਿੱਧਾਂਤ ਅਤੇ ਵਿਸ਼ਵਾਸ 'ਸ੍ਰੀ ਗੁਰੂ ਗ੍ਰੰਥ ਸਾਹਿਬ' ਵਿਚ ਦਰਜ ਹਨ ਪਰੰਤੂ ਇਸ ਪੁਸਤਕ ਵਿਚ ਕਈ ਪ੍ਰਸੰਗ ਅਜਿਹੇ ਅੰਕਿਤ ਹਨ ਜਿਨ੍ਹਾਂ ਵਿਚਲੇ ਵਿਚਾਰ ਮੂਲ ਸਿੱਧਾਂਤਾਂ ਦੇ ਅਨੁਕੂਲ ਨਹੀਂ ਬੈਠਦੇ। ਭਵਿੱਖਤ ਬਾਣੀ, ਇਲਹਾਮ ਜਾਂ ਅਗੰਮੀ ਵਾਕ 'ਸੌ ਸਾਖੀ' ਵਿਚ ਖਿੰਡੇ ਹੋਏ ਮਿਲਦੇ ਹਨ। ਸਿੱਖ ਜਗਤ ਵਿਚ ਵਿਸ਼ੇਸ਼ ਤੌਰ ਤੇ ਨਾਮਧਾਰੀਆਂ ਨੇ ਇਸ ਪੁਸਤਕ ਵਿਚ ਦਿੱਤੀ ਗਈ ਭਵਿੱਖਕ ਬਾਣੀ ਨੂੰ ਵਿਸ਼ੇਸ਼ ਮਹੱਤਵ ਦਿੰਦਿਆਂ ਅਤੇ ਪ੍ਰਮਾਣਿਕ ਸਵੀਕਾਰ ਕਰਦਿਆਂ ਇਸ ਦਾ ਵਿਸ਼ੇਸ਼ ਰੂਪ ਵਿਚ ਪ੍ਰਚਾਰ ਕੀਤਾ। ਨਾਮਧਾਰੀ ਸੰਪ੍ਰਦਾਇ ਦੇ ਮੋਢੀ ਬਾਬਾ ਰਾਮ ਸਿੰਘ ਨੇ ਅੰਗਰੇਜ਼ੀ ਰਾਜ ਵਿਚ ਇਸ ਪੁਸਤਕ ਨੂੰ ਗੁਰੂ ਗੋਬਿੰਦ ਸਿੰਘ ਰਚਿਤ ਸਿੱਖਾਂ ਦੀ ਭਰੋਸੇ ਯੋਗ ਪੁਸਤਕ ਕਰਾਰ ਦਿੰਦਿਆਂ ਇਸ ਵਿਚ ਅੰਕਿਤ ਭਵਿੱਖ ਬਾਣੀ ਦਾ ਪ੍ਰਚਾਰ ਆਪਣੇ 'ਸੂਬਿਆਂ' ਦੁਆਰਾ ਕਰਵਾਇਆ। ਪਰੰਤੂ ਇਸ ਵਿਚ ਵਰਤੀ ਗਈ ਵਾਰਤਕ ਅਤੇ ਕਵਿਤਾ ਤੋਂ ਸਪੱਸ਼ਟ ਹੁੰਦਾ ਹੈ ਕਿ ਇਸ ਨੂੰ ਕਿਸੇ ਸਾਧਾਰਣ ਵਿਅਕਤੀ ਨੇ ਕਲਮਬੰਦ ਕੀਤਾ ਹੈ। ਇਸ ਪੁਸਤਕ ਵਿਚ ਦਿੱਤੇ ਗਏ ਕੁਝ ਦੋਹਰਿਆਂ ਨੂੰ ਕੂਕਿਆਂ ਨੇ ਤਕੀਆ-ਕਲਾਮ ਬਣਾਉਂਦਿਆਂ ਹੋਇਆਂ ਇਸ ਗੱਲ ਉੱਤੇ ਜ਼ੋਰ ਦਿੱਤਾ ਕਿ ਬਾਬਾ ਰਾਮ ਸਿੰਘ ਅਵਤਾਰ ਹਨ ਅਤੇ ਭਵਿੱਖ ਵਿਚ ਰਾਜਨੀਤਿਕ ਹਲਚਲ, ਅਸ਼ਾਂਤੀ ਅਤੇ ਵਿਦ੍ਰੋਹ ਦੀ ਭਾਵਨਾ ਪ੍ਰਤੱਖ ਪ੍ਰਤੀਤ ਹੁੰਦੀ

ਹੈ। ਇਸ ਪੁਸਤਕ ਵਿਚ ਦਿੱਤੀਆਂ ਗਈਆਂ ਸਾਖੀਆਂ ਦੇ ਪ੍ਰਚਾਰ ਦੇ ਫਲਸਰੂਪ ਅੰਗਰੇਜ਼ਾਂ ਵਿਰੁੱਧ ਜਨ-ਜਾਗ੍ਰਤੀ ਦੀ ਲਹਿਰ ਫੈਲ ਗਈ।

ਇਹ ਪੰਜਾਬੀ ਵਿਚ ਸ਼ਾਇਦ ਪਹਿਲੀ ਪੁਸਤਕ ਹੈ ਜਿਸ ਵਿਚ ਅੰਗਰੇਜ਼ਾਂ ਦੀ ਕੂਟਨੀਤੀ ਦੀ ਨਿਖੇਧੀ ਕੀਤੀ ਗਈ ਹੈ। ਇਸੇ ਕਰਕੇ ਹੀ ਅੰਗਰੇਜ਼ੀ ਸਾਮਰਾਜ ਵਿਰੁੱਧ ਕੂਕਿਆਂ ਦੀਆਂ ਸਰਗਰਮੀਆਂ ਦੇ ਕਾਰਣਾਂ ਵਿਚੋਂ ਇਕ ਕਾਰਣ ਇਸ ਪੁਸਤਕ ਵਿਚ ਪ੍ਰਗਟ ਕੀਤੀ ਗਈ ਭਾਵਨਾ ਸਮਝੀ ਗਈ ਅਤੇ ਅੰਗਰੇਜ਼ ਇਸ ਪੁਸਤਕ ਦੇ ਵਿਸ਼ੇ-ਵਸਤੂ ਸੰਬੰਧੀ ਸੁਚੇਤ ਹੋਏ। ਇਸ ਸੰਬੰਧ ਵਿਚ ਇਸ ਪੁਸਤਕ ਦੀਆਂ ਕਈ ਸਾਖੀਆਂ (ਨੰ: 15, 17, 37, 41, 49, 51, 63, 64, 68, 85, 89 ਆਦਿ) ਵਿਸ਼ੇਸ਼ ਰੂਪ ਵਿਚ ਵਰਣਨ-ਯੋਗ ਹਨ। ਇਸ ਦੇ ਫਲਸਰੂਪ ਅੰਗਰੇਜ਼ਾਂ ਨੇ ਆਪਣੇ ਰਾਜਕਾਲ ਵਿਚ 'ਸੌ ਸਾਖੀ' ਦੇ ਪੜ੍ਹਨ ਉੱਤੇ ਪਾਬੰਦੀ ਲਗਾ ਦਿੱਤੀ। ਇਥੇ ਇਹ ਗੱਲ ਵੀ ਵਿਚਾਰਾਨਯੋਗ ਹੈ ਕਿ 'ਸੌ ਸਾਖੀ' ਦੇ ਵਿਸ਼ਾ-ਵਸਤੂ ਤੋਂ ਭਲੀ ਭਾਂਤ ਜਾਣਕਾਰੀ ਪ੍ਰਾਪਤ ਕਰਨ ਲਈ ਅੰਗਰੇਜ਼ ਸਰਕਾਰ ਨੇ ਸਰਦਾਰ ਅਤਰ ਸਿੰਘ ਭਦੌੜ ਕੋਲੋਂ 'ਸੌ ਸਾਖੀ' ਦਾ ਅੰਗਰੇਜ਼ੀ ਵਿਚ ਅਨੁਵਾਦ ਕਰਵਾਇਆ ਜੋ ਸੰਨ 1873 ਈਸਵੀ ਵਿਚ ਬਨਾਰਸ ਵਿਖੇ ਛਪਿਆ। ਅੰਗਰੇਜ਼ੀ ਰਾਜਕਾਲ ਵਿਚ 'ਸੌ ਸਾਖੀ' ਨੂੰ ਦਿੱਤੀ ਗਈ ਮਹੱਤਤਾ ਦਾ ਇਕ ਵੱਡਾ ਕਾਰਨ ਇਹ ਸੀ ਕਿ ਇਸ ਪੁਸਤਕ ਦੇ ਰਚੈਤਾ ਗੁਰੂ ਗੋਬਿੰਦ ਸਿੰਘ ਜੀ ਸਮਝੇ ਜਾਂਦੇ ਸਨ। ਪਰੰਤੂ ਇਸ ਪੁਸਤਕ ਵਿਚ ਦਿੱਤੀਆਂ ਗਈਆਂ ਸਾਖੀਆਂ ਦੀ ਸਾਮੱਗਰੀ ਤੋਂ ਇਹ ਗੱਲ ਭਲੀ ਭਾਂਤ ਸਪਸ਼ਟ ਹੈ ਕਿ ਇਸ ਵਿਚ ਪ੍ਰਗਟ ਕੀਤੀਆਂ ਕਈ ਭਾਵਨਾਵਾਂ ਗੁਰੂ ਵਿਚਾਰ-ਪ੍ਰਣਾਲੀ ਅਤੇ ਚਿੰਤਨ ਪੱਧਤੀ ਨਾਲ ਮੇਲ ਨਹੀਂ ਖਾਂਦੀਆਂ। ਕਿਤੇ ਕਿਤੇ ਸਿੱਧਾਂਤਿਕ ਵਿਰੋਧ ਇਸ ਨੂੰ ਗੁਰੂ ਸਾਹਿਬ ਦੇ ਕਰਤ੍ਰਿਤਵ ਨਾਲ ਜੋੜਨੋਂ ਬਿਲਕੁਲ ਵਰਜਦਾ ਹੈ।

'ਗੁਰ ਰਤਨ ਮਾਲ' ਦੀ ਅੰਦਰਲੀ ਗਵਾਹੀ ਅਨੁਸਾਰ ਸਾਹਿਬ ਸਿੰਘ ਨਾਂ ਦੇ ਇਕ ਵਿਅਕਤੀ ਨੇ ਇਸ ਦੀ ਰਚਨਾ ਗੁਰਬਖਸ਼ ਸਿੰਘ ਨਾਮੀ ਵਿਅਕਤੀ, ਜੋ ਰਾਮ ਕੁਇਰ[1] ਦੇ ਨਾਂ ਨਾਲ ਪ੍ਰਸਿੱਧ ਸਨ ਅਤੇ ਜੋ ਬਾਬਾ ਬੁਢਾ ਜੀ ਦੀ ਬੰਸ ਵਿਚੋਂ ਸਨ, ਦੇ ਮੁੱਖ ਤੋਂ ਸੁਣ ਕੇ ਕੀਤੀ। ਬਾਬਾ ਰਾਮ ਕੁਇਰ ਜੀ ਸਦਾ ਹੀ ਗੁਰੂ ਗੋਬਿੰਦ ਸਿੰਘ ਜੀ ਦੀ ਸੇਵਾ ਵਿਚ

---

[1]ਰਾਮ ਕੁਇਰ ਜੀ ਬਾਬਾ ਬੁੱਢਾ ਜੀ ਦੀ ਕੁਲ ਵਿਚੋਂ ਸਨ। ਬਾਬਾ ਬੁੱਢਾ ਜੀ ਦੇ ਪੁੱਤਰ ਭਾਨਾ ਜੀ ਸਨ। ਭਾਨਾ ਜੀ ਦੇ ਪੁੱਤਰ ਜਲਾਲ ਜੀ ਅਤੇ ਸਰਵਣ ਜੀ ਸਨ। ਸਰਵਣ ਜੀ ਦੇ ਪੁੱਤਰ ਝੰਡਾ ਜੀ ਸਨ ਜੋ ਗੁਰਦਿੱਤਾ ਜੀ ਦੇ ਬਾਪ ਸਨ। ਇਸੇ ਭਾਈ ਗੁਰਦਿੱਤਾ ਜੀ ਦੇ ਪੁੱਤਰ ਰਾਮ ਕੁਇਰ ਜੀ (1729 ਬਿ—1818 ਬਿ) ਸਨ। ਭਾਈ ਰਾਮ ਕੁਇਰ ਜੀ ਦੇ ਸਪੁੱਤਰ ਭਾਈ ਮੋਹਰ ਸਿੰਘ ਨਾਲ ਪਟਿਆਲਾ ਰਿਆਸਤ ਦੇ ਮੋਢੀ ਬਾਬਾ ਆਲਾ ਸਿੰਘ ਦੀ ਸਪੁੱਤਰੀ ਬੀਬੀ ਪ੍ਰਧਾਨ ਦੀ ਸ਼ਾਦੀ ਹੋਈ ਸੀ।

ਕਈਆਂ ਛਪੀਆਂ ਹੋਈਆਂ ਪੋਥੀਆਂ ਵਿਚ 'ਰਾਮ ਕੰਵਰ' ਲਿਖਿਆ ਹੋਇਆ ਹੈ। ਉਦਾਹਰਣ ਲਈ ਵੇਖੋ ਭਾਈ ਚਤਰ ਸਿੰਘ ਜੀਵਨ ਸਿੰਘ ਅੰਮ੍ਰਿਤਸਰ ਦੀ ਪ੍ਰਕਾਸ਼ਿਤ ਕੀਤੀ ਹੋਈ 'ਸੌ ਸਾਖੀ' ਦਾ ਮੰਗਲਾਚਰਨ। ਬਾਬ ਰਾਮ ਕੁਇਰ ਜੀ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਅੰਮ੍ਰਿਤ ਛਕਾ ਕੇ ਉਨ੍ਹਾਂ ਦਾ ਨਾਂ ਗੁਰਬਖਸ਼ ਸਿੰਘ ਰੱਖਿਆ ਸੀ। ਵੇਖੋ ਕਾਨ੍ਹ ਸਿੰਘ 'ਗੁਰ ਸ਼ਬਦ ਰਤਨਾਕਾਰ ਮਹਾਨ ਕੋਸ਼', ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1974, ਪੰਨਾ 1034।

ਹਾਜ਼ਰ ਰਹਿੰਦੇ ਸਨ ਅਤੇ ਗੁਰੂ ਸਾਹਿਬ ਤੋਂ ਅਨੇਕ ਪ੍ਰਸ਼ਨਾਂ ਦੁਆਰਾ ਧਰਮ ਦਾ ਤੱਤ ਖੋਜਿਆ ਕਰਦੇ ਸਨ। ਕਲਗੀਧਰ ਜੀ ਦੇ ਪਿਛੋਂ ਬਾਬਾ ਰਾਮ ਕੁਇਰ ਜੀ ਨੇ ਸੰਗਤ ਦੀ ਫ਼ਰਮਾਇਸ਼ ਉੱਤੇ ਗੁਰੂ ਗੋਬਿੰਦ ਸਿੰਘ ਜੀ ਦੇ ਮੁੱਖ ਤੋਂ ਸੁਣੀ ਹੋਈ ਵਾਰਤਾ ਸੁਣਾਈ ਜੋ ਸਾਹਿਬ ਸਿੰਘ ਨਾਮੀ ਲੇਖਕ ਨੇ ਲਿਖੀ। ਪ੍ਰਤੀਤ ਹੁੰਦਾ ਹੈ ਕਿ ਇਨ੍ਹਾਂ ਸਾਖੀਆਂ ਦੇ ਸੰਗ੍ਰਹਿ ਵਿਚ ਕੁਝ ਸਾਖੀਆਂ ਅਜਿਹੀਆਂ ਸਨ ਜੋ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਇਕ ਸੇਵਕ ਮਥਰਾ ਮਿਸਰ ਨਾਲ ਵਾਰਤਾਲਾਪ ਸਮੇਂ ਕਹੀਆਂ ਸਨ ਅਤੇ ਰਾਮ ਦਾਸ ਨਾਮੀ ਵਿਅਕਤੀ ਨੇ ਇਕੱਤਰ ਕੀਤੀਆਂ ਸਨ।[1]

ਭਾਰਤੀ ਪਰੰਪਰਾ ਇਸ ਗੱਲ ਦੀ ਗਵਾਹ ਹੈ ਕਿ ਕਿਸੇ ਮਹਾਂਪੁਰਸ਼ ਦੀਆਂ ਜੀਵਨ ਝਾਕੀਆਂ ਨੂੰ ਪ੍ਰਮਾਣਿਤ ਰੂਪ ਦੇਣ ਲਈ ਵਾਕ ਕਿਸੇ ਮਹਾਂਪੁਰਸ਼ ਦੇ ਮੂੰਹ ਵਿਚੋਂ ਅਖਵਾਏ ਜਾਂਦੇ ਸਨ। ਇਸ ਤੋਂ ਛੁੱਟ ਮਹਾਂਪੁਰਸ਼ਾਂ ਦੇ ਜੀਵਨ ਸੰਬੰਧੀ ਵਾਰਤਾਲਾਪ ਦਾ ਹੋਣਾ ਇਕ ਸਾਧਾਰਣ ਜਿਹੀ ਗੱਲ ਸੀ ਜੋ ਮਹਾਂਪੁਰਸ਼ਾਂ ਦੇ ਜੀਵਨ-ਆਦਰਸ਼ਾਂ ਉੱਤੇ ਰੋਸ਼ਨੀ ਪਾਉਂਦੀ ਸੀ ਅਤੇ ਉਨ੍ਹਾਂ ਦੀ ਸਿਖਿਆ ਨੂੰ ਅਨੁਯਾਈਆਂ ਤੱਕ ਲਿਆਉਣ ਦਾ ਇਕ ਮਾਧਿਅਮ ਸੀ। ਇਸੇ ਵਾਰਤਾਲਾਪ ਤੋਂ ਲਿਖਾਰੀ ਸੱਜਨ ਪੁਸਤਕਾਂ ਨੂੰ ਹੋਂਦ ਵਿਚ ਲਿਆਂਦੇ ਸਨ ਜਿਵੇਂ 'ਗੁਰਬਿਲਾਸ ਪਾਤਸ਼ਾਹੀ ਛੇਵੀਂ" ਦੇ ਕਰਤਾ ਲਿਖਦੇ ਹਨ ਕਿ ਕਿਵੇਂ ਇਕ ਦਿਨ ਭਾਈ ਮਨੀ ਸਿੰਘ ਨੇ ਨਨਕਾਣਾ ਸਾਹਿਬ ਦੀ ਸੰਗਤ ਦੀ ਫ਼ਰਮਾਇਸ਼ ਉੱਤੇ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਜੀਵਨ ਦੀ ਕਥਾ ਆਰੰਭ ਕੀਤੀ ਅਤੇ ਇਕ ਸਜਣ ਜੋ ਕਿ 'ਗੁਰਬਿਲਾਸ ਪਾਤਸ਼ਾਹੀ ਛੇਵੀਂ" ਦੇ ਕਰਤਾ ਦੇ ਕਾਵਿ-ਗੁਰੂ ਸਨ, ਨੇ ਰੋਜ਼ ਉਨ੍ਹਾਂ ਨੂੰ ਸੁਣਾ ਸੁਣਾ ਕੇ ਛੰਦਾ-ਬੰਦੀ ਵਿਚ ਕਲਮ-ਬੰਦ ਕਰਵਾ ਦਿੱਤੀ। ਇਸੇ ਪ੍ਰਕਾਰ ਇਸ ਹੱਥਲੀ ਪੁਸਤਕ 'ਸੌ ਸਾਖੀ' ਦੀ ਆਪਣੀ ਗਵਾਹੀ ਅਨੁਸਾਰ ਇਹ ਪੁਸਤਕ ਹੋਂਦ ਵਿਚ ਆਈ। ਇਸ ਵਿਚ ਗੁਰੂ ਗੋਬਿੰਦ ਸਿੰਘ ਜੀ ਦੀ ਜੀਵਨੀ ਵਿਚੋਂ ਪ੍ਰਸੰਗ ਜਾਂ ਬ੍ਰਿਤਾਂਤ ਦਿੱਤੇ ਗਏ ਹਨ ਜਿਨ੍ਹਾਂ ਦੀ ਪ੍ਰਮਾਣਿਕਤਾ ਨੂੰ ਜਾਚਣਾ ਅਤੇ ਇਤਿਹਾਸਕ ਸੰਦਰਭ ਵਿਚ ਵਿਸ਼ਲੇਸ਼ਣ ਕਰਨਾ ਅਤਿ ਜ਼ਰੂਰੀ ਹੈ ਕਿਉਂਕਿ ਇਸ ਵਿਚ ਬਹੁਤ ਸਾਰੇ ਫੈਲਾਓ ਪ੍ਰਤੀਤ ਹੁੰਦੇ ਹਨ।

ਇਸ ਪੁਸਤਕ ਦੇ ਵਿਸ਼ੇ-ਵਸਤੂ ਅਤੇ ਬਾਹਰਲੀ ਉਪਲਬਧ ਇਤਿਹਾਸਕ ਗਵਾਹੀ ਦੇ ਨਿਰੀਖਣ ਤੋਂ ਇਹ ਕਹਿਣਾ ਸੰਭਵ ਹੋਵੇਗਾ ਕਿ ਇਹ ਪੁਸਤਕ ਗੁਰੂ ਗੋਬਿੰਦ ਸਿੰਘ ਤੋਂ ਪਿਛੋਂ ਬਾਬਾ ਰਾਮ ਕੁਇਰ ਦੀਆਂ ਲਿਖਵਾਈਆਂ ਹੋਈਆਂ ਉਨ੍ਹਾਂ ਸਾਖੀਆਂ ਦਾ ਸੰਗ੍ਰਹਿ ਹੈ ਜਿਸ ਵਿਚ ਖਾਲਸਾ-ਰਾਜ ਅਤੇ ਅੰਗਰੇਜ਼ੀ-ਰਾਜ ਸਮੇਂ ਮਿਲਾਵਟ ਕੀਤੀ ਗਈ। ਮਹਾਰਾਜਾ ਰਣਜੀਤ ਸਿੰਘ ਕਾਲ ਦੀਆਂ ਘਟਨਾਵਾਂ ਨੂੰ ਭਵਿੱਖਤ ਵਾਕਾਂ ਦੁਆਰਾ ਪੇਸ਼ ਕੀਤਾ ਗਿਆ ਹੈ।

---

[1]ਉਹੀ। ਕਈਆਂ ਵਿਦਵਾਨਾਂ ਦਾ ਵਿਚਾਰ ਹੈ ਕਿ 'ਸੌ ਸਾਖੀ' ਮਥਰਾ ਦਾਸ ਇਕ ਬਾਹਮਣ ਸਿੱਖ ਨੇ ਭਵਿੱਖਤ ਵਾਕਾਂ ਦੀ ਛੰਦਾਬੰਦੀ ਰਚਕੇ ਮਹਾਰਾਜਾ ਰਣਜੀਤ ਸਿੰਘ ਦੇ ਕਾਲ ਵਿਚ ਤਿਆਰ ਕੀਤੀ ਸੀ। ਇਹ ਵੀ ਅਨੁਮਾਨ ਲਾਇਆ ਜਾਂਦਾ ਹੈ ਕਿ 'ਸੌ ਸਾਖੀ' 'ਪੰਜ ਸੌ ਸਾਖੀਆਂ' ਦੇ ਸੰਗ੍ਰਹਿ ਵਿਚੋਂ ਲਈ ਗਈ ਹੈ ਅਤੇ ਇਸ ਵਿਚ ਰਲੇ ਪਾ ਦਿੱਤੇ ਗਏ ਹਨ। ਪਰੰਤੂ ਇਤਿਹਾਸਕ ਦ੍ਰਿਸ਼ਟੀਕੋਣ ਤੋਂ ਕਿਸੇ ਠੋਸ ਸਬੂਤ ਦੀ ਗੈਰ ਹਾਜ਼ਰੀ ਵਿਚ ਅਜਿਹਾ ਸਭ ਕੁਝ ਸਵੀਕਾਰ ਕਰਨਾ ਯੋਗ ਨਹੀਂ ਹੋਵੇਗਾ।

ਇਸ ਪ੍ਰਕਾਰ ਇਸ ਨੂੰ ਮੌਜੂਦਾ ਰੂਪ ਉਨ੍ਹੀਵੀਂ ਸਦੀ ਵਿਚ ਮਿਲਿਆ ਪ੍ਰਤੀਤ ਹੁੰਦਾ ਹੈ।

ਇਸ ਪੁਸਤਕ (99 ਸਾਖੀਆਂ) ਦੇ ਪੋਥੀ ਦੀ ਸ਼ਕਲ ਵਿਚ ਰਚਨਾ ਕਰਨ ਦਾ ਸੰਮਤ ਪੁਸਤਕ ਵਿਚ ਅੰਕਿਤ ਸ਼ਬਦਾਂ ਅਨੁਸਾਰ 1724 ਈਸਵੀ ਹੈ :

ਸੰਬਤ ਸਤਰਾਂ ਸਹਸ ਥਾ ਅਸੀ ਏਕ ਸਭਾਸ
ਸਾਹਿਬ ਸਿੰਘ ਲਿਖ ਸਾਖੀਆਂ ਪੋਥੀ ਕਰੀ ਜਿਗਿਆਸ।
ਪੀਛੈ ਸਾਖੀ ਅੰਤ ਕੀ ਲਿਖੀ ਸੰਬਤੇ ਇਕੀਸ।
ਚਾਰ ਦੋਹਰੇ ਫਿਰ ਲਿਖੇ ਦਾਸ ਨਰਾਇਨ ਰੀਸ। (ਸਾਖੀ ਸੌਵੀਂ)[1]

ਪਰੰਤੂ ਇਸ ਪੁਸਤਕ ਵਿਚ ਦਿੱਤੀਆਂ ਗਈਆਂ ਘਟਨਾਵਾਂ ਜਿਨ੍ਹਾਂ ਦਾ ਵਰਣਨ 'ਇਤਿਹਾਸਕ ਵਿਸ਼ਲੇਸ਼ਣ' ਵਾਲੇ ਭਾਗ ਵਿਚ ਕੀਤਾ ਗਿਆ ਹੈ, ਸਾਖੀਆਂ ਦੇ ਪਾਠ ਵਿਚ ਅਧਿਕਤਾ ਨਾਲ ਹੋਈ ਅਦਲਾ-ਬਦਲੀ ਦੀਆਂ ਸੂਚਕ ਹਨ। ਇਸ ਕਥਨ ਦੀ ਪ੍ਰੋੜ੍ਹਤਾ ਵਿਚ ਇਹ ਕਹਿਣਾ ਵੀ ਉਚਿਤ ਹੋਵੇਗਾ ਕਿ ਖਰੜਾ ਨੰ. ਐਮ 683 ਜਿਸ ਨੂੰ ਹੱਥਲੀ ਪੁਸਤਕ ਦਾ ਮੂਲ ਆਧਾਰ ਬਣਾਇਆ ਗਿਆ ਹੈ ਵਿਚ ਫਰੰਗੀਆਂ ਦੇ ਰਾਜ ਦੀ ਸਥਾਪਨਾ ਪਿਛੋਂ ਉਨ੍ਹਾਂ ਦੇ ਖਾਲਸੇ ਨਾਲ ਅਨਿਆਇ ਅਤੇ ਝਗੜੇ ਉਪਰੰਤ ਉਨ੍ਹਾਂ ਦੀ ਤਾਕਤ ਦੇ ਘਟ ਜਾਣ ਵਾਲੀ ਸਾਖੀ ਨਹੀਂ ਦਿੱਤੀ ਗਈ (ਭਾਵੇਂ ਅੰਗਰੇਜ਼ਾਂ ਦਾ ਆਗਮਨ ਮੂਲ ਖਰੜੇ ਵਿਚ ਕਿਸੇ ਹੋਰ ਪ੍ਰਸੰਗ ਵਿਚ ਮਿਲਦਾ ਹੈ) ਜੋ ਛਪੀਆਂ ਹੋਈਆਂ ਸਾਖੀਆਂ ਵਿਚ ਮਿਲਦੀ ਹੈ ਅਤੇ ਉਨ੍ਹਾਂ ਸਾਖੀਆਂ ਦੀ ਗਿਣਤੀ ਵੀ ਸੌ ਰਖੀ ਗਈ ਹੈ।[2] ਇਸੇ ਪ੍ਰਕਾਰ ਕਈ ਛਪੀਆਂ ਹੋਈਆਂ ਪੋਥੀਆਂ ਵਿਚ ਗੁਰੂ ਨਾਨਕ ਸਾਹਿਬ ਦੇ ਮੱਕੇ ਸ਼ਰੀਫ ਵਿਖੇ ਕਾਜ਼ੀ ਰੁਕਨ ਦੀਨ ਦੇ ਨਾਲ ਵਾਰਤਾਲਾਪ ਦੀ ਸਾਖੀ ਅੰਕਿਤ ਕੀਤੀ ਗਈ ਹੈ ਅਤੇ ਇਸ ਸਾਖੀ ਨੂੰ ਵੀ ਸੌ ਸਾਖੀਆਂ ਵਿਚੋਂ ਇਕ ਮਿਥਿਆ ਹੈ।[3] ਇਸ ਤਰ੍ਹਾਂ ਦੀਆਂ ਦੋ ਹੋਰ ਸਾਖੀਆਂ ਵੀ ਗਿਣਤੀ ਨੂੰ ਭੰਨ ਤੋੜ ਕੇ ਸ਼ਾਮਲ ਕਰ ਦਿੱਤੀਆਂ ਗਈਆਂ ਹਨ ਪਰ ਗਿਣਤੀ 100 ਹੀ ਰੱਖੀ ਗਈ ਹੈ।[4] ਸੋ ਇਸ ਪੁਸਤਕ ਦੀਆਂ ਸਾਖੀਆਂ ਅਤੇ ਸਮੱਗਰੀ ਵਿਚ ਵਾਧਾ ਘਾਟਾ ਅਤੇ ਅਦਲਾ ਬਦਲੀ ਹੋਈ ਸਪੱਸ਼ਟ ਪ੍ਰਤੀਤ ਹੁੰਦੀ ਹੈ। ਮੂਲ ਖਰੜੇ ਨਾਲ ਨਾ ਮਿਲਣ

---

[1] ਪਹਿਲੀ ਸਾਖੀ ਵਿਚ ਸੰਮਤ 1791 ਦਿੱਤਾ ਗਿਆ ਹੈ।

[2] ਵੇਖੋ ਪ੍ਰਤਾਪ ਸਿੰਘ ਮਹਿਤਾ, 'ਸੌ ਸਾਖੀ ਸਟੀਕ', ਭਾਗ ਦੂਜਾ, ਜਲੰਧਰ-ਚੰਡੀਗੜ੍ਹ, 1960, ਸਾਖੀ 100

[3] ਵੇਖੋ, 'ਸੌ ਸਾਖੀ' ਪ੍ਰਕਾਸ਼ਿਤ ਭਾਈ ਚਤਰ ਸਿੰਘ ਜੀਵਨ ਸਿੰਘ ਅੰਮ੍ਰਿਤਸਰ (ਪ੍ਰਕਾਸ਼ਿਤ ਕਰਨ ਦਾ ਸੰਨ ਨਹੀਂ ਦਿੱਤਾ ਗਿਆ), ਪੰਨੇ 293-95, ਸਾਖੀ ਨੰ.98

[4] ਉਹੀ, ਪੰਨਾ 296, ਸਾਖੀ 99 ਅਤੇ 100 ; ਸੌਵੀਂ ਸਾਖੀ ਦੇ ਅੰਤ ਵਿਚ ਨਿਮਨ ਲਿਖਤ ਦੋਹਰਾ ਵੀ ਲਿਖਿਆ ਹੋਇਆ ਮਿਲਦਾ ਹੈ :

ਰਾਜ ਕਰੇਗਾ ਖਾਲਸਾ ਆਕੀ ਰਹੇ ਨਾ ਕੋਇ
ਖ੍ਵਾਰ ਹੋਏ ਸਭ ਮਿਲੇਂਗੇ ਬਚੇ ਸਰਨ ਜੋ ਹੋਇ

ਅਜੋਕੀ ਇਤਿਹਾਸਕ ਖੋਜ ਇਸ ਗੱਲ ਬਾਰੇ ਸਪਸ਼ਟ ਹੈ ਕਿ ਉਪਰੋਕਤ ਦੋਹਰਾ ਗੁਰੂ ਗੋਬਿੰਦ ਸਿੰਘ ਜੀ ਦੀ ਜਾਂ ਉਨ੍ਹਾਂ ਦੇ ਸਮੇਂ ਦੀ ਰਚਨਾ ਨਹੀਂ ਹੈ ਭਾਵੇਂ ਇਸ ਦੋਹਰੇ ਦੇ ਰਚਨਾ ਕਾਲ ਦਾ ਸਹੀ ਨਿਰਣਾ ਨਹੀਂ ਹੋ ਸਕਿਆ।

ਵਾਲੀਆਂ ਛਪੀਆਂ ਹੋਈਆਂ ਪੁਸਤਕਾਂ ਵਿਚ ਅੰਕਿਤ ਉਪਰੋਕਤ ਸਾਖੀਆਂ ਦੀ ਵੰਨਗੀ ਅੰਤਿਕਾ ਨੰ : 3 ਵਿਚ ਦਿੱਤੀ ਗਈ ਹੈ ਤਾਂ ਜੋ ਸਮੁੱਚੇ ਰੂਪ ਵਿਚ ਸਮੱਗਰੀ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਹੋ ਸਕੇ।[1]

'ਸੌ ਸਾਖੀ' ਵਿਚ ਇਕ ਹੀ ਵਿਸ਼ੈ ਨੂੰ ਪੂਰੇ ਵਿਸਥਾਰ ਨਾਲ ਲਿਖਣ ਹਿੱਤ ਇਕ ਵਾਰੀ ਤੋਂ ਜ਼ਿਆਦਾ ਬਹਿਸ ਦਾ ਵਿਸ਼ਾ ਬਣਾਇਆ ਗਿਆ ਹੈ। ਕਈਆਂ ਸਾਖੀਆਂ ਵਿਚ ਫ਼ਾਰਸੀ ਭਾਸ਼ਾ ਦੀ ਆਮ ਵਰਤੋਂ ਮਿਲਦੀ ਹੈ ਪਰੰਤੂ ਅੰਕਿਤ ਕੀਤੇ ਗਏ ਸ਼ਬਦ ਅਤੇ ਵਾਕ ਸ਼ੁਧ ਨਹੀਂ ਹਨ। ਇਸੇ ਪ੍ਰਕਾਰ ਗੁਰਮੁਖੀ ਵਿਚ ਵੀ ਕਈ ਪਾਠ ਮੌਹਮਲ ਮਿਲਦੇ ਹਨ। ਅਜਿਹੀਆਂ ਥਾਵਾਂ ਤੇ ਅਸੀਂ........ਦੇ ਚਿਨ੍ਹਾਂ ਦੀ ਵਰਤੋਂ ਕੀਤੀ ਹੈ ਪਰ ਕਈਆਂ ਥਾਵਾਂ ਉੱਤੇ ਮੂਲ ਪਾਠ ਨੂੰ ਪਾਠਕਾਂ ਦੀ ਦ੍ਰਿਸ਼ਟੀ-ਗੋਚਰ ਕਰਨ ਹਿੱਤ ਉਵੇਂ ਹੀ ਅੰਕਿਤ ਕਰ ਦਿੱਤਾ ਹੈ। ਕਈਆਂ ਸਾਖੀਆਂ ਵਿਚ ਲੇਖਕ ਨੇ ਬਾਣੀ ਦੀ ਵਰਤੋਂ ਕੀਤੀ ਹੈ ਪਰ ਸ਼ੁਧ ਬਾਣੀ ਅੰਕਿਤ ਨਹੀਂ ਕੀਤੀ ਗਈ। ਅਸੀਂ ਪਾਠਕਾਂ ਦੇ ਸਾਹਮਣੇ ਹੂ-ਬ-ਹੂ ਸ਼ਬਦ ਰੂਪੀ ਤਸਵੀਰ ਖਿੱਚਣ ਲਈ ਕੋਈ ਅਦਲਾ-ਬਦਲੀ ਨਹੀਂ ਕੀਤੀ ਅਤੇ ਮੂਲ-ਪਾਠ ਦਾ ਉਤਾਰਾ ਕਰ ਦਿੱਤਾ ਹੈ। ਪਰੰਤੂ ਕਈ ਥਾਵਾਂ ਉੱਤੇ ਸੁਧਾਈ ਕਰਨੀ ਪਈ ਹੈ। ਇਸੇ ਪ੍ਰਕਾਰ 'ਸੌ ਸਾਖੀ' ਵਿਚ ਆਈਆਂ ਕਵਿਤਾ ਦੀਆਂ ਪੰਗਤੀਆਂ ਨੂੰ ਅਸੀਂ ਕਾਵਿ ਸ਼ੈਲੀ ਵਿਚ ਪੇਸ਼ ਕੀਤਾ ਹੈ ਪਰੰਤੂ ਕਈ ਥਾਵਾਂ ਤੇ ਸ਼ੈਲੀ ਵੰਨਗੀ ਹਿੱਤ ਮੂਲ ਖਰੜੇ ਅਨੁਸਾਰ ਵਾਰਤਕ ਵਾਲੀ ਹੀ ਪਾਠਕਾਂ ਦੇ ਦ੍ਰਿਸ਼ਟੀ ਗੋਚਰ ਕੀਤੀ ਹੈ। ਇਨ੍ਹਾਂ ਸਾਖੀਆਂ ਸੰਬੰਧੀ ਠੋਸ ਅਤੇ ਨੇੜਿਉਂ ਜਾਣਕਾਰੀ ਦੇਣ ਹਿੱਤ ਇਨ੍ਹਾਂ ਵਿਚ ਦਰਜ ਕੁਝ ਪੱਖਾਂ ਦਾ ਸੰਕੇਤ ਰੂਪੀ ਸੰਖੇਪ ਅਤੇ ਸਾਰਾਂਸ਼ ਹੇਠਾ ਦਿੱਤਾ ਜਾਂਦਾ ਹੈ ਤਾਂ ਜੋ ਇਨ੍ਹਾਂ ਦੇ ਵਿਸ਼ੇ-ਵਸਤੂ ਦਾ ਕਿਸੇ ਹਦ ਤਕ ਇਕ ਨਜ਼ਰ ਵਿਚ ਸਰਵੇਖਣ ਹੋ ਸਕੇ।

**ਵਰਣਿਤ ਵਸਤੂ[2] :**

'ਸੌ ਸਾਖੀ' ਦਾ ਆਰੰਭ ਮੰਗਲਾਚਰਨ ਜਾਂ ਸਿੱਖ ਗੁਰੂ ਸਾਹਿਬਾਨ ਦੀ ਉਸਤਤ ਨਾਲ ਹੁੰਦਾ ਹੈ ਅਤੇ ਭੂਮਿਕਾ ਦੇ ਰੂਪ ਵਿਚ ਅੰਕਿਤ ਕੀਤਾ ਗਿਆ ਹੈ ਕਿ ਕਿਵੇਂ ਇਸ ਪੋਥੀ ਦੇ ਲੇਖਕ ਸਾਹਿਬ ਸਿੰਘ ਨੇ 'ਸੌ ਸਾਖੀ' ਲਿਖੀ ਅਤੇ ਰਾਮ ਕੁਇਰ ਜੀ ਨੇ ਗੁਰੂ ਗੋਬਿੰਦ ਸਿੰਘ ਜੀ ਤੋਂ ਸੁਣੀ ਹੋਈ ਵਾਰਤਾ ਦੀ ਵਿਆਖਿਆ ਆਰੰਭ ਕੀਤੀ। ਇਸ ਸੰਗ੍ਰਹਿ ਵਿਚ ਗੁਰੂ ਸਾਹਿਬ ਦੀ ਆਪਣੇ ਸੇਵਕ ਮਥਰਾ ਮਿਸਰ ਨਾਲ ਹੋਈ ਵਾਰਤਾਲਾਪ ਵੀ ਦਰਜ ਕੀਤੀ ਗਈ ਹੈ। ਇਸ ਉਪਰੰਤ ਮੂਲ ਸਾਖੀ ਦਾ ਵਿਵਰਣ ਦਿੱਤਾ ਗਿਆ ਹੈ ਜਿਸ ਦਾ ਸੰਬੰਧ ਮੁਗਲਾਂ ਅਤੇ ਹੰਕਾਰੀ ਪਹਾੜੀ ਰਾਜਿਆਂ ਦੀ ਲੜਾਈ ਨਾਲ ਹੈ।

ਦੂਜੀ ਸਾਖੀ ਵਿਚ ਗੁਰੂ ਨਾਨਕ ਦੇਵ ਜੀ ਦੀ ਇਕ ਉਦਾਸੀ ਸਮੇਂ ਸਿੱਧਾਂ ਨਾਲ ਮੁਲਾਕਾਤ ਅਤੇ ਪ੍ਰਸ਼ਾਦ ਸੰਬੰਧੀ ਵਿਚਾਰਾਂ ਦਾ ਵਿਸਥਾਰ ਦਿੱਤਾ ਗਿਆ ਹੈ।

---

[1]ਇਸ ਪ੍ਰਕਾਰ ਹੱਥਲੀ ਪੁਸਤਕ ਦੀ ਸੰਪਾਦਨਾ ਲਈ ਤਿੰਨ ਹੱਥ ਲਿਖਤਾਂ, ਇਕ ਸਰਦਾਰ ਅਤਰ ਸਿੰਘ, ਭਦੌੜ ਦੇ ਚੀਫ਼ ਵਾਲਾ ਅੰਗਰੇਜ਼ੀ ਭਾਸ਼ਾ ਦਾ ਟੀਕਾ ਅਤੇ ਕਈ ਛਪੇ ਹੋਏ ਸੰਸਕਰਣਾਂ ਜਿਨ੍ਹਾਂ ਵਿਚ ਇਕ ਸਰਦਾਰ ਪ੍ਰਤਾਪ ਸਿੰਘ ਮਹਿਤਾ ਵਾਲੀ ਪੋਥੀ ਅਤੇ ਦੂਜੀ ਚਤਰ ਸਿੰਘ ਜੀਵਨ ਸਿੰਘ ਅੰਮ੍ਰਿਤਸਰ ਦੀ ਪ੍ਰਕਾਸ਼ਿਤ ਕੀਤੀ ਗਈ ਪੁਸਤਕ ਵੀ ਹਨ ਦਾ ਸਰਵੇਖਣ ਕੀਤਾ ਗਿਆ ਹੈ।

[2]'ਸੌ ਸਾਖੀ' ਦੀ ਇਤਿਹਾਸਕਤਾ ਦੇ ਸਰੂਪ ਸੰਬੰਧੀ ਵਿਚਾਰ ਅੰਤਿਕਾ 2 ਵਿਚ ਕੀਤਾ ਗਿਆ ਹੈ।

**ਤੀਜੀ ਸਾਖੀ** ਵਿਚ ਇਕ ਘਟਨਾ ਦੀ ਉਦਾਹਰਣ ਦੇ ਕੇ ਸਿੱਧ ਕੀਤਾ ਗਿਆ ਹੈ ਕਿ ਸੰਗਤਾਂ ਲਈ ਗੁਰੂ ਉੱਤੇ ਭਰੋਸਾ ਰੱਖਣਾ ਅਤਿ ਜ਼ਰੂਰੀ ਹੈ। ਗੁਰੂ ਵਿਛੜਿਆਂ ਨੂੰ ਮੇਲਦਾ ਹੈ ਅਤੇ ਸਭ ਨੂੰ ਬਖਸ਼ਦਾ ਹੈ। ਇਹ ਸਪੱਸ਼ਟ ਕਰਨ ਦਾ ਯਤਨ ਕੀਤਾ ਗਿਆ ਹੈ ਕਿ ਅਕਾਲ ਪੁਰਖ ਨਾਲ ਸੱਚੀ ਪ੍ਰੀਤ ਹੀ ਕਾਰਗਰ ਸਾਬਤ ਹੋ ਸਕਦੀ ਹੈ। ਇਸ ਸਾਖੀ ਵਿਚ ਇਹ ਸਮਝਾਉਣ ਲਈ ਕਿ ਲੋਕਾਂ ਵਿਚ ਸਿੱਖੀ ਸਿਦਕ ਘੱਟ ਅਤੇ ਭੇਖ ਜ਼ਿਆਦਾ ਹੈ ਕਈ ਦ੍ਰਿਸ਼ਟਾਂਤ ਦਿੱਤੇ ਗਏ ਹਨ। ਜੇ ਗੁਰਦੇਵ ਰੋਣ ਨਾਲ ਰੀਝ ਪਵੇ ਤਾਂ ਤੇ ਬਹੁਤ ਹੀ ਸੌਖਾ ਕੰਮ ਹੈ। ਇਸ ਤਰ੍ਹਾਂ ਤਾਂ ਮਰਗਤ ਦੇ ਅਵਸਰ ਤੇ ਨਗਰ ਦੀਆਂ ਸਭ ਨਾਰੀਆਂ ਰੋ ਲੈਂਦੀਆਂ ਹਨ। ਜੇ ਇਹ ਕਿਹਾ ਜਾਵੇ ਕਿ ਕੀਰਤਨ ਉੱਤੇ ਗੁਰਦੇਵ ਰੀਝ ਪਵੇ ਤਾਂ ਤੋਤੇ ਅਤੇ ਕਬੂਤਰ ਤਾਂ ਬਹੁਤ ਮਿੱਠਾ ਗਾਉਂਦੇ ਹਨ। ਜੇ ਇਹ ਕਿਹਾ ਜਾਵੇ ਕਿ ਇਸ਼ਨਾਨ ਕਰਨ ਨਾਲ ਪਰਮਾਤਮਾ ਪ੍ਰਸੰਨ ਹੁੰਦਾ ਹੈ ਤਾਂ ਮੈਂਡਕ ਤਾਂ ਸਦਾ ਪਾਣੀ ਵਿਚ ਰਹਿੰਦੇ ਹਨ। ਜੇਕਰ ਇਹ ਮੰਨ ਲਿਆ ਜਾਵੇ ਕਿ ਮੋਨ ਰਖਣ ਨਾਲ ਪਰਮਾਤਮਾ ਖੁਸ਼ ਹੁੰਦਾ ਹੈ ਤਾਂ ਦਰਖਤ ਤਾਂ ਸਦਾ ਹੀ ਮੋਨ ਰਹਿੰਦੇ ਹਨ। ਜੇਕਰ ਇਹ ਕਿਹਾ ਜਾਵੇ ਕਿ ਜੰਗਲਾਂ ਵਿਚ ਰਹਿਣ ਨਾਲ ਪਰਮਾਤਮਾ ਖੁਸ਼ ਹੁੰਦਾ ਹੈ ਤਾਂ ਬਾਂਦਰ ਆਦਿ ਤਾਂ ਜੰਗਲਾਂ ਵਿਚ ਹੀ ਰਹਿੰਦੇ ਹਨ। ਇਸੇ ਤਰ੍ਹਾਂ ਸੱਚੀ ਪ੍ਰੀਤ ਬਿਨਾਂ ਸਿੱਖ, ਪੰਡਿਤ ਅਤੇ ਗਵਈਏ ਕੁਝ ਪ੍ਰਾਪਤ ਨਹੀਂ ਕਰਦੇ।

ਰੋਵਤ ਰੀਝ ਪਰੈ ਗੁਰਦੇਵ ਤੋ ਮੂਏ ਕੋ ਰੋਵਿਤ ਗ੍ਰਾਮ ਕੀ ਨਾਰੀ।
ਕੀਰਤਨ ਤੇ ਜੋ ਰੀਝ ਪਰੈ ਤਾਂ ਕੀਰ ਕਪੋਤ ਪੁਕਾਰ ਉਚਾਰੀ।
ਨਾਵੈ ਦਾਦਰ ਮੌਨ ਸੁ ਬ੍ਰਿਛ ਹੈ ਬਾਨਰ ਜੰਗਲ ਬਾਸ ਬਨਾਰੀ।
ਪ੍ਰੀਤ ਪਰਤੀਤਿ ਕੀਲੇ ਸਬਿਨ ਸਿਖ ਪੰਡਤ ਗਾਇਕ ਜਾਵ੍ਹ ਤਿਹਾਰੀ।

**ਚੌਥੀ ਸਾਖੀ** ਗੁਰੂ ਗੋਬਿੰਦ ਸਿੰਘ ਸਾਹਿਬ ਦੇ ਕਥਨ ਅਤੇ ਸ਼ੁਭ ਕਾਮਨਾ ਦਾ ਸੰਗਤ ਉੱਤੇ ਪਏ ਪ੍ਰਭਾਵ ਨੂੰ ਪ੍ਰਗਟ ਕਰਦੀ ਹੈ ਅਤੇ ਗੁਰੂ ਸਾਹਿਬ ਦੇ ਗੁਰੂ ਨਾਨਕ ਦੇਵ ਜੀ ਦੇ ਦਸਵੇਂ ਉੱਤਰਾਧਿਕਾਰੀ ਹੋਣ ਦੀ ਪਦਵੀ ਨੂੰ ਦਰਸਾਉਂਦੀ ਹੈ।

**ਪੰਜਵੀਂ ਸਾਖੀ** ਵਿਚ ਦਿਲਚਸਪ ਵਿਆਖਿਆ ਦੁਆਰਾ ਧਰਮ ਉੱਤੇ ਭਰੋਸਾ ਰੱਖਣ ਲਈ ਪ੍ਰੇਰਿਆ ਗਿਆ ਹੈ ਅਤੇ ਸਿੱਧ ਕੀਤਾ ਗਿਆ ਹੈ ਕਿ ਸਿਦਕ ਦੇ ਬੇੜੇ ਪਾਰ ਹੁੰਦੇ ਹਨ। ਇਹ ਵੀ ਦਰਸਾਇਆ ਗਿਆ ਹੈ ਕਿ ਤਪੱਸਵੀ ਅਤੇ ਗ੍ਰਿਹਸਤੀ ਨੂੰ ਕਿਵੇਂ ਨਿਯਮਬੱਧ ਅਤੇ ਆਦਰਸ਼ਕ ਹੋਣਾ ਲੋੜੀਂਦਾ ਹੈ।

**ਛੇਵੀਂ ਸਾਖੀ** ਵਿਚ ਜੀਵਨ ਦੀਆਂ ਕੁਝ ਸਾਧਾਰਣ ਸਚਾਈਆਂ ਦਾ ਵਰਣਨ ਕੀਤਾ ਮਿਲਦਾ ਹੈ। ਗੁਰੂ ਨਾਨਕ ਸਾਹਿਬ ਦੀ ਬਾਣੀ ਵਿਚੋਂ ਵੀ ਕੁਝ ਇਕ ਤੁਕਾਂ ਦਾ ਪ੍ਰਯੋਗ ਕੀਤਾ ਗਿਆ ਹੈ। ਇਕ ਆਦਰਸ਼ਕ ਗ੍ਰਿਹਸਥੀ ਦੇ ਗੁਣਾਂ ਦਾ ਵੇਰਵਾ ਦਿਲਚਸਪ ਕਥਾ ਦਵਾਰਾ ਦਿੱਤਾ ਗਿਆ ਹੈ।

**ਸੱਤਵੀਂ ਸਾਖੀ** ਵਿਚ ਉਦਾਹਰਣ ਸਹਿਤ ਇਸ ਗੱਲ ਉੱਤੇ ਜ਼ੋਰ ਦਿੱਤਾ ਗਿਆ ਹੈ ਕਿ ਜੇ ਕੋਈ ਵਿਅਕਤੀ ਗੁਰੂ ਦਾ ਆਸਰਾ ਭਾਲ ਕੇ ਕਿਸੇ ਨਾਲ ਧਰੋਹ ਕਰਦਾ ਹੈ ਤਾਂ ਗੁਰੂ ਉਸ ਦੀ ਰੱਖਿਆ ਨਹੀਂ ਕਰਦੇ। ਕਿਸੇ ਦੇ ਹੱਕ ਨੂੰ ਮਾਰਨਾ ਜਾਂ ਅਮਾਨਤ ਵਿਚ ਖਿਆਨਤ ਕਰਨਾ ਪਾਪ ਹੈ ਅਤੇ ਗੁਰੂ ਅਜਿਹਾ ਕਰਨ ਵਾਲੇ ਪਾਪੀ ਨੂੰ ਖਿਮਾ ਨਹੀਂ

ਕਰਦੇ :

'ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ ॥
ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ ।"

ਉਪਰੋਕਤ ਵਾਕ ਅਨੁਸਾਰ ਪਰਾਈ ਚੀਜ਼ ਤੇ ਆਪਣਾ ਹੱਕ ਨਾ ਰਖੋ । ਅਜਿਹੀ ਅਵਸਥਾ ਵਿਚ ਗੁਰੂ ਸਹਾਇਤਾ ਨਹੀਂ ਕਰਦੇ ਕਿਉਂਕਿ 'ਜੈਸਾ ਕਰਮੀ ਕਰਤਾ ਕਹੈ ਤੈਸਾ ਗੁਰ ਭੁਗਤਾਇ' ।

**ਅੱਠਵੀਂ ਸਾਖੀ** ਵਿਚ ਸਿੱਖ ਧਰਮ ਦੇ ਨਿਯਮਾਂ ਦਾ ਵਿਸਥਾਰ ਦਿੱਤਾ ਗਿਆ ਹੈ। ਉਦਾਹਰਣ ਵਜੋਂ ਉਹ ਵਿਅਕਤੀ ਬੇਮੁੱਖ ਹੈ ਜੋ ਸਿੱਖੀ ਦੀ ਛਾਪ ਭਾਵ ਕੇਸਾਂ ਦੀ ਰਹਿਤ ਨਹੀਂ ਰਖਦਾ। ਗੁਰ ਸਿੱਖ ਗੁਰਬਾਣੀ ਵਿਚ ਪੂਰਣ ਵਿਸ਼ਵਾਸ ਰਖਦੇ ਹੋਏ ਬਾਣੀ ਸ਼੍ਰਵਣ ਕਰਦੇ ਹਨ। ਉਹ ਕਿਸੇ ਪਿਆਰੇ ਮਿਤਰ ਜਾਂ ਰਿਸ਼ਤੇਦਾਰ ਦੀ ਮ੍ਰਿਤੂ ਤੇ ਰੋਂਦੇ ਨਹੀਂ ਸਗੋਂ ਕੜਾਹ ਪ੍ਰਸ਼ਾਦ ਦੀ ਦੇਗ ਕਰਾਉਂਦੇ ਹਨ ਅਤੇ (ਅਨੰਦੁ ਸਾਹਿਬ ਦੇ) ਪਾਠ ਦੁਆਰਾ ਸਮੂਹ ਸੋਗ ਖ਼ਤਮ ਕਰ ਦਿੰਦੇ ਹਨ। ਗੁਰਸਿੱਖ ਮੂਰਤੀ ਪੂਜਾ ਵਿਚ ਵਿਸ਼ਵਾਸ ਨਹੀਂ ਰਖਦੇ ਆਦਿ ਆਦਿ। ਇਸ ਪ੍ਰਕਾਰ ਇਸ ਸਾਖੀ ਵਿਚ ਨੈਤਿਕ ਨਿਰਦੇਸ਼ ਜਾਂ ਉਪਦੇਸ਼ ਦਿੱਤੇ ਗਏ ਹਨ।

**ਨੌਵੀਂ ਸਾਖੀ** ਵਿਚ ਕੁਰਹਿਤ ਦੂਰ ਕਰਨ ਲਈ ਮੁਕਤਸਰ ਇਸ਼ਨਾਨ ਕਰਨਾ ਅਤੇ ਜਪਜੀ ਸਾਹਿਬ ਦਾ ਪਾਠ ਸੁਣਨਾ ਆਦਿ ਉਪਾਓ ਦੱਸੇ ਗਏ ਹਨ। ਅੱਠ ਅੱਖਰ ਲਿਖ ਕੇ ਨਿਚੰਦੇ ਐਤਵਾਰ ਨੂੰ ਗੱਲ ਅਥਵਾ ਸਿਰ ਵਿਚ ਬੰਨ੍ਹਣ ਨਾਲ ਭੂਤ ਆਦਿ ਦਾ ਸਾਇਆ ਭੱਜ ਜਾਂਦਾ ਹੈ। ਇਥੇ ਇਹ ਵਰਣਨ ਕਰਨਾ ਉਚਿਤ ਹੋਵੇਗਾ ਕਿ ਸਿੱਖੀ ਸਿੱਧਾਂਤਾਂ ਵਿਚ ਅਜਿਹਾ ਕਰਨ ਦੀ ਕੋਈ ਵਿਵਸਥਾ ਹੀ ਨਹੀਂ। ਇਸ ਸਾਖੀ ਵਿਚ ਗੁਰੂ ਗੋਬਿੰਦ ਸਿੰਘ ਜੀ ਵਲੋਂ ਉਪਦੇਸ਼ ਦਿੱਤਾ ਦਸਿਆ ਗਿਆ ਹੈ ਕਿ ਮੁਸਲਮਾਨ[1], ਮਤਰੇਈ, ਮੱਖੀ ਅਤੇ ਮਨ ਦਾ ਵਿਸਾਹ

---

[1]ਇਤਿਹਾਸਕ ਦ੍ਰਿਸ਼ਟੀ ਤੋਂ ਜਾਂਚ ਕਰਨ ਉਪਰੰਤ ਅਸੀਂ ਕਹਿ ਸਕਦੇ ਹਾਂ ਕਿ ਸਿੱਖ ਗੁਰੂ ਸਾਹਿਬਾਨ ਨੇ ਸਾਰੀ ਲੋਕਾਈ ਨਾਲ ਪ੍ਰੇਮ ਰਖਣ ਦਾ ਉਪਦੇਸ਼ ਦਿੱਤਾ ਹੈ। ਮੁਸਲਮਾਨਾਂ ਦਾ ਵਿਸ਼ਵਾਸ ਨਾ ਕਰਨ ਦਾ ਵਿਚਾਰ ਸਿੱਖਾਂ ਦੀਆਂ ਮੁਗ਼ਲਾਂ ਨਾਲ ਲੜਾਈਆਂ ਦੇ ਕਾਰਨ ਉਤਪੰਨ ਹੋਇਆ ਪ੍ਰਤੀਤ ਹੁੰਦਾ ਹੈ ਪਰ ਇਹ ਸਚਾਈ ਦਾ ਪ੍ਰਤੀਕ ਨਹੀਂ। ਸਿੱਖ ਗੁਰੂ ਸਾਹਿਬਾਨ ਦੀਆਂ ਮੁਗ਼ਲਾਂ ਨਾਲ ਹੋਈਆਂ ਲੜਾਈਆਂ ਕੁਝ ਮੂਲ ਨਿਯਮਾਂ ਨੂੰ ਪਾਲਣ ਹਿਤ ਲੜੀਆਂ ਗਈਆਂ ਸਨ ਅਤੇ ਕਿਸੇ ਧਰਮ ਦੇ ਵਿਰੁੱਧ ਨਹੀਂ। ਯਾਦ ਰਹੇ ਕਿ ਗੁਰੂ ਅਰਜਨ ਦੇਵ ਜੀ ਨੇ ਹਰਿਮੰਦਰ ਸਾਹਿਬ, ਅੰਮ੍ਰਿਤਸਰ ਦਾ ਨੀਂਹ ਪੱਥਰ ਮੰਨੇ ਪ੍ਰਮੰਨੇ ਮੁਸਲਮਾਨ ਫ਼ਕੀਰ ਸਾਂਈ ਮੀਆ ਮੀਰ ਜੀ ਪਾਸੋਂ ਰਖਵਾਕੇ ਸਾਬਤ ਕਰ ਦਿੱਤਾ ਸੀ ਕਿ ਸਿੱਖ ਧਰਮ ਸਮੂਹ ਧਰਮਾਂ ਪ੍ਰਤੀ ਹਿੱਤ ਅਤੇ ਸਤਿਕਾਰ ਰੱਖਦਾ ਹੈ। ਇਸ ਸੰਬੰਧ ਵਿਚ ਇਹ ਕਹਿਣਾ ਵੀ ਯੋਗ ਹੋਵੇਗਾ ਕਿ ਗੁਰੂ ਸਾਹਿਬਾਨ ਦੇ ਮੂਲ ਸਿੱਧਾਂਤਾਂ ਵਿਚ ਕੋਈ ਅੰਤਰ ਨਹੀਂ ਸੀ। ਸਿੱਖ ਇਤਿਹਾਸ ਵਿਚ ਇਹ ਰਵਾਇਤ ਪ੍ਰਸਿੱਧ ਹੈ ਕਿ ਖ਼ਾਲਸੇ ਦੇ ਮੁਗ਼ਲਾਂ ਨਾਲ ਹੋਏ ਯੁੱਧਾਂ ਦੇ ਸਮੇਂ ਕਿਸੇ ਸਿੱਖ ਨੇ ਗੁਰੂ ਗੋਬਿੰਦ ਸਿੰਘ ਜੀ ਅੱਗੇ ਸ਼ਕਾਇਤ ਕੀਤੀ ਸੀ ਕਿ ਸਿੱਖ ਤਾਂ ਮੁਗ਼ਲਾਂ ਨਾਲ ਲੜਦੇ ਮਰ ਜਾਂਦੇ ਸਨ ਅਤੇ ਭਾਈ ਕਨ੍ਹਈਆ ਜੀ ਉਨ੍ਹਾਂ ਨੂੰ ਪਾਣੀ ਪਿਆ ਕੇ ਤਾਜ਼ਾ ਦਮ ਕਰ ਦਿੰਦੇ ਸਨ ਜਿਸ ਦੇ ਫਲਸਰੂਪ ਉਹ ਫਿਰ ਸਿੱਖਾਂ ਨਾਲ ਲੜਨਾ ਆਰੰਭ ਕਰ ਦਿੰਦੇ ਸਨ। ਇਸ ਉੱਤੇ ਗੁਰੂ ਗੋਬਿੰਦ ਸਿੰਘ ਜੀ ਨੇ ਭਾਈ ਕਨ੍ਹਈਏ ਦੇ ਇਹ ਕਹਿਣ ਤੇ, ਕਿ ਉਸ ਨੂੰ ਤਾ ਸਭ ਗੁਰੂ ਸਾਹਿਬ ਦਾ ਹੀ ਰੂਪ ਨਜ਼ਰ ਆਉਂਦੇ ਸਨ ਆਪਣੀ ਪ੍ਰਵਾਨਗੀ ਦਿੱਤੀ ਸੀ। ਉਸ ਨੂੰ ਮਲ੍ਹਮ ਵੀ ਦਿੱਤੀ ਤਾਂ ਜੋ ਉਹ ਮਲ੍ਹਮ ਪੱਟੀ ਵੀ ਕਰ ਦਿਆ ਕਰੇ।

ਕਰਨਾ ਭਲਾ ਨਹੀਂ ।

**ਦਸਵੀਂ ਸਾਖੀ** ਵਿਚ ਰਾਜਾ ਗੋਪੀ ਚੰਦ ਦੀ ਜੀਵਨੀ ਦੀ ਇਕ ਝਲਕ ਦਿੱਤੀ ਗਈ ਹੈ ਕਿ ਉਸ ਨੇ ਰਾਜ ਦੇ ਸਮੂਹ ਸੁਖ ਅਤੇ 1400 ਰਾਣੀਆਂ ਦੇ ਮੋਹ ਨੂੰ ਛਡ ਕੇ ਦੁਨੀਆਂ ਨੂੰ ਤਿਆਗ ਦਿੱਤਾ । ਉਸ ਨੇ ਗੋਰਖ ਨਾਥ ਦਾ ਚੇਲਾ ਬਣ ਕੇ ਤੱਪ ਕੀਤਾ ਅਤੇ ਮੁਕਤੀ ਪ੍ਰਾਪਤ ਕੀਤੀ। ਅਜਿਹੇ ਧਾਰਮਿਕ ਵਿਅਕਤੀ ਦਾ ਚਿੰਤਨ ਕਰਨਾ ਯੋਗ ਹੈ । ਉਹ ਸ਼ਬਦ ਜਿਨ੍ਹਾਂ ਤੋਂ ਵੈਰਾਗ ਅਤੇ ਸ਼ਾਂਤ-ਗਿਆਨ ਪ੍ਰਾਪਤ ਹੋਵੇ ਅਤੇ ਸਚਾਈ ਦਾ ਮਾਰਗ ਮਿਲੇ ਗੁਰੂ ਸਾਹਿਬ ਦੇ ਉਪਦੇਸ਼ ਦੇ ਨਿਆਈਂ ਹਨ । ਕੋਈ ਵੀ ਧਾਰਮਿਕ ਗੱਲ ਭਾਵੇਂ ਉਹ ਕਿਸੇ ਬੱਚੇ ਦੀ ਕਹੀ ਹੋਵੇ ਪਰ ਸਚਾਈ ਦਾ ਮਾਰਗ ਦਰਸਾਉਂਦੀ ਹੋਵੇ ਯੋਗ ਅਤੇ ਸਹੀ ਹੈ ਅਤੇ ਅਜਿਹੇ ਸ਼ਬਦ ਜੋ ਸਚਾਈ ਦੇ ਤੱਤ ਪ੍ਰਗਟ ਨਹੀਂ ਕਰਦੇ, ਭਾਵੇਂ ਦੇਵਤੇ ਦੇ ਕਹੇ ਹੋਏ ਦਸੇ ਜਾਣ, ਵਿਅਰਥ ਹਨ ਅਤੇ ਕੱਚੀ ਬਾਣੀ ਹਨ ।

**ਯਾਰ੍ਹਵੀਂ ਸਾਖੀ** ਵਿਚ ਦੱਸਿਆ ਗਿਆ ਹੈ ਕਿ ਕਲਯੁਗ ਵਿਚ ਸ਼ਬਦ ਦਾ ਆਧਾਰ ਹੁੰਦਾ ਹੈ । ਇਸ ਲਈ 'ਹਰ ਜਸ ਸੁਨਤੇ ਬਾਤ ਚਲਾਵੇ । ਵਹੁ ਤਨਖਾਹੀਆ ਬਡਾ ਕਹਾਵੇ' । ਜੇ ਕੋਈ ਦਿਲੀ ਭਾਵਨਾ ਨਾਲ ਸ਼ਬਦ ਕੀਰਤਨ ਪੜ੍ਹਦਾ ਹੈ ਤਾਂ ਉਹ ਸੰਸਾਰ ਤੋਂ ਮੁਕਤ ਹੁੰਦਾ ਹੈ । ਉਸ ਦੀ ਗੁਰੂ ਸਾਹਿਬ ਨਾਲ ਬਣ ਆਉਂਦੀ ਹੈ ਅਤੇ ਬੰਧਨ ਟੁਟਦੇ ਹਨ । ਰਾਗੀ ਗੁਰਬਾਣੀ ਪੜ੍ਹਦੇ ਹਨ ਜਿਸ ਸਦਕਾ ਉਹ ਤਨਖਾਈਏ ਨਹੀਂ ਹੋ ਸਕਦੇ ।

**ਬਾਰ੍ਹਵੀਂ ਸਾਖੀ** ਵਿਚ ਉਦਾਹਰਣਾਂ ਸਹਿਤ ਵਰਣਨ ਕੀਤਾ ਗਿਆ ਹੈ ਕਿ ਸ਼ੁੱਧ ਬਾਣੀ ਪੜ੍ਹਨ ਵਾਲਾ ਨਿਹਾਲ ਹੁੰਦਾ ਹੈ । ਲੋਕੀਂ ਘਰ ਦੀਆਂ ਵਿਗੜੀਆਂ ਹੋਈਆਂ ਵਸਤੂਆਂ ਤਾਂ ਸਵਾਰ ਲੈਂਦੇ ਹਨ ਪਰ ਬਾਣੀ ਸ਼ੁੱਧ ਕਰਕੇ ਨਹੀਂ ਪੜ੍ਹਦੇ । ਸ਼ੁੱਧ ਬਾਣੀ ਪੜ੍ਹਨੀ ਚਾਹੀਦੀ ਹੈ । ਇਸ ਸਾਖੀ ਵਿਚ ਪੰਜ ਤਰ੍ਹਾਂ ਦੀ ਸਿੱਖੀ ਦੱਸੀ ਗਈ ਹੈ :

ਧੰਦੇ ਦੀ ਸਿੱਖੀ
ਦੇਖਾ-ਦੇਖੀ ਦੀ ਸਿੱਖੀ
ਹਿਰਸੀ ਸਿੱਖੀ
ਸਿਦਕੀ ਸਿੱਖੀ ਅਤੇ
ਭਾਵ ਦੀ ਸਿੱਖੀ ।

ਇਨ੍ਹਾਂ ਪੰਜਾਂ ਪ੍ਰਕਾਰਾਂ ਦੇ ਲੱਛਣ ਵੀ ਵਰਣਨ ਕੀਤੇ ਗਏ ਹਨ । 'ਧੰਦੇ ਦੀ ਸਿੱਖੀ' ਵਿਚ ਉਹ ਲੋਕੀਂ ਆਉਂਦੇ ਹਨ ਜੋ ਭਾਈਚਾਰੇ ਵਿਚ ਰਲਣ-ਮਿਲਣ ਅਤੇ ਇਸ ਭੈ ਨੂੰ ਕੱਢਣ ਹਿੱਤ ਸਿੱਖ ਬਣਦੇ ਹਨ ਕਿ ਉਨ੍ਹਾਂ ਨੂੰ ਕੋਈ ਨਿਗੁਰਾ ਨਾ ਕਹੇ । 'ਦੇਖਾ-ਦੇਖੀ ਦੀ ਸਿੱਖੀ' ਵਿਚ ਉਹ ਵਿਅਕਤੀ ਆਉਂਦੇ ਹਨ ਜੋ ਦੂਜਿਆਂ ਨੂੰ ਵੇਖ ਕੇ ਲੋਭ ਵਿਚ ਸਿੱਖ ਬਣ ਜਾਂਦੇ ਹਨ । ਜਦ ਉਹ ਵੇਖਦੇ ਹਨ ਕਿ ਕਿਸੇ ਸਿੱਖ ਦੇ ਘਰ ਧਨ, ਪੁੱਤਰ, ਆਦਿ ਪਦਾਰਥ ਬਹੁਤ ਹਨ ਤਾਂ ਉਹ ਪਦਾਰਥਾਂ ਦੇ ਲੋਭ ਵਿਚ ਸਿੱਖ ਬਣ ਜਾਂਦੇ ਹਨ । ਅਜਿਹੇ ਲੋਕਾਂ ਦਾ ਬਾਣੀ ਦੇ ਆਧਾਰ ਤੇ ਗੁਰੂ ਨਾਲ ਕੋਈ ਰਿਸ਼ਤਾ ਨਹੀਂ ਹੁੰਦਾ । ਤੀਜੇ 'ਹਿਰਸੀ ਸਿੱਖ' ਹੁੰਦੇ ਹਨ ਜੋ ਬਹੁਤਿਆਂ ਦੀ ਨਕਲ ਕਰਕੇ ਸਿੱਖ ਬਣਦੇ ਹਨ । ਉਹ ਗੁਰੂ ਦੀ ਪਹੁਲ ਦਾ ਭੇਦ ਨਹੀਂ ਜਾਣਦੇ ਅਤੇ ਉਨ੍ਹਾਂ ਨੂੰ ਰਹਿਤ ਦੀ ਸੋਝੀ ਨਹੀਂ ਹੁੰਦੀ ਅਤੇ ਸੰਗਤ ਵਿਚ ਨਹੀਂ ਬੈਠਦੇ । ਚੌਥੇ

'ਸਿਦਕੀ ਸਿੱਖ' ਹੁੰਦੇ ਹਨ ਅਤੇ ਭਰੋਸੇ ਸਦਕਾ ਸਿੱਖ ਬਣਦੇ ਹਨ। ਪੰਜਵੀਂ ਸਿੱਖੀ 'ਭਾਵ ਦੀ ਸਿੱਖੀ' ਹੈ। ਅਜਿਹੇ ਸਿੱਖ ਪਵਿੱਤਰ ਪਿਆਰ ਸਦਕਾ ਸਿੱਖ ਸਜਦੇ ਹਨ। ਉਹ ਗੁਰੂ ਨਾਨਕ ਸਾਹਿਬ ਦੇ ਕਥਨ ਅਨੁਸਾਰ ਪੂਰਣ ਗੁਰੂ ਦੀ ਸਹਾਇਤਾ ਨਾਲ ਇੱਛਾ ਪੂਰੀਆਂ ਕਰਦੇ ਹਨ।

**ਤੇਰ੍ਹਵੀਂ ਸਾਖੀ** ਵਿਚ ਸੰਗਤ ਦੇ ਕਹਿਣ ਉੱਤੇ ਗੁਰੂ ਗੋਬਿੰਦ ਸਿੰਘ ਦੁਆਰਾ ਪਾਹਲ ਛਕਾਉਣ ਸੰਬੰਧੀ ਵਿਚਾਰ ਪ੍ਰਗਟ ਕੀਤੇ ਗਏ ਹਨ। ਮੰਤ੍ਰ ਸਤਿਨਾਮ ਹੈ। ਜੰਤ੍ਰ ਵਾਹਿਗੁਰੂ ਹੈ। ਸ਼ਬਦ ਵਿਚਲੇ ਅੱਖਰਾਂ ਦਾ ਜੋੜ ਹੈ ਅਤੇ ਤੰਤ੍ਰ ਸ਼ਾਸਤਰਾਂ ਨਾਲ ਜ਼ੁਲਮ ਹਟਾਉਣਾ ਹੈ। ਚਰਨ-ਪਾਹੁਲ ਨਾਲ ਸੇਵਾ ਦੀ ਪ੍ਰਾਪਤੀ ਹੁੰਦੀ ਹੈ। ਖੰਡੇ ਦੀ ਪਾਹੁਲ ਅਤੇ ਸ਼ਸਤਰਾਂ ਦੁਆਰਾ ਯੁੱਧ ਵਿਚ ਸੂਰਮਤਾਈ ਵਰਤਦੀ ਹੈ। ਖੰਡੇ ਦੀ ਪਾਹੁਲ ਯੁੱਧ ਵਿਚ ਬਲ ਪ੍ਰਾਪਤ ਕਰਨ ਹਿੱਤ ਦਿੱਤੀ ਗਈ ਹੈ। ਕੇਸਾਂ ਦੀ ਰਹਿਤ ਪਾਹਲ ਲੈਣ ਤੋਂ ਬਿਨਾਂ ਤੀਵੀਂ ਦੇ ਕੇਸਾਂ ਵਾਂਗ ਦਸੀ ਗਈ ਹੈ। ਇਸ ਦੇ ਨਾਲ ਨਾਲ ਬਾਣੀ ਦਾ ਆਸਰਾ, ਸਵਈਏ, ਅਨੰਦੁ ਸਾਹਿਬ, ਜਪੁਜੀ ਸਾਹਿਬ ਦਾ ਪਾਠ ਅਤੇ ਨਾਮ ਸਿਮਰਨ ਦੀ ਹਦਾਇਤ ਦਿੱਤੀ ਗਈ ਹੈ।

**ਚੌਦਵੀਂ ਸਾਖੀ** ਵਿਚ ਸਿੱਖਾਂ ਦੀ ਕਰਨੀ, ਚਾਲ ਅਤੇ ਗੁਰੂ ਦੀ ਪਦਵੀ ਦਾ ਵਰਣਨ ਹੈ। ਇਸ ਸਾਖੀ ਵਿਚ ਅੰਗਰੇਜ਼ਾਂ ਅਤੇ ਫ਼ਰਾਂਸੀਸੀਆਂ ਦੇ ਆਗਮਨ ਦੀ ਚਰਚਾ ਵੀ ਕੀਤੀ ਗਈ ਹੈ।

**ਪੰਦਰ੍ਹਵੀਂ ਸਾਖੀ** ਵਿਚ ਕੁਝ ਨੈਤਿਕ ਹਦਾਇਤਾਂ ਦਾ ਵਰਣਨ ਹੈ। ਇਹ ਅੰਕਿਤ ਕੀਤਾ ਗਿਆ ਹੈ ਕਿ ਇਨ੍ਹਾਂ ਨੂੰ ਮੰਨਦਾ ਹੋਇਆ ਖਾਲਸਾ ਨਿਆਰਾ ਰਹਿ ਕੇ ਗੁਰੂ ਸਾਹਿਬ ਤੋਂ ਤੇਜ ਪ੍ਰਾਪਤ ਕਰ ਸਕਦਾ ਹੈ। ਇਸ ਸਾਖੀ ਵਿਚ ਮੁਗਲ ਬਾਦਸ਼ਾਹ ਅਕਬਰ, ਜਹਾਂਗੀਰ ਅਤੇ ਔਰੰਗਜ਼ੇਬ ਦਾ ਵੀ ਵਰਣਨ ਮਿਲਦਾ ਹੈ। ਔਰੰਜਜ਼ੇਬ ਦੀ ਦਾਰਾ ਸ਼ਕੋਹ ਨਾਲ ਦੁਸ਼ਮਣੀ ਦਾ ਵੀ ਜ਼ਿਕਰ ਕੀਤਾ ਗਿਆ ਹੈ। ਇਸੇ ਸਾਖੀ ਵਿਚ ਦੇਸ਼ ਵਿਚ ਬੇਚੈਨੀ ਅਤੇ ਦਲੀਪ ਸਿੰਘ ਦੇ ਰਾਜ ਸੰਬੰਧੀ ਭਵਿਸ਼ ਬਾਣੀ ਕੀਤੀ ਗਈ ਹੈ। ਅੰਗਰੇਜ਼ਾਂ ਦਾ ਆਗਮਨ ਅਤੇ ਪਹਿਲਾਂ ਪਹਿਲ ਲੁਧਿਆਣੇ ਵਿਚ ਉਨ੍ਹਾਂ ਦੇ ਰਾਜ ਦੀ ਸਥਾਪਨਾ ਦੀ ਘੋਸ਼ਨਾ ਕੀਤੀ ਗਈ ਹੈ। ਅੰਗਰੇਜ਼ਾਂ ਦੇ ਰਾਜ ਦਾ ਵਰਣਨ, ਬਹੁਤ ਸਾਰੀ ਅਗੰਮੀ ਬਾਣੀ ਦਾ ਪ੍ਰਸਾਰ, ਦਲੀਪ ਸਿੰਘ ਦੇ ਰਾਜ ਸੰਬੰਧੀ ਭਵਿੱਖ ਬਾਣੀ ਆਦਿ ਇਸ ਸਾਖੀ ਵਿਚ ਮਿਲਦੇ ਹਨ।

**ਸੋਲ੍ਹਵੀਂ ਸਾਖੀ** ਵਿਚ ਗੁਰੂ ਗੋਬਿੰਦ ਸਿੰਘ ਜੀ ਵਲੋਂ ਸਿੱਖ ਸੰਗਤਾਂ ਦੀ ਪਰੀਖਿਆ ਲੈਣ ਦੀ ਵਾਰਤਾ ਲਿਖੀ ਗਈ ਹੈ।

**ਸਤਾਰ੍ਹਵੀਂ ਸਾਖੀ** ਵਿਚ ਗੁਰੂ ਗੋਬਿੰਦ ਸਿੰਘ ਜੀ ਦੀ ਆਪਣੇ ਮਾਤਾ ਜੀ ਨਾਲ ਵਾਰਤਾਲਾਪ ਦਰਜ ਹੈ। ਗੁਰੂ ਸਾਹਿਬ ਦੀ ਆਪਣੇ ਅਤੀਤ ਸੰਬੰਧੀ ਵਾਰਤਾ ਦਾ ਵੀ ਜ਼ਿਕਰ ਹੈ। ਇਸ ਸਾਖੀ ਵਿਚ ਦੇਵੀ ਦੀਆਂ ਅਸ਼ੀਰਵਾਦਾਂ ਦਾ ਵਰਣਨ ਹੈ। ਦੇਵੀ ਦੇ ਪ੍ਰਗਟ ਹੋਣ ਅਤੇ ਤੁਰਕਾਂ ਦੇ ਖ਼ਤਮ ਹੋਣ ਦੀ ਭਵਿਸ਼ਬਾਣੀ ਕੀਤੀ ਗਈ ਹੈ। ਵਰਣਨ ਕੀਤਾ ਗਿਆ ਹੈ ਕਿ ਦੇਵੀ ਨੇ ਗੁਰੂ ਸਾਹਿਬ ਨੂੰ ਛੁਰੀ, ਪਾਣੀ ਅਤੇ ਮਿਠਾਸ ਦਿੱਤੀ ਤਾਂ ਜੋ ਸਿਦਕ ਅਤੇ ਹੌਂਸਲਾ ਆਵੇ ਅਤੇ ਗੁਰੂ ਸਾਹਿਬ ਨੇ ਆਪਣਾ ਰਕਤ ਦਾ ਤੁਪਕਾ ਦੇਵੀ ਨੂੰ ਦਿੱਤਾ

ਆਦਿ[1]। ਇਸ ਸਾਖੀ ਵਿਚ ਰਣ ਸਿੰਘ ਨਾਮੀ ਵਿਅਕਤੀਆਂ ਦੀਆਂ ਲੜਾਈਆਂ ਅਤੇ ਰਾਜ ਕਰਨ ਦਾ ਵਰਣਨ ਵੀ ਕੀਤਾ ਗਿਆ ਹੈ[2]।

**ਅਠਾਰਵੀਂ ਸਾਖੀ** ਵਿਚ ਪਾਹੁਲੀਏ ਲਈ ਦੇਗ ਦੇ ਮਹੱਤਵ ਨੂੰ ਚਿਤਰਿਆ ਗਿਆ ਹੈ। ਹਰ ਪਾਹੁਲ ਲੈਣ ਵਾਲੇ ਲਈ ਦੇਗ ਛਕਣਾ ਲਾਜ਼ਮੀ ਹੈ। ਜੋ ਦੇਗ ਨਾ ਛਕੇ ਉਹ ਸਿੱਖ ਨਹੀਂ। ਪ੍ਰਸ਼ਾਦ ਦੀ ਰਹਿਤ ਸਿੱਖਣ ਉਪਰੰਤ ਆਪ ਹੀ ਪ੍ਰਸ਼ਾਦ ਤਿਆਰ ਕਰੋ। ਜੋ ਪ੍ਰਸ਼ਾਦ ਛਕਾਏਗਾ ਉਹ ਨਿਹਾਲ ਹੋਵੇਗਾ। ਪ੍ਰਸ਼ਾਦ ਅਰਦਾਸ ਕਰਨ ਉਪਰੰਤ ਵਰਤਾਇਆ ਜਾਣਾ ਚਾਹੀਦਾ ਹੈ। ਪ੍ਰਸ਼ਾਦ ਦਾ ਲੋਭ ਅਤੇ ਨਿੰਦਾ ਨਹੀਂ ਕਰਨੀ। ਜੋ ਸਿੱਖ ਭੁੱਖੇ ਨੂੰ ਛਕਾਵੇਗਾ ਉਹ ਜੱਗ ਦਾ ਫਲ ਪਾਵੇਗਾ। ਘੋੜੇ ਅਤੇ ਸ਼ਸਤਰ ਦੀ ਰਖਿਆ, ਤੁਰਕ ਵੈਰ ਅਤੇ ਪਹਾੜੀਆਂ ਨਾਲ ਮਿਤਰਤਾ ਨਾ ਰਖਣ ਦਾ ਵੀ ਵਰਣਨ ਕੀਤਾ ਗਿਆ ਹੈ[3]।

**ਉਨ੍ਹੀਵੀਂ ਸਾਖੀ** ਵਿਚ ਪਹਾੜੀ ਰਾਜਿਆਂ ਦੀ ਗ਼ਦਾਰੀ ਦਾ ਵਰਣਨ ਕੀਤਾ ਗਿਆ ਹੈ। ਗੁਰੂ ਸਾਹਿਬ ਦੇ 5000 ਮਾਲ ਨਾਲ ਲੱਦੇ ਹੋਏ ਬੈਲ ਖਜ਼ਾਨਾ ਸਮਝ ਕੇ ਪਹਾੜੀ ਰਾਜਿਆਂ ਨੇ ਕਸਮਾਂ ਖਾਣ ਦੇ ਬਾਵਜੂਦ ਲੁੱਟ ਲਏ। ਗੁਰੂ ਸਾਹਿਬ ਨੇ ਇਹ ਬੈਲ ਇੱਟਾਂ ਅਤੇ ਪੱਥਰ ਆਦਿ ਨਾਲ ਲੱਦ ਕੇ ਅਜ਼ਮਾਇਸ਼ ਦੇ ਤੌਰ ਉੱਤੇ ਪਹਾੜੀ ਰਾਜਿਆਂ ਦੀ ਪਰਖ ਲਈ ਭੇਜੇ ਸਨ।

**ਵੀਹਵੀਂ ਸਾਖੀ** ਵਿਚ ਗੁਰੂ ਸਾਹਿਬ ਦਾ ਮੁਗ਼ਲ ਤੇ ਪਹਾੜੀ ਰਾਜਿਆਂ ਨਾਲ ਚਮਕੌਰ ਸਾਹਿਬ ਵਿਖੇ ਯੁੱਧ ਦਾ ਵਰਣਨ ਕੀਤਾ ਗਿਆ ਹੈ।

**ਇੱਕੀਵੀਂ ਸਾਖੀ** ਵਿਚ ਗੁਰੂ ਗੋਬਿੰਦ ਸਿੰਘ ਸਾਹਿਬ ਦੀ 800 ਦੇ ਦਲ ਨਾਲ ਪਹਾੜੀ ਰਾਜਿਆਂ ਨਾਲ ਲੜਾਈ ਅਤੇ ਬਹਾਦਰੀ ਦਾ ਵਰਣਨ ਕੀਤਾ ਗਿਆ ਹੈ। ਲੜਾਈ ਦੇ ਮੈਦਾਨ ਦਾ ਵਿਸਥਾਰ ਚਿਤਰਿਆ ਗਿਆ ਹੈ। ਗੁਰੂ ਸਾਹਿਬ ਦੀ ਮਸੰਦਾਂ ਵਿਚ ਬੇਵਿਸਾਹੀ ਦੀ ਵੀ ਝਲਕ ਮਿਲਦੀ ਹੈ।

**ਬਾਈਵੀਂ ਸਾਖੀ** ਵਿਚ ਗੁਰੂ ਉੱਤੇ ਭਰੋਸਾ ਰਖਣ ਸੰਬੰਧੀ ਦਿਲਚਸਪ ਵਾਰਤਾ ਦਾ ਚਿਤਰਣ ਕੀਤਾ ਗਿਆ ਹੈ।

**ਤੇਈਵੀਂ ਸਾਖੀ** ਵਿਚ ਲੰਗਰ ਪ੍ਰਤੀ ਗੁਰੂ ਜੀ ਦੀ ਪਰਸੰਸਾ ਦਾ ਵਰਣਨ ਮਿਲਦਾ ਹੈ। ਇਕ ਵੇਰ ਕਾਲ ਦੇ ਕਾਰਣ ਅੰਨ ਦੀ ਕੀਮਤ ਵੱਧ ਜਾਣ ਤੇ ਵੀ ਗੁਰੂ ਸਾਹਿਬ ਨੇ ਲੰਗਰ ਵਿਚ ਤੋਟ ਨਾ ਆਉਣ ਦਿੱਤੀ। ਇਸ ਸਾਖੀ ਵਿਚ ਗੁਰੂ ਗੋਬਿੰਦ ਸਿੰਘ ਦਾ ਸਿੱਖਾਂ ਨੂੰ ਮਾਲਵੇ ਵਿਖੇ ਗੁਰੂ ਦੀ ਕਾਂਸੀ—ਦਮਦਮੇ ਦੇ ਦਰਸ਼ਨ ਕਰਨ ਦਾ ਵੀ ਉਲੇਖ ਹੈ। ਇਸ ਵਿਚ

---

[1]ਦੇਵੀ ਦਾ ਗੁਰੂ ਗੋਬਿਦ ਸਿੰਘ ਨਾਲ ਅਜਿਹਾ ਵਿਹਾਰ ਖੋਜ ਦਾ ਸਰਗਰਮ ਵਿਸ਼ਾ ਰਿਹਾ ਹੈ ਅਤੇ ਕਿਸੇ ਨਿੱਗਰ ਸਬੂਤ ਤੋਂ ਬਿਨਾਂ ਉਪਰੋਕਤ ਕਥਨ ਨੂੰ ਪ੍ਰਮਾਨਿਕ ਸਵੀਕਾਰ ਨਹੀਂ ਕੀਤਾ ਜਾ ਸਕਦਾ। ਇਸ ਸੰਬੰਧ ਵਿਚ ਭਾਈ ਵੀਰ ਸਿੰਘ ਦੀ ਖੋਜ 'ਦੁਰਗਾ ਪ੍ਰਜਣ ਪੜਤਾਲ' ਵਿਚ ਛਪੀ ਹੈ।

[2]ਕਈ ਵਿਦਵਾਨ 'ਰਣ ਸਿੰਘ' ਦਾ ਨਾਂ ਮਹਾਰਾਜਾ ਰਣਜੀਤ ਸਿੰਘ ਵੱਲ ਸੰਕੇਤ ਖਿਆਲ ਕਰਦੇ ਹਨ।

[3]ਜਿਵੇਂ ਕਿ ਪਿਛੇ ਵੀ ਸੰਕੇਤ ਕੀਤਾ ਗਿਆ ਹੈ ਤੁਰਕਾਂ ਅਤੇ ਪਹਾੜੀਆਂ ਨਾਲ ਵੈਰ ਦੀ ਭਾਵਨਾ ਉਨ੍ਹਾਂ ਦੀਆਂ ਖਾਲਸੇ ਨਾਲ ਲੜਾਈਆਂ ਤੋਂ ਉਤਪੰਨ ਹੋਈ ਪ੍ਰਤੀਤ ਹੁੰਦੀ ਹੈ ਅਤੇ ਇਹ ਵੈਰ-ਵਿਰੋਧ ਗੁਰੂ ਸਾਹਿਬਾਨ ਦਾ ਉਪਦੇਸ਼ ਨਹੀਂ ਹੈ।

'ਮੇਰਾ ਸਿੱਖ ਦਮਦਮੇ ਦੀ ਟਹਿਲ ਕਰੇਗਾ' ਆਦਿ ਕਥਨ ਵੀ ਸ਼ਾਮਲ ਹਨ।

ਚਵੀਵੀਂ ਸਾਖੀ ਵਿਚ ਧਰਮ ਯੁੱਧ ਅਤੇ ਸ਼ਹੀਦਾਂ ਦੀ ਭਾਵਨਾ ਦਾ ਵਰਣਨ ਹੈ। ਗੁਰੂ ਸਾਹਿਬ ਦੇ ਦੱਸੇ ਸਿੱਧਾਂਤਾਂ ਉੱਤੇ ਭਰੋਸੇ ਦੀ ਚਰਚਾ ਕੀਤੀ ਗਈ ਹੈ। ਜੋ ਵਿਅਕਤੀ ਲੜਾਈ ਵਿਚ ਸ੍ਵੈਭਰੋਸਾ ਅਤੇ ਦਲੇਰੀ ਦਿਖਾਉਂਦਾ ਹੈ ਗੁਰੂ ਉਸ ਦੀ ਰਖਿਆ ਕਰਦਾ ਹੈ। ਨਿਗੁਰੇ ਤੇ ਬੇਮੁੱਖ ਭੂਤ ਪ੍ਰੇਤ ਦੀ ਨਿਆਈਂ ਹਨ।

ਪੱਚੀਵੀਂ ਸਾਖੀ ਵਿਚ ਭਿੰਨ ਭਿੰਨ ਵਰਗਾਂ ਦੇ ਵਰਗੀਕਰਣ ਦੀ ਵਿਆਖਿਆ ਕੀਤੀ ਗਈ ਹੈ। ਗੁਰ ਸਿੱਖ ਅਤੇ ਸਤਸੰਗੀ ਦੀ ਪਹਿਚਾਣ ਦਾ ਵਰਣਨ ਉਦਾਹਰਣ ਸਹਿਤ ਕੀਤਾ ਗਿਆ ਹੈ। ਮਸੰਦਾਂ ਦੀ ਨਿਖੇਧੀ ਦਾ ਵੀ ਸੰਕੇਤ ਹੈ।

ਛਬੀਵੀਂ ਸਾਖੀ ਵਿਚ ਉਦਾਹਰਣ ਸਹਿਤ ਮਸੰਦਾਂ ਦੀ ਨਿਖੇਧੀ ਕੀਤੀ ਗਈ ਹੈ। ਮਸੰਦ ਸਿੱਖਾਂ ਨੂੰ ਕੁੱਤੇ ਵਾਂਗ ਕੱਟਦੇ ਸਨ। ਦਾਲ ਰੋਟੀ ਦੀ ਥਾਂ ਕੜਾਹ ਪ੍ਰਸ਼ਾਦ ਮੰਗਦੇ ਸਨ ਅਤੇ ਰਾਕਸ਼ਾਂ ਵਾਂਗ ਵਰਤਾਉ ਕਰਦੇ ਸਨ। ਗੁਰੂ ਗੋਬਿੰਦ ਸਿੰਘ ਨੇ ਮਸੰਦਾਂ ਦੀ ਪ੍ਰਥਾ ਨੂੰ ਖਤਮ ਕੀਤਾ। ਮਸੰਦਾਂ ਦਾ ਗੁਰੂ ਸਾਹਿਬ ਦੀ ਮਾਤਾ ਜੀ ਅੱਗੇ ਸ਼ਕਾਇਤ ਕਰਨ ਦਾ ਵੀ ਜ਼ਿਕਰ ਕੀਤਾ ਗਿਆ ਹੈ। ਇਸ ਸਾਖੀ ਵਿਚ ਇਹ ਵੀ ਸੰਕੇਤ ਮਿਲਦਾ ਹੈ ਕਿ ਗੁਰੂ ਸਾਹਿਬ ਆਪਣੀ ਜੋਤ ਖਾਲਸੇ ਵਿਚ ਮੰਨਦੇ ਹਨ।

ਸਤਾਈਵੀਂ ਸਾਖੀ ਵਿਚ ਸੈਦ ਖ਼ਾਨ ਅਤੇ ਪਹਾੜੀ ਰਾਜਿਆਂ ਦੀ ਥਾਨੇਸਰ ਵਿਖੇ ਭਾਰੀ ਫ਼ੌਜ ਸਹਿਤ ਸਿੱਖਾਂ ਨਾਲ ਲੜਾਈ ਦਾ ਵਰਣਨ ਮਿਲਦਾ ਹੈ। ਸਿੱਖਾਂ ਵਲੋਂ ਮੁਗ਼ਲਾਂ ਦੇ ਡੇਰੇ ਨੂੰ ਲੁੱਟਣ ਕਾਰਨ ਔਰੰਗਜ਼ੇਬ ਦੇ ਰੋਸ ਦਾ ਵੀ ਸੰਕੇਤ ਹੈ।

ਅਠਾਈਵੀਂ ਸਾਖੀ ਵਿਚ ਔਰੰਗਜ਼ੇਬ ਦੇ ਗੁਰੂ ਸਾਹਿਬ ਨੂੰ ਖੱਤ ਲਿਖਕੇ ਬੁਲਾਉਣ ਦਾ ਵਰਣਨ ਕੀਤਾ ਗਿਆ ਹੈ। ਗੁਰੂ ਸਾਹਿਬ ਨੇ ਲਾਹੌਰ ਦੇ ਦਇਆ ਸਿੰਘ ਖੱਤਰੀ ਅਤੇ ਧਰਮ ਸਿੰਘ ਆਗਰੇ ਵਾਲੇ ਦੇ ਹੱਥ ਜਵਾਬੀ ਪਰਵਾਨਾ ਭੇਜਿਆ ਜਿਸ ਦਾ ਵਿਸਥਾਰ ਸਹਿਤ ਵਰਣਨ ਕੀਤਾ ਗਿਆ ਹੈ। ਫ਼ਾਰਸੀ ਭਾਸ਼ਾ ਦੀ ਵੀ ਵਰਤੋਂ ਮਿਲਦੀ ਹੈ। ਗੁਰੂ ਸਾਹਿਬ ਦੀ ਰਹਿਬਰ ਹੋਣ ਦੇ ਨਾਤੇ ਪਦਵੀ ਦਾ ਹਵਾਲਾ ਵੀ ਇਸ ਸਾਖੀ ਵਿਚ ਮਿਲਦਾ ਹੈ। ਮੱਕੇ ਸ਼ਰੀਫ਼ ਵਿਚ ਔਰੰਗਜ਼ੇਬ ਦਾ ਕਰਾਮਾਤੀ ਸ਼ਕਤੀ ਰਾਹੀਂ ਜਾਣ ਦਾ ਜ਼ਿਕਰ ਵੀ ਕੀਤਾ ਗਿਆ ਹੈ।[1]

ਉਨੱਤੀਵੀਂ ਸਾਖੀ ਵਿਚ ਦਿਲਚਸਪ ਵਾਰਤਾ ਸਹਿਤ ਬਾਣੀ ਵਿਚ ਭਰੋਸਾ ਪ੍ਰਗਟ ਕੀਤਾ ਹੈ। ਬਾਣੀ ਦੀ ਇਕ ਤੁਕ ਵੀ ਦਿਲ ਨਾਲ ਪੜ੍ਹ ਲੈਣ ਨਾਲ ਜਨਮ ਮਰਨ ਕੱਟਿਆ ਜਾਂਦਾ ਹੈ ਅਰਥਾਤ ਮੁਕਤੀ ਪ੍ਰਾਪਤ ਹੁੰਦੀ ਹੈ। ਗੁਰੂ ਗੋਬਿੰਦ ਸਿੰਘ ਨੇ ਇਕ ਸਿੱਖ ਨੂੰ ਗ੍ਰੰਥੀ ਕੋਲ ਪੜ੍ਹਨ ਲਈ ਭੇਜਿਆ ਜਿਸ ਨੇ ਉਸ ਨੂੰ 'ਅਨੰਦ ਭਇਆ ਮੇਰੀ ਮਾਏ ਸਤਿਗੁਰੂ ਮੈਂ ਪਾਇਆ' ਵਾਲੀ ਤੁਕ ਪੜ੍ਹਾਈ। ਜਿਸ ਉਪਰੰਤ ਉਸ ਸਿੱਖ ਨੇ ਪੜ੍ਹਨਾ ਛੱਡ ਦਿੱਤਾ ਤੇ ਗੁਰੂ ਸਾਹਿਬ ਦੇ ਪੁੱਛਣ ਤੇ ਇਹ ਕਿਹਾ ਕਿ ਇਕ ਹੀ ਤੁਕ ਬਹੁਤ ਹੈ। 'ਅਨੰਦ ਹੂਆ ਜਬ ਤਬ

---

[1]ਅਜਿਹੇ ਕਥਨ ਇਤਿਹਾਸਕ ਦ੍ਰਿਸ਼ਟੀ ਤੋਂ ਕੋਈ ਮਹੱਤਵ ਨਹੀਂ ਰਖਦੇ ਕਿਉਂਕਿ ਇਨ੍ਹਾਂ ਦੀ ਪ੍ਰੌੜ੍ਹਤਾ ਲਈ ਕੋਈ ਪ੍ਰਮਾਣ ਨਹੀਂ ਹਨ।

ਸਤਿਗੁਰ ਪਾਇ ਲੀਆ । ਪਿਛੋਂ ਹੋਰ ਪੜ੍ਹਨਾ ਬੇਮੁੱਖਾਂ ਦਾ ਹੈ' ਤਾਂ ਸਤਿਗੁਰੂ ਖੁਸ਼ ਹੋ ਕੇ ਕਹਿਣ ਲੱਗੇ ਕਿ ਉਸ ਸਿੰਘ ਦਾ ਜਨਮ ਮਰਨ ਕੱਟਿਆ ਗਿਆ ਹੈ ।

**ਤੀਹਵੀਂ ਸਾਖੀ** ਵਿਚ ਨਾਮ ਦੀ ਮਹਿਮਾ ਕੀਤੀ ਗਈ ਹੈ। ਕਬੀਰ ਜੀ ਦੇ ਸਮੇਂ ਪੰਡਿਤ, ਸ਼ਾਹ, ਜੋਤਸ਼ੀ, ਵੈਦ, ਰਾਜੇ ਆਦਿ ਕਈ ਹੋਏ ਪਰ ਜਾਣੇ ਨਹੀਂ ਜਾਂਦੇ । ਨਾਮ ਦੇ ਪ੍ਰਤਾਪ ਸਦਕਾ ਕਬੀਰ ਜੀ ਨੂੰ ਯਾਦ ਕੀਤਾ ਜਾਂਦਾ ਹੈ । ਨਾਮ ਜਪਣਾ ਅਤੇ ਹੱਥਾਂ ਨਾਲ ਟਹਿਲ ਕਰਨੀ ਗੁਰਸਿੱਖ ਦਾ ਕਰਤੱਵ ਹੈ ।

**ਇਕੱਤਵੀਂ ਸਾਖੀ** ਵਿਚ ਸੰਸਾਰ ਮਾਰਗ ਤੋਂ ਪਾਰ ਹੋਣ ਦਾ ਉਪਾਅ ਦਿਲਚਸਪ ਢੰਗ ਨਾਲ ਦੱਸਿਆ ਗਿਆ ਹੈ । ਰੱਬ ਦਾ ਨਾਮ ਲੈਣ ਅਤੇ ਮੌਤ ਨੂੰ ਸਦਾ ਚਿਤ ਵਿਚ ਰੱਖਣ ਨਾਲ ਅੱਗੋਂ ਪਾਪ ਨਹੀਂ ਹੋਣਗੇ ।

**ਬੱਤੀਵੀਂ ਸਾਖੀ** ਵਿਚ ਵਰਣਨ ਕੀਤਾ ਗਿਆ ਹੈ ਕਿ ਤੁਰਕਾਂ ਦੇ ਧਰਮ ਨੂੰ ਜ਼ਬਰਦਸਤੀ ਅਪਨਾਉਣ ਵਾਲੇ ਸਿੱਖ ਮੁੜ ਆਪਣੇ ਧਾਰਮਿਕ ਭਾਈਚਾਰੇ ਵਿਚ ਸ਼ਾਮਲ ਹੋ ਸਕਦੇ ਹਨ ਜੇਕਰ ਉਹ ਅਜਿਹਾ ਕਰਨਾ ਚਾਹੁਣ ਅਤੇ ਜੇਕਰ ਉਨ੍ਹਾਂ ਨੂੰ ਸਿੱਖੀ ਵਿਚ ਵਿਸ਼ਵਾਸ ਹੋਵੇ । ਸਿੱਖ ਲਈ ਤੁਰਕਣੀ ਦੇ ਸੰਗ ਦੀ ਸਖ਼ਤ ਮਨਾਹੀ ਕੀਤੀ ਗਈ ਹੈ ।[1] ਇਹ ਵੀ ਉਲੇਖਿਆ ਗਿਆ ਹੈ ਕਿ ਕੇਵਲ ਸੁੰਨਤ ਕਰਨ, ਕਲਮਾ ਪੜ੍ਹਨ, ਕੇਸ ਦੂਰ ਕਰਨ ਅਤੇ ਤੁਰਕਾਂ ਦਾ ਖਾਣਾ ਖਾਣ ਨਾਲ ਤੁਰਕ ਨਹੀਂ ਬਣਿਆ ਜਾਂਦਾ ।

**ਤੇਤੀਵੀਂ ਸਾਖੀ** ਵਿਚ ਇਜ਼ਲਾਮ ਅਤੇ ਹਿੰਦੂ ਧਰਮ ਦੇ ਤਿਉਹਾਰਾਂ ਉੱਤੇ ਟਿੱਪਣੀ ਕੀਤੀ ਗਈ ਹੈ। ਜੋ ਵਿਅਕਤੀ ਆਪਣੀ ਹੋਂਦ ਨੂੰ ਸਮਝਦਾ ਹੈ ਉਸ ਦੀ ਘਾਲ ਥਾਈਂ ਪੈਂਦੀ ਹੈ ।

**ਚੌਂਤੀਵੀਂ ਸਾਖੀ** ਵਿਚ ਉਦਾਹਰਣ ਸਹਿਤ ਉਲੇਖਿਆ ਗਿਆ ਹੈ ਕਿ ਇਸਤਰੀ ਨੂੰ ਆਪਣੇ ਖਾਵੰਦ ਉੱਤੇ ਸਿਦਕ ਰੱਖਣਾ ਚਾਹੀਦਾ ਹੈ। ਉਸ ਤੀਵੀਂ ਦੀ ਭਾਵਨਾ ਪੂਰੀ ਹੁੰਦੀ ਹੈ ਜੋ ਘਰ ਵਿਖੇ ਸੇਵਾ ਵਿਚ ਰੁੱਝੀ ਰਹਿੰਦੀ ਹੈ ।

**ਪੈਂਤੀਵੀਂ ਸਾਖੀ** ਵਿਚ ਭਗਤ ਕਬੀਰ ਦੀ ਮਹਿਮਾ ਕੀਤੀ ਗਈ ਹੈ ।

**ਛੱਤੀਵੀਂ ਸਾਖੀ** ਵਿਚ ਪਹਾੜੀ ਰਾਜਿਆਂ ਅਤੇ ਤੁਰਕਾਂ ਦਾ ਗੁਰੂ ਸਾਹਿਬ ਨਾਲ ਯੁੱਧ ਦਾ ਵਰਣਨ ਹੈ। ਪੈਂਦੇ ਖਾਂ ਦੀ ਗੁਰੂ ਸਾਹਿਬ ਨਾਲ ਯੁੱਧ ਦੀ ਝਾਕੀ ਪੇਸ਼ ਕੀਤੀ ਗਈ ਹੈ। ਖਾਲਸੇ ਦੀ ਜਿੱਤ ਦਾ ਵਰਣਨ ਵੀ ਮਿਲਦਾ ਹੈ ।

**ਸੈਂਤੀਵੀਂ ਸਾਖੀ** ਵਿਚ ਪਹਾੜੀ ਰਾਜਿਆਂ ਦੇ ਆਨੰਦਪੁਰ ਸਾਹਿਬ ਵਿਖੇ ਘੇਰਾ ਪਾਉਣ ਦਾ ਵਿਸਥਾਰ ਮਿਲਦਾ ਹੈ । ਕਿਲ੍ਹੇ ਵਿਚ ਖੁਰਾਕ ਦੀ ਘਾਟ ਦਾ ਜ਼ਿਕਰ ਅਤੇ ਗੁਰੂ ਸਾਹਿਬ ਦਾ ਖਾਲਸੇ ਦੀ ਅਜ਼ਮਾਇਸ਼ ਵਜੋਂ ਖਜ਼ਾਨੇ ਦਾ ਦਰਿਆ ਵਿਚ ਸੁੱਟ ਦੇਣਾ, ਸਿੱਖਾਂ ਦਾ ਭੁੱਖ ਦੇ ਦੁਖੋਂ ਮਰਨ ਦਾ ਵੇਰਵਾ, ਪੂਜਾ ਦੇ ਧਨ ਦੀ ਮਨਾਹੀ ਦਾ ਉਪਦੇਸ਼ ਆਦਿ ਅੰਕਿਤ ਕੀਤੇ ਗਏ ਹਨ । ਸੰਮਤ 1899 ਵਿਚ ਦਲੀਪ ਸਿੰਘ ਦੇ ਆਗਮਨ ਦੀ ਭਵਿੱਖਬਾਣੀ ਅਤੇ ਖਾਲਸੇ

[1] ਸਪਸ਼ਟੀ ਕਰਨ ਲਈ ਵੇਖੋ ਇਤਿਹਾਸਕ ਵਿਸ਼ਲੇਸ਼ਣ, ਸਾਖੀ 32

ਦੀ ਸਥਾਪਨਾ ਅਤੇ ਚਮਤਕਾਰਾਂ ਦਾ ਜ਼ਿਕਰ ਮਿਲਦਾ ਹੈ[1]।

**ਅਠੱਤੀਵੀਂ ਸਾਖੀ** ਵਿਚ ਗੁਰੂ ਗੋਬਿੰਦ ਸਿੰਘ ਜੀ ਦਾ ਪਹਾੜੀ ਰਾਜਿਆਂ ਨਾਲ ਯੁੱਧ ਅਤੇ ਗੁਰੂ ਸਾਹਿਬ ਦਾ ਸੰਗਤਾਂ ਨੂੰ ਉਪਦੇਸ਼ ਅਤੇ ਹੌਂਸਲਾ ਅਫਜ਼ਾਈ ਦਾ ਹਾਲ ਮਿਲਦਾ ਹੈ। ਗੁਰਬਾਣੀ ਦੀਆਂ ਤੁਕਾਂ ਦੀ ਵਰਤੋਂ ਵੀ ਕੀਤੀ ਗਈ ਹੈ। ਗੁਰੂ ਦਾ ਸਿੱਖ ਉਹ ਹੈ ਜੋ ਲੜਾਈ ਵਿਚ ਪਿਠ ਨਹੀਂ ਦਿਖਾਉਂਦਾ।

**ਉਨਤਾਲ਼ੀਵੀਂ ਸਾਖੀ** ਵਿਚ ਪਹਾੜੀ ਰਾਜਿਆਂ ਅਤੇ ਰਾਜਪੂਤਾਂ ਦੀ ਗੁਰੂ ਸਾਹਿਬ ਨਾਲ ਗ਼ਦਾਰੀ ਦਾ ਵਰਣਨ ਮਿਲਦਾ ਹੈ। ਰਾਜਾ ਭੀਮ ਚੰਦ ਦੇ ਵਜ਼ੀਰ ਪੰਮੇ ਦਾ ਸਲਾਹ ਲਈ ਗੁਰੂ ਸਾਹਿਬ ਕੋਲ ਆਉਣ ਦਾ ਵੀ ਉਲੇਖ ਹੈ। ਗੁਰੂ ਨਾਨਕ ਸਾਹਿਬ ਦੀ ਬਾਣੀ ਦਾ ਵੀ ਪ੍ਰਯੋਗ ਕੀਤਾ ਗਿਆ ਹੈ।

**ਚਾਲ਼ੀਵੀਂ ਸਾਖੀ** ਵਿਚ ਰਾਜਾ ਭੀਮ ਚੰਦ ਦੇ ਵਜ਼ੀਰ ਪੰਮੇ ਦੀ ਗੁਰੂ ਸਾਹਿਬ ਨਾਲ ਸਾਜ਼ਸ਼ ਦਾ ਵਿਸਥਾਰ ਮਿਲਦਾ ਹੈ। ਗੁਰੂ ਸਾਹਿਬ ਦੇ ਸਮੇਂ ਦੀਆਂ ਘਟਨਾਵਾਂ ਦਾ ਵਰਣਨ ਕੀਤਾ ਗਿਆ ਹੈ। ਡੱਲੇ ਚੌਧਰੀ ਸੰਬੰਧੀ ਕਥਾ ਵੀ ਅੰਕਿਤ ਕੀਤੀ ਗਈ ਹੈ।

**ਇਕਤਾਲ਼ੀਵੀਂ ਸਾਖੀ** ਵਿਚ ਗੁਰੂ ਗੋਬਿੰਦ ਸਿੰਘ ਸਾਹਿਬ ਦੀ ਰੇਵਾ ਨਾਮੀ ਵਿਅਕਤੀ ਦੇ ਪੁੱਤਰ ਨਾਲ ਮੁਲਾਕਾਤ ਦਾ ਜ਼ਿਕਰ ਹੈ। ਗੰਧਰਬ ਦੇਸ਼ ਜਾਂ ਕੰਧਾਰ ਦਾ ਵਰਣਨ ਵੀ ਮਿਲਦਾ ਹੈ। ਗੁਰੂ ਸਾਹਿਬ ਦੇ ਦੱਖਣ ਵਿਖੇ ਜਾਣ ਦਾ ਸੰਕੇਤ ਵੀ ਕੀਤਾ ਗਿਆ ਹੈ।

**ਬਤਾਲ਼ੀਵੀਂ ਸਾਖੀ** ਵਿਚ ਗੁਰੂ ਉੱਤੇ ਭਰੋਸਾ ਰੱਖਣ ਸੰਬੰਧੀ ਵਿਆਖਿਆ ਮਿਲਦੀ ਹੈ।

**ਤ੍ਰਤਾਲ਼ੀਵੀਂ ਸਾਖੀ** ਵਿਚ ਮਰਦ ਜਾਤ ਦੀ ਉਪਮਾ ਕੀਤੀ ਗਈ ਹੈ ਜਿਸ ਪਿੱਛੇ ਜਪ, ਤਪ ਅਤੇ ਜੋਗ ਫਲਦਾ ਹੈ ਅਤੇ ਬਿਨਾਂ ਮਰਦ ਰੂਪ ਧਾਰੇ ਬੰਦ-ਖਲਾਸ ਨਹੀਂ ਹੁੰਦੀ। ਇਸ ਸਾਖੀ ਵਿਚ ਮਰਦ ਦੀ ਦਾਹੜੀ ਅਤੇ ਕੇਸਾਂ ਦੀ ਸਿਫ਼ਤ ਦਿਲਚਸਪ ਉਦਾਹਰਣ ਦੁਆਰਾ ਕੀਤੀ ਗਈ ਹੈ।

**ਚੁਤਾਲ਼ੀਵੀਂ ਸਾਖੀ** ਵਿਚ ਗੁਰੂ ਦੀ ਪਦਵੀ ਦੀ ਉਪਮਾ ਕੀਤੀ ਗਈ ਹੈ। ਖੰਡੇ ਦੀ ਵਰਤੋਂ ਦਾ ਜ਼ਿਕਰ ਮਿਲਦਾ ਹੈ। ਦਸਵੰਧ ਦਾ ਵੀ ਵਰਣਨ ਕੀਤਾ ਗਿਆ ਹੈ।

**ਪੰਤਾਲ਼ੀਵੀਂ ਸਾਖੀ** ਵਿਚ ਗੁਰੂ ਸਾਹਿਬ ਦਾ ਮਾਲਵੇ ਵਿਖੇ ਜਾਣਾ ਅਤੇ ਡੱਲੇ ਬਰਾੜ ਦੀ ਸੰਗਤ ਦਾ ਵਰਣਨ ਵੀ ਮਿਲਦਾ ਹੈ। ਗੁਰੂ ਸਾਹਿਬ ਦੇ ਨਿੱਜੀ ਵਿਵਹਾਰ ਦੀ ਚਰਚਾ ਵੀ ਕੀਤੀ ਗਈ ਹੈ। 'ਸਿਖੀ ਅਪਣਾਉਣੀ ਕਠਿਨ ਹੈ' ਆਦਿ ਉਪਦੇਸ਼ ਇਸ ਸਾਖੀ ਵਿਚ ਮਿਲਦੇ ਹਨ।

**ਛਤਾਲੀਵੀਂ ਸਾਖੀ** ਵਿਚ ਰਾਤ ਦੇ ਵਧਣ ਅਤੇ ਵਰਖਾ ਨਾ ਹੋਣ ਦਾ ਕਾਰਨ ਪੁਰਾਤਨ ਸੋਚ ਅਨੁਸਾਰ ਸੂਰਜ ਅਤੇ ਦੇਵਤਿਆਂ (ਇੰਦਰ ਦੇਵਤਾ) ਵਿਚ ਗ਼ਲਤ-ਫਹਿਮੀ

---

[1]ਮਹਾਰਾਜਾ ਦਲੀਪ ਸਿੰਘ ਜੀ ਦਾ ਜਨਮ ਸਤੰਬਰ **1838** ਵਿਚ ਹੋਇਆ ਅਤੇ ਉਹ ਸਤੰਬਰ 1843 ਵਿਚ ਗੱਦੀ ਉੱਤੇ ਬੈਠੇ।

ਦੱਸੀ ਗਈ ਹੈ[1] "ਭੈ ਵਿਚ ਸੂਰਜ ਭੈ ਵਿਚ ਚੰਦ" ਬਾਣੀ ਦੀ ਤੁਕ ਦਾ ਪ੍ਰਯੋਗ ਮਿਲਦਾ ਹੈ। ਮਾਲਵੇ ਦੇਸ਼ ਦੀ ਦਸ਼ਾ ਦਾ ਵੀ ਵਰਣਨ ਕੀਤਾ ਗਿਆ ਹੈ :

ਅੰਨ ਬਹੁਤ ਹੋਇਗਾ ਪਰ ਰਜਨ ਨ ਤ੍ਰਿਸਨਾ ਪੈਸੇ ਹੀ ਵਿਚ।
ਖਾਣ ਨੂੰ ਭੇਖ ਸਿੱਖੀ ਨੂੰ ਪਰਦੇਸ। ਮਤਲਬ ਪਾਤਿਸਾਹੀ ਰਾਜ ਬਿਨੁ ਪਾਹੀ॥

**ਸੰਤਾਲ਼ਵੀਂ ਸਾਖੀ** ਵਿਚ ਕੇਸ ਰਖਣਾ, ਟਹਿਲ ਸੇਵਾ ਅਤੇ ਦਇਆ ਕਰਨਾ, ਬਾਣੀ ਪੜਨ ਨਾਲ ਬੁਖਾਰ ਆਦਿ ਦਾ ਦੂਰ ਹੋਣਾ[2] ਅਤੇ ਸੁਖ ਮਿਲਣ ਆਦਿ ਵਿਚਾਰਾਂ ਦਾ ਵਰਣਨ ਮਿਲਦਾ ਹੈ। ਇਸ ਸਾਖੀ ਵਿਚ ਸਿੱਖੀ ਪ੍ਰਚਾਰ ਹਿੱਤ ਵੀ ਸੰਖੇਪ ਵਿਆਖਿਆ ਦਿੱਤੀ ਗਈ ਹੈ।

**ਅਠਤਾਲ਼ੀਵੀਂ ਸਾਖੀ** ਵਿਚ ਗੁਰੂ ਗੋਬਿੰਦ ਸਿੰਘ ਅਤੇ ਡੱਲੇ ਬਰਾੜ ਵਿਚ ਵਾਰਤਾਲਾਪ ਦਰਜ ਹੈ। ਡੱਲੇ ਬਰਾੜ ਦਾ ਗੁਰੂ ਸਾਹਿਬ ਤੋਂ ਮਾਲਵੇ ਵਿਚ ਬਾਰਸ਼ ਮੰਗਣਾ ਅਤੇ ਬਾਰਸ਼ ਹੋਣ ਉਪਰੰਤ ਬਾਰਸ਼ ਬੰਦ ਕਰਾਉਣ ਦੇ ਸੰਬੰਧ ਵਿਚ ਅਨਭੋਲ ਪੁਰਾਤਨ ਵਿਚਾਰ ਪ੍ਰਗਟ ਕੀਤੇ ਗਏ ਹਨ। ਇਸ ਸਾਖੀ ਵਿਚ ਗੁਰੂ ਸਾਹਿਬ ਦਾ ਰੋਪੜ ਅਤੇ ਚਮਕੌਰ ਆਦਿ ਜਾਣ ਦਾ ਵੀ ਵਰਣਨ ਹੈ। ਕੁਰਕਸ਼ੇਤਰ ਵਿਖੇ ਗ੍ਰਹਿਣ ਸਮੇਂ ਗੁਰੂ ਸਾਹਿਬ ਦੇ ਜਾਣ ਦੀ ਤਿਆਰੀ ਆਦਿ ਦਾ ਵੀ ਉਲੇਖ ਮਿਲਦਾ ਹੈ।

**ਉਣਿੰਜਵੀਂ ਸਾਖੀ** ਵਿਚ ਕੁਰੂਕਸ਼ੇਤਰ ਵਿਚ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਮਦਨ ਨਾਥ ਜੋਗੀ ਅਤੇ ਬ੍ਰਾਹਮਣਾਂ ਨਾਲ ਮੇਲ ਅਤੇ ਵਾਰਤਾਲਾਪ ਦਰਜ ਹੈ। ਇਸ ਸਾਖੀ ਵਿਚ ਭਵਿੱਖ ਬਾਣੀ ਦਾ ਪ੍ਰਯੋਗ ਮਿਲਦਾ ਹੈ 'ਪੰਥ ਕੀ ਮਾਲਕੀ ਚਾਰ ਵਾਰ ਸਰਦਾਰੀ ਖਾਲਸੇ ਕੀ'। ਅੰਗਰੇਜ਼ਾਂ ਤੇ ਰਾਜਪੂਤਾਂ ਸੰਬੰਧੀ ਵੀ ਭਵਿੱਖਤ ਬਾਣੀ ਕੀਤੀ ਗਈ ਹੈ।

**ਪੰਜਾਹਵੀਂ ਸਾਖੀ** ਵਿਚ ਦਿਲਚਸਪ ਢੰਗ ਨਾਲ ਟਹਿਲ ਦੀ ਮਹੱਤਾ ਦਾ ਵਰਣਨ ਕੀਤਾ ਗਿਆ ਹੈ। ਦੇਹ ਅਤੇ ਇੰਦ੍ਰੀਆਂ ਸਭ ਕਰਮਾਂ ਦੁਆਰਾ ਪਵਿੱਤਰ ਹੁੰਦੀਆਂ ਹਨ। ਜੋ ਟਹਿਲ ਸੇਵਾ ਨਹੀਂ ਕਰਦਾ ਉਹ ਮੁਰਦੇ ਵਾਂਗ ਅਪਵਿੱਤਰ ਹੈ।

**ਇਕਵੰਜਵੀਂ ਸਾਖੀ** ਵਿਚ ਗੁਰੂ ਗੋਬਿੰਦ ਸਿੰਘ ਨਾਲ ਬਦਨ ਸਿੰਘ ਬੇਰੀ ਨਾਮੀ ਵਿਅਕਤੀ ਦੀ ਜੋ ਆਗਰੇ ਦਾ ਨਿਵਾਸੀ ਸੀ ਮੁਲਾਕਾਤ ਅਤੇ ਵਾਰਤਾਲਾਪ ਸਮੇਂ ਭਵਿੱਖਤ ਬਾਣੀ ਦਰਜ ਹੈ। ਰਾਮ ਸਿੰਘ ਨਾਮੀ ਵਿਅਕਤੀ ਦੇ ਰਾਜ ਅਤੇ ਸਿੱਕੇ ਚਲਾਉਣ ਦਾ ਵਰਣਨ ਵੀ ਮਿਲਦਾ ਹੈ। ਇਸ ਸਾਖੀ ਵਿਚ ਸਿੱਖਾਂ ਦੇ ਭਵਿੱਖ ਵਿਚ ਕਾਰਨਾਮਿਆਂ ਸੰਬੰਧੀ ਵੀ ਸੰਕੇਤ ਕੀਤਾ ਗਿਆ ਹੈ।

**ਬਵੰਜਵੀਂ ਅਤੇ ਤਰਵੰਜਵੀਂ ਸਾਖੀ** ਵਿਚ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਮਹਿਲਾਂ ਦੇ ਨਾਮ ਅਤੇ ਸਾਹਿਬਜ਼ਾਦਿਆਂ ਦੇ ਜਨਮ ਦਾ ਵਰਣਨ ਮਿਲਦਾ ਹੈ।

[1] ਅਜੋਕਾ ਸਾਧਾਰਣ ਵਿਗਿਆਨ ਇਸ ਕਥਨ ਦੀ ਪੁਸ਼ਟੀ ਨਹੀਂ ਕਰਦਾ ਅਤੇ ਭਲੀ ਭਾਂਤੀ ਸਿੱਧ ਕਰਦਾ ਹੈ ਕਿ ਰਾਤਾਂ ਦੇ ਵਧਣ ਅਤੇ ਦਿਨਾਂ ਦੇ ਘਟਣ ਅਤੇ ਵਰਖਾ ਹੋਣ ਜਾਂ ਨਾ ਹੋਣ ਦੇ ਵਿਗਿਆਨਿਕ ਕਾਰਨ ਹਨ।

[2] ਆਧੁਨਿਕ ਮੈਡੀਕਲ ਖੋਜ ਸਿੱਧ ਕਰਦੀ ਹੈ ਕਿ ਕਈ ਰੋਗ ਜਿਵੇਂ ਜੋੜਾਂ ਦੀਆਂ ਦਰਦਾਂ, ਬੁਖਾਰ ਆਦਿ ਰੋਗੀ ਦੀ ਮਾਨਸਿਕ ਅਵਸਥਾ ਨੂੰ ਸੁਧਾਰਨ ਅਤੇ ਮਨੋਵਿਗਿਆਨ ਰਾਹੀਂ ਉਸ ਵਿਚ ਵਿਸ਼ਵਾਸ ਦੀ ਸਥਿਰਤਾ ਲਿਆਉਣ ਰਾਹੀਂ ਦੂਰ ਹੋ ਜਾਂਦੇ ਹਨ। ਇਸ ਵਿਸ਼ੇ ਉੱਤੇ ਹੀ ਇਕ ਸੱਜਣ ਨੇ ਐਮ. ਡੀ. ਦੀ ਡਿਗਰੀ ਪ੍ਰਾਪਤ ਕੀਤੀ ਹੈ।

**ਚੁਰੰਜਵੀਂ ਤੋਂ ਛਿਪੰਜਵੀਂ** ਤਕ ਦੀਆਂ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਮਹਿਲਾਂ ਸੰਬੰਧੀ ਸਾਖੀਆਂ ਅੰਕਿਤ ਨਹੀਂ ਕੀਤੀਆਂ ਗਈਆਂ ਅਤੇ 53ਵੀਂ ਸਾਖੀ ਤੋਂ ਉਪਰੰਤ 57ਵੀਂ ਸਾਖੀ ਦੀ ਵਿਆਖਿਆ ਕੀਤੀ ਗਈ ਹੈ।

**ਸਤਵੰਜਵੀਂ ਸਾਖੀ** ਵਿਚ ਗੁਰੂ ਗੋਬਿੰਦ ਸਿੰਘ ਸਾਹਿਬ ਦੀ ਪਹਾੜੀ ਰਾਜਿਆਂ ਨਾਲ ਸੁਲਾਹ ਦੀ ਚਰਚਾ ਕੀਤੀ ਗਈ ਹੈ। ਇਸ ਉਪਰੰਤ ਫਿਰ ਪਹਾੜੀ ਰਾਜਿਆਂ ਅਤੇ ਮੁਗਲਾਂ ਨਾਲ ਲੜਾਈ ਵਿਚ ਕੇਵਲ ਚਾਲ੍ਹੀ ਸਿੱਖਾਂ ਦਾ ਗੁਰੂ ਸਾਹਿਬ ਦਾ ਲੜਾਈ ਵਿਚ ਸਾਥ ਦੇਣਾ ਅੰਕਿਤ ਕੀਤਾ ਗਿਆ ਹੈ। ਪਹਾੜੀ ਰਾਜਿਆਂ ਦਾ ਗੁਰੂ ਗੋਬਿੰਦ ਸਿੰਘ ਸਾਹਿਬ ਨੂੰ ਦੂਜੀ ਵਾਰ ਦਗ਼ਾ ਦੇਣਾ ਆਦਿ ਕਥਨ ਵੀ ਇਸ ਸਾਖੀ ਵਿਚ ਦਰਜ ਹਨ।

**ਅਠਵੰਜਵੀਂ ਸਾਖੀ** ਵਿਚ ਗੁਰੂ ਸਾਹਿਬ ਦਾ ਦੋਹਾਂ ਮਹਿਲਾਂ ਨਾਲ ਆਨੰਦਪੁਰ ਸਾਹਿਬ ਨੂੰ ਛਡਣ ਦਾ ਉਲੇਖ ਮਿਲਦਾ ਹੈ। ਸਿੱਖਾਂ ਦੇ ਡੇਰੇ ਉੱਤੇ ਮੁਗ਼ਲਾਂ ਦੇ ਹਮਲੇ ਦਾ ਵੀ ਜ਼ਿਕਰ ਹੈ। ਲੜਾਈ ਦੇ ਮੈਦਾਨ ਵਿਚ ਗੁਰੂ ਸਾਹਿਬ ਦਾ ਜਾਣਾ, ਦੁਸ਼ਮਨ ਦਾ ਇਸ ਲੜਾਈ ਵਿਚ ਉਦੇ ਸਿੰਘ ਨਾਮੀ ਸਿੱਖ, ਜਿਸ ਦਾ ਮੁਹਾਂਦਰਾ ਸਤਿਗੁਰੂ ਸਾਹਿਬ ਨਾਲ ਮਿਲਦਾ ਸੀ, ਨੂੰ ਗੁਰੂ ਸਮਝ ਕੇ ਮਾਰ ਦੇਣਾ ਆਦਿ ਉਲੇਖ ਮਿਲਦੇ ਹਨ। ਕੇਵਲ ਚਾਲ੍ਹੀ ਸਿੱਖਾਂ ਦਾ ਚਮਕੌਰ ਸਾਹਿਬ ਵਿਖੇ ਸ਼ਾਹੀ ਫ਼ੌਜ ਦੇ ਟਾਕਰੇ ਦਾ ਹਾਲ ਵੀ ਦਰਜ ਹੈ।

ਗ਼ਨੀ ਖ਼ਾਂ ਅਤੇ ਨਬੀ ਖ਼ਾਂ ਨਾਲ ਗੁਰੂ ਸਾਹਿਬ ਦੇ ਵਿਦਾ ਹੋਣ ਆਦਿ ਦਾ ਵਰਣਨ ਵੀ ਇਸ ਸਾਖੀ ਵਿਚ ਮਿਲਦਾ ਹੈ। ਇਨ੍ਹਾਂ ਨੂੰ ਮਹਾਰਾਜ ਨੇ ਰੁਖਸਤ ਸਮੇਂ ਇਕ ਹੁਕਮ-ਨਾਮਾ ਦਿੱਤਾ ਅਤੇ ਕਿਹਾ ਕਿ ਸਾਡੇ ਸਿੱਖ ਤੁਹਾਨੂੰ ਮੰਨਣਗੇ, ਕਿਉਂਕਿ ਤੁਸੀਂ ਸਾਡੀ ਸੇਵਾ ਕੀਤੀ ਹੈ।

**ਉਣਾਹਠਵੀਂ ਸਾਖੀ** ਵਿਚ ਮਾਤਾ ਗੁਜਰੀ ਜੀ ਅਤੇ ਗੁਰੂ ਜੀ ਦੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਦਾ ਵਰਣਨ ਕੀਤਾ ਗਿਆ ਹੈ। ਕਾਂਗੜੇ ਤੋਂ ਸ਼ਮੀਰ ਨਾਮੀ ਸਿੱਖ ਦਾ ਗੁਰੂ ਸਾਹਿਬ ਨੂੰ ਆਪਣੇ ਘਰ ਲੈ ਜਾਣ ਦਾ ਸੰਕੇਤ ਵੀ ਇਸ ਸਾਖੀ ਵਿਚ ਕੀਤਾ ਗਿਆ ਹੈ। ਸ਼ਮੀਰ ਦੀ ਗੁਰੂ ਸਾਹਿਬ ਨਾਲ ਵਾਰਤਾਲਾਪ ਵੀ ਅੰਕਿਤ ਕੀਤੀ ਗਈ ਹੈ। ਗੁਰੂ ਸਾਹਿਬ ਦੇ ਦਮਦਮੇਂ ਵਿਖੇ ਰਹਿਣ ਦਾ ਜ਼ਿਕਰ ਵੀ ਮਿਲਦਾ ਹੈ।

**ਸੱਠਵੀਂ ਸਾਖੀ** ਵਿਚ ਔਰੰਗਜ਼ੇਬ ਦੀ ਸੂਲ ਭਾਵ ਪੇਟ ਦਰਦ ਨਾਲ ਮੌਤ ਦਾ ਉਲੇਖ ਮਿਲਦਾ ਹੈ। ਬਹਾਦਰਸ਼ਾਹ ਦੇ ਨਾਲ ਗੁਰੂ ਗੋਬਿੰਦ ਸਿੰਘ ਦੇ ਦਿੱਲੀ ਵਿਖੇ ਰਹਿਣ ਉਪਰੰਤ ਦੱਖਣ ਜਾਣ ਆਦਿ ਦੀ ਇਸ ਸਾਖੀ ਵਿਚ ਚਰਚਾ ਕੀਤੀ ਗਈ ਹੈ। ਇਸ ਸਾਖੀ ਵਿਚ ਗੁਰੂ ਸਾਹਿਬ ਦੇ ਪੁਸ਼ਕਰ ਤੀਰਥ ਜਾਣ ਦਾ ਵੀ ਵਰਨਨ ਹੈ। ਇਸ ਉਪਰੰਤ ਗੁਰੂ ਸਾਹਿਬ ਦਾ ਬੰਦੇ ਬੈਰਾਗੀ ਨਾਲ ਮਿਲਾਪ ਅਤੇ ਵਾਰਤਾਲਾਪ ਨੂੰ ਵੀ ਅੰਕਿਤ ਕੀਤਾ ਗਿਆ ਹੈ। ਬੰਦੇ ਨੂੰ ਗੁਰੂ ਸਾਹਿਬ ਨੇ ਪੰਜਾਬ ਵਿਖੇ ਇਕ ਖਾਸ ਉਦੇਸ਼ ਨੂੰ ਪੂਰਾ ਕਰਨ ਲਈ ਭੇਜਿਆ।

**ਇਕਾਠਵੀਂ ਸਾਖੀ** ਵਿਚ ਬੰਦੇ ਬਹਾਦਰ ਦਾ ਪੰਜਾਬ ਵਿਖੇ ਆਉਣਾ ਅਤੇ ਫ਼ੌਜਾਂ ਮੇਲ ਕੇ ਮੱਲਾਂ ਮਾਰਨੀਆਂ ਆਦਿ ਚਿਤਰਿਤ ਹਨ ਜਿਨ੍ਹਾਂ ਵਿਚ ਸਢੌਰਾ, ਸਰਹਿੰਦ ਆਦਿ ਦੀ ਲੁੱਟ ਦਾ ਵੀ ਜ਼ਿਕਰ ਹੈ। ਇਸ ਸਾਖੀ ਵਿਚ ਨਾਦਰ ਸ਼ਾਹ ਦੇ ਹਮਲੇ ਦਾ ਵੀ ਉਲੇਖ

ਸ਼ਾਮਲ ਹੈ । ਇਸ ਹਮਲੇ ਕਾਰਨ ਪੈਰੋਂ ਪੈਰ ਦੇਸ਼ ਵੀਰਾਨ ਹੋ ਗਿਆ ਅਤੇ ਦੇਸ ਨੂੰ ਸੰਵਾਰਨ ਵਾਲਾ ਕੋਈ ਨਾ ਰਿਹਾ । ਇਸ ਸਾਖੀ ਵਿਚ ਭਵਿੱਖਤ ਬਾਣੀ ਵੀ ਦਰਜ ਹੈ ।

**ਬਾਹਠਵੀਂ ਸਾਖੀ** ਵਿਚ ਗੁਰੂ ਗੋਬਿੰਦ ਸਿੰਘ ਸਾਹਿਬ ਦੀ ਕੇਸਗੜ੍ਹ ਸਾਹਿਬ ਵਿਖੇ ਮੌਜੂਦਗੀ ਚਿਤਰਿਤ ਹੈ । ਗੁਰੂ ਸਾਹਿਬ ਨੇ ਸੰਗਤ ਨੂੰ ਭਾਈ ਨੰਦ ਲਾਲ ਜੀ ਤੋਂ ਪੁੱਛਾਂ ਦਾ ਜਵਾਬ ਦਵਾਇਆ । ਇਸ ਸਾਖੀ ਵਿਚ ਇਹ ਵੀ ਉਲੇਖ ਮਿਲਦਾ ਹੈ ਕਿ ਜਦੋਂ ਅੰਮ੍ਰਿਤ ਪ੍ਰਚਾਰ ਹੋਇਆ ਤਾਂ ਵਰਨ ਆਸ਼ਰਮ ਵਾਲੇ ਗੁਰੂ ਜੀ ਤੋਂ ਬੇਮੁਖ ਹੋ ਗਏ । ਇਸ ਸਾਖੀ ਵਿਚ ਖਾਲਸੇ ਦੇ ਆਦਰ ਦਾ ਵਰਣਨ ਹੋਇਆ ਹੈ । ਇਹ ਵੀ ਅੰਕਿਤ ਹੈ ਕਿ ਗੁਰੂ ਸਾਹਿਬ ਨੂੰ ਮਾਤਾ ਜੀਤੋ ਜੀ ਨੇ ਪੁੱਛਿਆ ਸੀ ਕਿ ਗੁਰੂ ਸਾਹਿਬ ਨੇ ਸਰਦਾਰੀ ਤਾਂ ਖਾਲਸੇ ਨੂੰ ਦੇ ਦਿੱਤੀ ਸੀ ਫਿਰ ਉਨ੍ਹਾਂ ਦੇ ਪੁੱਤਰ ਕੀ ਕਰਨਗੇ ? ਗੁਰੂ ਸਾਹਿਬ ਨੇ ਜਵਾਬ ਵਿਚ ਕਿਹਾ ਸੀ ਕਿ ਮਹਿਲ ਸੱਚਾ ਘਰ ਸੰਭਾਲਣ । ਸਭ ਉਨ੍ਹਾਂ ਦੀ ਆਗਿਆ ਮੰਨਣਗੇ । ਸਦਾ ਹੀ ਸਰਦਾਰੀ ਉਨ੍ਹਾਂ ਦੇ ਕੁਟੰਬ ਨੂੰ ਬਖਸ਼ੀ ਆਦਿ [ ਸੰਗ ਦਿੱਤੇ ਗਏ ਹਨ ।

**ਤਰੇਹਠਵੀਂ ਸਾਖੀ** ਵਿਚ ਲੜਾਈਆਂ ਵਿਚ ਬਹਾਦਰੀ ਨਾਲ ਲੜਨ ਹਿੱਤ ਭਰੋਸਾ ਬੰਨ੍ਹਾਇਆ ਗਿਆ ਹੈ । ਇਸ ਸਾਖੀ ਵਿਚ ਕਈ ਤਰ੍ਹਾਂ ਦੀ ਭਵਿੱਖਤ ਬਾਣੀ ਦਾ ਵਰਣਨ ਵੀ ਮਿਲਦਾ ਹੈ । 'ਭਵਿੱਖਤ ਖਾਲਸਾ' ਪੈਦਾ ਹੋਵੇਗਾ ਜਿਸ ਦੇ ਜ਼ੋਰ ਅਤੇ ਕੰਮਾਂ ਨੂੰ ਭਾਰਤ ਜਾਣੇਗਾ । ਉਸ ਖਾਲਸੇ ਨੇ ਨਾਮ ਦੇ ਗੁਣ ਨੂੰ ਗ੍ਰਹਿਣ ਕੀਤਾ ਹੋਵੇਗਾ । ਦੀਪ ਸਿੰਘ ਸੰਬੰਧੀ ਭਵਿੱਖਤ ਬਾਣੀ ਵੀ ਦਿੱਤੀ ਗਈ ਹੈ ।

**ਚੌਹਠਵੀਂ ਸਾਖੀ** ਵਿਚ ਕਲਯੁਗ ਦੀ ਮਿਆਦ ਚਾਰ ਲੱਖ ਬੱਤੀ ਹਜ਼ਾਰ ਸਾਲ ਦੱਸੀ ਗਈ ਹੈ । ਇਸ ਵਿਚ ਆਚਾਰ ਵਾਲੇ ਸਾਧਾਂ ਦੀ ਗਿਣਤੀ ਘਟ ਹੋਵੇਗੀ ਅਤੇ ਪਵਿੱਤਰ ਆਦਮੀ ਘੱਟ ਮਿਲਣਗੇ । ਇਸ ਸਾਖੀ ਵਿਚ ਵਿਸ਼ੇਸ਼ ਤੌਰ ਉੱਤੇ ਤਿੰਨ ਗੱਲਾਂ ਵਰਣਨ ਕੀਤੀਆਂ ਗਈਆਂ ਹਨ । ਸ੍ਰੀ ਵਿਆਸ ਰਿਸ਼ੀ ਦੇ ਕਹੇ ਹੋਏ ਬਚਨ, ਸਤਿਗੁਰੂ ਨਾਨਕ ਜੀ ਦੇ ਬਚਨ ਅਤੇ ਕੁਝ ਕਹਿਣ ਵਾਲੇ ਦਾ ਅਨੁਭਵ ਆਦਿ । ਇਸ ਸਾਖੀ ਵਿਚ ਬਹੁਤ ਸਾਰੀ ਭਵਿੱਖਤ ਬਾਣੀ ਮਿਲਦੀ ਹੈ ਅਤੇ ਅੰਗਰੇਜ਼ਾਂ ਦੇ ਭਾਰਤ ਤੋਂ ਜਾਣ ਦਾ ਜ਼ਿਕਰ ਵੀ ਮਿਲਦਾ ਹੈ ।

**ਪੈਂਹਠਵੀਂ ਸਾਖੀ** ਵਿਚ ਵਿਸ਼ੇਸ਼ ਰੂਪ ਵਿਚ ਸਿੱਖ ਦੀ ਰਹਿਣੀ ਦਾ ਬ੍ਰਿਤਾਂਤ ਦਿੱਤਾ ਗਿਆ ਹੈ । ਸਿੱਖ ਕੇਸਾਧਾਰੀ ਹੋਵੇ ਅਤੇ ਪਾਹੁਲ ਲਵੇ । ਪਾਹੁਲ ਦੇ ਬਿਨਾਂ ਕੇਸ ਧਾਰਨੇ ਮੂੜ੍ਹ-ਮਤ ਹੈ ਅਤੇ ਅਜਿਹਾ ਵਿਅਕਤੀ ਗੁਰੂ ਸਾਹਿਬ ਦੇ ਦਰਸ਼ਨ ਦਾ ਭਾਗੀ ਨਹੀਂ ਹੋਵੇਗਾ । ਇਕ ਮਜ਼ਹਬ ਵਿਚ ਰਹਿਣਾ ਚੰਗਾ ਹੈ । ਇਸ ਸਾਖੀ ਵਿਚ ਤਿੰਨ ਪ੍ਰਕਾਰ ਦੀ ਸਿੱਖੀ ਦੱਸੀ ਗਈ ਹੈ (i) ਸਹਿਜਧਾਰੀ (ii) ਚਰਨਪਾਹੁਲ ਅਤੇ (iii ਖੰਡੇ ਦੀ ਪਾਹੁਲ ਧਾਰੀ ।

**ਛਿਹਾਠਵੀਂ ਸਾਖੀ** ਵਿਚ ਪਾਂਡੋਆਂ ਦਾ ਵਰਣਨ ਮਿਲਦਾ ਹੈ । ਇਸ ਸਾਖੀ ਵਿਚ ਅਧਿਆਤਮਿਕ ਕਥਾ ਵਿਚ ਭਾਈ ਨੰਦ ਲਾਲ, ਸੈਨਾਪਤਿ, ਰਾਵਲ, ਮੱਧੂ, ਬੱਲੂ, ਬਿਸ਼ਨ ਆਦਿ ਗੁਰੂ ਸਾਹਿਬ ਦੇ ਕਵੀ ਅਤੇ ਹੋਰ ਵਿਅਕਤੀ ਸ਼ਾਮਲ ਦੱਸੇ ਗਏ ਹਨ ਜਿਨ੍ਹਾਂ ਨੇ ਗੋਹੜ ਭਾਵ ਨਾਲ ਆਪਣੀ ਰਾਇ ਪ੍ਰਗਟ ਕੀਤੀ । ਮੁਕਤੀ ਪ੍ਰਾਪਤ ਕਰਨ ਸੰਬੰਧੀ ਮਸਲੇ ਸੁਲਝਾਉਣ ਹਿੱਤ ਗੁਰੂ ਸਾਹਿਬ ਦੀ ਹਿਦਾਇਤ ਲਈ ਗਈ । ਜਦੋਂ ਅਨਹਦ ਸ਼ਬਦ ਅੰਦਰ ਤੋਂ ਪ੍ਰਗਟ ਹੋਏ ਤਾਂ ਉਹ ਰੂਹ ਨੂੰ ਉਥੇ ਲੈ ਜਾਵੇਗਾ ਜਿਸ ਥਾਂ ਤੋਂ ਇਹ ਆਈ ਸੀ । ਬ੍ਰਹਮ ਗਿਆਨ ਦੀ ਚਰਚਾ

ਗੁਰੂ ਸਾਹਿਬ ਦੇ ਕੋਲ ਸਦੀਵੀ ਹੁੰਦੀ ਦੱਸੀ ਗਈ ਹੈ।

**ਸਤਾਹਠਵੀਂ ਸਾਖੀ** ਵਿਚ ਬ੍ਰਾਹਮਣਵਾਦ ਅਤੇ ਸਿੱਖੀ ਦੇ ਕਰਤੱਵਾਂ ਦੀ ਵਿਆਖਿਆ ਅੰਕਿਤ ਕੀਤੀ ਗਈ ਹੈ।

**ਅਠਾਹਠਵੀਂ ਸਾਖੀ** ਵਿਚ ਦੀਪ ਸਿੰਘ ਸੰਬੰਧੀ ਭਵਿੱਖਤ ਬਾਣੀ ਕੀਤੀ ਗਈ ਹੈ। ਸਿੱਖਾਂ ਦਾ ਆਪਣੇ ਗੁਰੂ ਪ੍ਰਤੀ ਭਰੋਸਾ ਅਤੇ ਦਲੇਰੀ ਸੰਬੰਧੀ ਜ਼ਿਕਰ ਵੀ ਮਿਲਦਾ ਹੈ। ਭੰਗਾਣੀ, ਮਾਖੋਵਾਲ ਅਤੇ ਨਾਦੌਣ ਆਦਿ ਯੁੱਧਾਂ ਦਾ ਵਰਣਨ ਵੀ ਮਿਲਦਾ ਹੈ। ਗੁਰੂ ਗੋਬਿੰਦ ਸਿੰਘ ਸਾਹਿਬ ਵਲੋਂ ਭਵਿੱਖਤ ਬਾਣੀ ਦਾ ਵੀ ਵਰਣਨ ਮਿਲਦਾ ਹੈ। ਆਲਮ ਸਿੰਘ ਰੰਘੜਾਂ ਦੇ ਘਰ ਪੈਦਾ ਹੋਵੇਗਾ ਆਦਿ ਭਵਿੱਖਤ ਬਾਣੀ ਵੀ ਮਿਲਦੀ ਹੈ। ਗੁਰੂ ਗੋਬਿੰਦ ਸਿੰਘ ਜੀ ਦਾ ਗਿਆਰ੍ਹਵੇਂ ਗੁਰੂ ਦੇ ਰੂਪ ਵਿਚ ਆਉਣਾ[1] ਅਤੇ ਆਪਣੀ ਖੇਤੀ ਖਾਲਸੇ ਨੂੰ ਸੰਭਾਲਣ ਦਾ ਵੀ ਜ਼ਿਕਰ ਇਸ ਸਾਖੀ ਵਿਚ ਮਿਲਦਾ ਹੈ।

**ਉਣੱਤਰਵੀਂ ਸਾਖੀ** ਵਿਚ ਅੰਕਿਤ ਕੀਤਾ ਗਿਆ ਹੈ ਕਿ ਸਤਿਗੁਰ ਜਪਣਾ ਮਨੁੱਖ ਜਨਮ ਦਾ ਲਾਭ ਹੈ। ਸੰਗਤ ਨੂੰ ਗੁਰੂ ਸਾਹਿਬ ਦੇ ਹੁਕਮ ਤੋਂ ਸੂਚਿਤ ਕੀਤਾ ਗਿਆ ਹੈ ਕਿ ਸ਼ਸਤਰ ਬੰਨ੍ਹੇ ਜਾਣ।[2] ਹਥਿਆਰ ਸੰਗਤ ਦੇ ਸਹਾਇਕ ਹਨ। ਵਾਰ ਭਗਾਉਤੀ ਦਾ ਪੜ੍ਹਨਾ ਯੋਗ ਹੈ। 'ਸਾਲ' ਦਰਖਤ ਦੇ ਪਤ੍ਰ ਮੰਗਵਾਕੇ ਗੁਰੂ ਜੀ ਸਿੱਖਾਂ ਨੂੰ ਦਿੰਦੇ ਸਨ ਜਿਸ ਨਾਲ ਉਨ੍ਹਾਂ ਦੇ ਫੱਟ ਰਾਜ਼ੀ ਹੋ ਜਾਂਦੇ ਸਨ ਆਦਿ ਸੂਚਨਾ ਇਸ ਸਾਖੀ ਵਿਚੋਂ ਪ੍ਰਾਪਤ ਹੁੰਦੀ ਹੈ।

**ਸੱਤਰਵੀਂ ਸਾਖੀ** ਵਿਚ ਸਿੱਖਾਂ ਲਈ ਨੈਤਿਕ ਹਦਾਇਤਾਂ ਅੰਕਿਤ ਕੀਤੀਆਂ ਗਈਆਂ ਹਨ। ਨਾਮ ਦਾ ਧਿਆਨ ਧਰਨ ਨਾਲ ਜਮਾ ਦੀ ਫਾਹੀ ਕੱਟੀ ਜਾਂਦੀ ਹੈ। ਈਸ਼ਵਰ ਦੀ ਪ੍ਰਾਪਤੀ ਲਈ ਕਮਾਈ ਕਰਨ ਵਾਲਾ ਵਿਅਕਤੀ ਮੁਕਤ ਹੋ ਜਾਂਦਾ ਹੈ। ਸਭ ਤੋਂ ਅਧਿਕ ਧਿਆਨ ਸਦਾ ਹੀ ਹਰੀ ਦੇ ਨਾਮ ਸਿਮਰਨ, ਬਾਣੀ ਪੜ੍ਹਨ ਅਤੇ ਅਰਦਾਸ ਕਰਨ ਵੱਲ ਦੇਣਾ ਯੋਗ ਹੈ। ਸ਼ਸਤ੍ਰਾਂ ਦੇ ਗਿਆਤਾ, ਸੂਰੇ ਅਤੇ ਦਇਆਵਾਨ ਦੇ ਬਰਾਬਰ ਕੋਈ ਵਿਅਕਤੀ ਨਹੀਂ ਹੋ ਸਕਦਾ। ਸਿੱਖ ਧਰਮ ਵਿਚ ਕੇਵਲ ਅਕਾਲ ਪੁਰਖ ਦਾ ਨਾਮ ਸਿਮਰਨ ਉੱਤੇ ਜ਼ੋਰ ਦਿੱਤਾ ਗਿਆ ਹੈ। ਇਸ ਸਾਖੀ ਵਿਚ ਅਧਿਆਤਮਿਕ ਵਿਸ਼ਿਆਂ ਦੀ ਵਿਆਖਿਆ ਕੀਤੀ ਗਈ ਹੈ।

**ਇੱਕਤਰ੍ਹਵੀਂ ਸਾਖੀ** ਵਿਚ ਗੁਰੂ ਗੋਬਿੰਦ ਸਿੰਘ ਜੀ ਦਾ ਆਪਣੇ ਮਹਿਲ ਜੀਤੋ ਜੀ ਨੂੰ ਧਾਰਮਿਕ ਗਿਆਨ ਦੇਣ ਦਾ ਜ਼ਿਕਰ ਹੈ। ਇਸ ਦਾ ਕੁਝ ਕੁ ਵਿਸਥਾਰ ਇਸ ਪ੍ਰਕਾਰ ਹੈ ਕਿ ਸਭ ਉਪਦੇਸ਼ ਮਨ ਨੂੰ ਠਹਿਰਾਉਣ ਹਿੱਤ ਹੀ ਬਣੇ ਹਨ। ਜਦੋਂ ਮਨ ਬਦਲਦਾ ਹੈ ਤਾਂ ਅੰਦਰ ਨਾਮ ਪ੍ਰਗਟ ਹੁੰਦਾ ਹੈ ਅਤੇ ਮਨ ਪ੍ਰੇਮ ਰਾਹੀਂ ਉਸ ਵਿਚ ਪ੍ਰਵਿਰਤ ਹੋ ਜਾਂਦਾ ਹੈ। ਜਦੋਂ ਅੱਖਾਂ ਜ਼ਬਾਨ ਅਤੇ ਕੰਨਾਂ ਆਦਿ ਦਾ ਧਿਆਨ ਬਾਹਰ ਤੋਂ ਹਟਾ ਕੇ ਸਾਰੀ ਬਿਰਤੀ ਸ਼ਬਦ ਵਿਚ ਲਗਾਉਂਦੇ ਹਾਂ ਅਤੇ ਮਨ ਵਿਚ ਕੋਈ ਇੱਛਾ ਉਤਪੰਨ ਨਹੀਂ ਹੁੰਦੀ ਤਾਂ ਨਾਮ ਰੂਪੀ ਅੰਮ੍ਰਿਤ ਪ੍ਰਾਪਤ ਹੁੰਦਾ ਹੈ। ਇਸ ਸਾਖੀ ਵਿਚ ਇਸ ਗੱਲ ਦੀ ਚਰਚਾ ਕੀਤੀ ਗਈ ਹੈ ਕਿ

---

[1] ਸਿੱਖੀ ਰਵਾਇਤ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਨੇ ਗੁਰਿਆਈ ਗੁਰੂ ਗ੍ਰੰਥ ਸਾਹਿਬ ਨੂੰ ਸੌਂਪੀ ਸੀ।

[2] ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮਨਾਮੇ ਇਸ ਕਥਨ ਦੀ ਪੁਸ਼ਟੀ ਕਰਦੇ ਹਨ।

ਜ਼ਬਾਨ ਨੂੰ ਤਾਲੂ ਵਿਚ ਲਾਕੇ ਅੱਖਾਂ, ਨੱਕ ਦੇ ਖਤਮ ਹੋਣ ਵਾਲੀ ਥਾਂ ਦੋਵਾਂ ਭਰਵਟਿਆਂ ਦੇ ਵਿਚਕਾਰ ਗੱਡ ਕੇ ਧਿਆਨ ਇਕੋ ਹੀ ਨੁਕਤੇ ਤੇ ਰਖਿਆ ਜਾਵੇ ਅਤੇ ਗੁਰੂ ਸਾਹਿਬ ਦੇ ਦਿੱਤੇ ਹੋਏ ਨਾਮ ਦਾ ਜਾਪ ਆਪਣੇ ਦਿਲ ਵਿਚ ਕੀਤਾ ਜਾਵੇ। ਸਵਾਸਾਂ ਦੇ ਧੁੰਨੀ ਵਿਚ ਠਹਿਰਨ ਨਾਲ ਆਪਣੇ ਆਪ ਬਿਰਤੀ ਇਕਾਗਰ ਹੋ ਜਾਵੇਗੀ।[1] ਮਨ ਦੀਆਂ ਵਾਸ਼ਨਾਵਾਂ ਨੂੰ ਕਾਬੂ ਵਿਚ ਰਖਣ ਅਤੇ ਤਿੰਨ ਮਹੀਨੇ ਤੱਕ ਅਜਿਹਾ ਅਭਿਆਸ ਕਰਨ ਬਾਰੇ ਲਿਖਿਆ ਹੈ। ਸਥੂਲ ਅਤੇ ਸੂਖਮ ਸ਼ਰੀਰ ਸੰਬੰਧੀ ਵਾਰਤਾ ਵੀ ਅੰਕਿਤ ਕੀਤੀ ਗਈ ਹੈ।

**ਬਹੱਤਰਵੀਂ ਸਾਖੀ** ਵਿਚ ਸਿੱਖਾਂ ਦੇ ਮਨ ਵਿਚ ਧਾਰਮਿਕ ਭਰੋਸਾ ਦਿਵਾਉਣ ਹਿੱਤ ਦਿਲਚਸਪ ਕਥਾਵਾਂ ਦਾ ਉਲੇਖ ਮਿਲਦਾ ਹੈ। ਨਾਮ ਦੀ ਮਹਿਮਾ ਦਾ ਉਪਦੇਸ਼ ਵੀ ਕੀਤਾ ਗਿਆ ਹੈ।

**ਤਿਹੱਤਰਵੀਂ ਸਾਖੀ** ਵਿਚ ਨਾਰੀ ਵਿਚ ਦਇਆ ਦੀ ਸਮਰਥਾ ਚਿਤਰਿਤ ਹੈ। ਇਸ ਸਾਖੀ ਵਿਚ ਕਲਜੁਗ ਵਿਚ ਨਾਮ ਦੀ ਮਹਿਮਾ ਦਾ ਵਰਣਨ ਹੈ। ਕਲਜੁਗ ਵਿਚ ਅਕਾਲ ਪੁਰਖ ਦੇ ਨਾਮ ਦਾ ਸਿਮਰਨ ਧਨ ਹੈ। ਨਾਮ ਦੇ ਜਹਾਜ਼ ਰਾਹੀਂ ਘੋਰ ਪਾਪ ਕਰਨ ਵਾਲੇ ਵੀ ਤਰ ਜਾਂਦੇ ਹਨ। ਇਸ ਸਾਖੀ ਵਿਚ ਸਿੱਖਾਂ ਦੇ ਮਨ ਵਿਚ ਸਿੱਖੀ ਸਿਦਕ ਲਿਆਉਣ ਹਿੱਤ ਦਿਲਚਸਪ ਕਥਾਵਾਂ ਅੰਕਿਤ ਕੀਤੀਆਂ ਗਈਆਂ ਹਨ। ਇਸ ਸਾਖੀ ਵਿਚ ਸਿੱਖ ਧਰਮ ਨੂੰ ਸੰਗਠਿਤ ਕਰਨ ਹਿੱਤ ਭਵਿੱਖ ਬਾਣੀ ਵੀ ਅੰਕਿਤ ਕੀਤੀ ਗਈ ਹੈ।

**ਚੁਹੱਤਰਵੀਂ ਸਾਖੀ** ਵਿਚ ਗੁਰੂ ਗੋਬਿੰਦ ਸਿੰਘ ਦਾ ਚਮਕੌਰ ਵਿਖੇ ਸੰਗਤਾਂ ਨੂੰ ਦਿੱਤਾ ਉਪਦੇਸ਼ ਅੰਕਿਤ ਕੀਤਾ ਗਿਆ ਹੈ ਅਤੇ ਦੱਸਿਆ ਗਿਆ ਹੈ ਕਿ ਨਾਮ ਲੈਣ ਲਈ ਇੱਛਕ ਹੋਣਾ ਅਤਿ ਜ਼ਰੂਰੀ ਹੈ। ਜੇਕਰ ਮੇਘ ਬੂੰਦਾਂ ਪਾਵੇ ਪਰ ਚਾਤ੍ਰਿਕ ਮੂੰਹ ਮੀਟ ਲਵੇ ਤਾਂ ਮੇਘ ਦੇ ਕੀ ਵੱਸ ਹੁੰਦਾ ਹੈ। ਚੰਦਨ ਤਾਂ ਖੁਸ਼ਬੂ ਦੇ ਰਿਹਾ ਹੋਵੇ ਅਤੇ ਅੱਗੋਂ ਬਾਂਸ ਕਹੇ ਕਿ ਉਸ ਨੇ ਇਹ ਸੁਗੰਧੀ ਨਹੀਂ ਲੈਣੀ ਤਾਂ ਚੰਦਨ ਦੀ ਕਿਰਪਾ ਕਿਵੇਂ ਹੋਵੇ। ਇਹ ਸਿੱਧ ਕੀਤਾ ਗਿਆ ਹੈ ਕਿ ਗੁਰੂ ਦੇ ਕੁਝ ਵਸ ਨਹੀਂ ਜੇਕਰ ਸਿੱਖ ਸੰਸਾਰ ਦੇ ਧੰਦਿਆਂ ਵਿਚ ਫਸਿਆ ਰਹੇ।

**ਪੰਝੱਤਰਵੀਂ ਸਾਖੀ** ਵਿਚ ਹਿੰਦੂ ਅਤੇ ਸਿੱਖ ਧਰਮ ਦੇ ਨਿਯਮਾਂ ਦੀ ਵਿਆਖਿਆ ਦੇ ਪ੍ਰਸੰਗ ਦਿੱਤੇ ਗਏ ਹਨ।

**ਛਿਹੱਤਰਵੀਂ ਸਾਖੀ** ਵਿਚ ਨੈਤਿਕ ਉਪਦੇਸ਼ ਮਿਲਦੇ ਹਨ ਅਤੇ ਸਿੱਖੀ ਸਿਦਕ ਵਧਾਉਣ ਹਿਤ ਚਰਚਾ ਦਾ ਉਲੇਖ ਹੈ। ਜੇਕਰ ਕੋਈ ਝੂਠੀ ਸੌਂਹ ਖਾਵੇਗਾ ਤਾਂ ਉਹ ਸਹੰਸਰ ਕੋਟ (ਹਜ਼ਾਰ ਕਰੋੜ) ਜਨਮ ਪਾਵੇਗਾ ਅਤੇ ਨਰਕ ਦਾ ਭਾਗੀ ਹੋਵੇਗਾ। ਗੁਰੂ ਦੀ ਸੌਂਹ ਖਾਣ ਵਾਲਾ ਵਿਅਕਤੀ ਸਿੱਖ ਨਹੀਂ ਹੋਵੇਗਾ ਆਦਿ।

**ਸਤੱਤਰਵੀਂ ਸਾਖੀ** ਵਿਚ ਗੁਰੂ ਉੱਤੇ ਸਿੱਖ ਦਾ ਪੂਰਣ ਸਿਦਕ ਪੈਦਾ ਕਰਨ ਹਿੱਤ ਪ੍ਰਭਾਵਸ਼ਾਲੀ ਕਥਾ ਅੰਕਿਤ ਕੀਤੀ ਗਈ ਹੈ।

**ਅਠੱਤਰਵੀ ਤੋਂ ਅੱਸੀਵੀਂ ਸਾਖੀ** ਵਿਚ ਧਰਮ ਪ੍ਰਤੀ ਪੂਰਣ ਭਰੋਸਾ ਕਾਇਮ ਕਰਨ ਹਿੱਤ ਯਤਨ ਕਰਨ ਲਈ ਕਿਹਾ ਗਿਆ ਹੈ। ਇਨ੍ਹਾਂ ਸਾਖੀਆਂ ਵਿਚ ਸਿੱਖ ਧਰਮ ਦੀ ਵਿਆਖਿਆ

---

[1] ਇਸ ਸਾਖੀ ਵਿਚ ਜੋਗ-ਸਾਧਨ ਸੰਬੰਧੀ ਹਦਾਇਤਾਂ ਦਰਜ ਕੀਤੀਆਂ ਗਈਆਂ ਹਨ।

ਅਤੇ ਹਿਦਾਇਤਾਂ ਦਾ ਵੇਰਵਾ ਵੀ ਮਿਲਦਾ ਹੈ। ਬਿਸ਼ੰਭਰ ਨਾਮੀ ਇਕ ਵਿਅਕਤੀ ਨੂੰ ਅਦੁੱਤੀ ਉਪਦੇਸ਼ ਦਾ ਉਲੇਖ ਵੀ ਉਲੇਖਿਆ ਗਿਆ ਹੈ।[1]

**ਇਕਾਸੀਵੀਂ ਸਾਖੀ** ਵਿਚ ਅੰਕਿਤ ਕੀਤਾ ਗਿਆ ਹੈ ਕਿ ਜਿਸ ਸਿੱਖ ਨੇ ਪਾਹੁਲ ਨਹੀਂ ਲਈ ਉਹ ਸਿਦਕੀ ਸਿੱਖ ਨਹੀਂ ਹੋ ਸਕਦਾ। ਇਸ ਸਾਖੀ ਵਿਚ ਚਰਨ ਪਾਹੁਲ ਦਾ ਪ੍ਰਯੋਜਨ ਵੀ ਸਮਝਾਇਆ ਗਿਆ ਹੈ। ਦਸ ਗੁਰੂ ਇਕ ਹੀ ਰੂਪ ਹਨ। ਨਾਮ ਸੰਸਕਾਰ ਸਮੇਂ ਗੁਰੂ ਗ੍ਰੰਥ ਸਾਹਿਬ ਦੀ ਤੁਕ ਦੇ ਪਹਿਲੇ ਅੱਖਰ ਦਾ ਆਸਰਾ ਲੈ ਕੇ ਨਾਮ ਰਖੇ। ਜੱਗ ਦੀਆਂ ਰਸਮਾਂ ਅਤੇ ਰਿਵਾਜਾਂ ਨੂੰ ਛੱਡ ਕੇ ਖੰਡੇ ਦੀ ਪਾਹੁਲ ਲਵੇ। ਪਾਹੁਲੀ ਨਾਲ ਹੀ ਨਾਤਾ ਜੋੜਿਆ ਜਾਵੇ। ਇਸ ਸਾਖੀ ਵਿਚ ਨਾਮ ਦਾ ਮਹੱਤਵ ਵਰਣਨ ਕਰਦੇ ਹੋਏ ਇਹ ਅੰਕਿਤ ਕੀਤਾ ਗਿਆ ਹੈ ਕਿ ਨਾਮ ਨਾਲ ਪ੍ਰੀਤ ਕਰੋ ਅਤੇ ਸਵਾਸ ਸਵਾਸ ਨਾਮ ਸਿਮਰੋ। ਨਾਮ ਜਪਣ ਨਾਲ ਸਦੀਵੀ ਸੁਖ ਦੀ ਪ੍ਰਾਪਤੀ ਹੁੰਦੀ ਹੈ। ਪਿਆਰ ਵੈਰਾਗ ਸਹਿਤ ਕੀਤਾ ਜਾਣਾ ਚਾਹੀਦਾ ਹੈ। ਇਸ ਸਾਖੀ ਵਿਚ ਅਰਦਾਸ ਦਾ ਫਲ ਵੀ ਵਰਣਨ ਕੀਤਾ ਗਿਆ ਹੈ। ਅਰਦਾਸ ਵਿਚ ਅਤਿਅੰਤ ਸ਼ਕਤੀ ਹੈ। ਇਕ ਸੌ ਵਾਰੀ ਅਰਦਾਸ ਕਰਨ ਦੇ ਫਲਸਰੂਪ ਗੁਰੂ ਸਿੱਖ ਦਾ ਸੌ ਸਾਲ ਦਾ ਦੁੱਖ ਨਿਵਾਰਦਾ ਹੈ। ਮਾਲਾ ਫੇਰਨ ਦਾ ਅਰਥ ਸਿਮਰਨ ਕਰਨਾ ਹੈ। ਇਸ ਸਾਖੀ ਵਿਚ ਇਹ ਵੀ ਅੰਕਿਤ ਹੈ ਕਿ ਪਰਾਈ ਇਸਤਰੀ ਅਤੇ ਪਰਾਏ ਧੰਨ ਦਾ ਤਿਆਗ ਕਰਨਾ ਚਾਹੀਦਾ ਹੈ। ਇਸ ਪ੍ਰਕਾਰ ਇਸ ਸਾਖੀ ਵਿਚ ਨੈਤਿਕ ਹਿਦਾਇਤਾਂ ਦਾ ਉਲੇਖ ਮਿਲਦਾ ਹੈ।

**ਬਿਆਸੀਵੀਂ ਸਾਖੀ** ਵਿਚ ਵੀ ਨੈਤਿਕ ਹਿਦਾਇਤਾਂ ਦਿੱਤੀਆਂ ਗਈਆਂ ਹਨ।

**ਤਰਿਆਸੀਵੀਂ ਸਾਖੀ** ਵਿਚ ਨੈਤਿਕ ਉਪਦੇਸ਼ਾਂ ਤੋਂ ਇਲਾਵਾ ਧਾਰਮਿਕ ਸੁਧਾਰ ਦੀ ਜੁਗਤ ਦਸੀ ਗਈ ਹੈ। ਸਿੱਖੀ ਸਿਦਕ ਦ੍ਰਿੜ੍ਹ ਕਰਵਾਇਆ ਗਿਆ ਹੈ।

**ਚੁਰਾਸੀਵੀਂ ਸਾਖੀ** ਵਿਚ ਹਿੰਦੂ ਧਰਮ ਦੀਆਂ ਰਸਮਾ ਦਾ ਉਲੇਖ ਅਤੇ ਨੈਤਿਕ ਸਿੱਖਿਆ ਦਾ ਵੇਰਵਾ ਦਰਜ ਹੈ।

**ਪਚਾਸੀਵੀਂ ਸਾਖੀ** ਵਿਚ ਸਿੱਖੀ ਉਪਦੇਸ਼ ਅਤੇ ਬਿਸ਼ੰਭਰ ਨਾਮੀ ਵਿਅਕਤੀ ਨੂੰ ਨੈਤਿਕ ਸਿੱਖਿਆ ਪ੍ਰਦਾਨ ਕੀਤੀ ਗਈ ਹੈ। ਸਿੱਖ ਗੁਰੂ ਸਾਹਿਬਾਨ ਦਾ ਵੇਰਵਾ ਮਿਲਦਾ ਹੈ ਅਤੇ ਭਵਿੱਖਤ ਬਾਣੀ ਦਾ ਵੀ ਉਚਾਰਣ ਕੀਤਾ ਗਿਆ ਹੈ। ਇਹ ਸਾਖੀ ਲੰਬੀ ਹੈ ਅਤੇ ਭਵਿੱਖ ਸੰਬੰਧੀ ਹੈ।

**ਛਿਆਸੀਵੀਂ ਸਾਖੀ** ਵਿਚ ਰਣ ਸਿੰਘ ਸੰਬੰਧੀ ਭਵਿੱਖ ਬਾਣੀ ਅੰਕਿਤ ਕੀਤੀ ਗਈ ਹੈ। ਇਸ ਸਾਖੀ ਵਿਚ ਭਵਿੱਖਤ ਵਾਕ ਮਿਲਦੇ ਹਨ।

**ਸਤਾਸੀਵੀਂ ਸਾਖੀ** ਵਿਚ ਅੰਕਿਤ ਕੀਤਾ ਗਿਆ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਪੰਡਿਤ ਅਤੇ ਕਵੀ, ਬਲਭ, ਗੁਣੀਆਂ ਸੁਖੀਆ ਆਦਿ ਬੁਲਾਏ ਅਤੇ ਕੁਝ ਪੁੱਛਾਂ ਕੀਤੀਆਂ : ਸੁਪਨਾ ਕਿਥੋਂ ਆਉਂਦਾ ਹੈ ? ਚੰਦ ਵਿਚ ਕਾਲਖ ਕਿਉਂ ਲੱਗੀ ? ਪੱਗ ਗੋਡੇ ਪਰ ਕਿਉਂ

---

[1]ਕਈ ਵਿਦਵਾਨਾਂ ਦਾ ਵਿਚਾਰ ਹੈ ਕਿ ਇਨ੍ਹਾਂ ਸਾਖੀਆਂ ਵਿਚ ਉਜੈਨ ਦੇ ਰਾਜੇ ਹਰਗੋਪਾਲ ਅਤੇ ਉਸ ਦੇ ਪਿਤਾ ਬਿਸ਼ੰਭਰ ਦਾਸ ਨੂੰ ਉਪਦੇਸ਼ ਦਿੱਤਾ ਗਿਆ ਹੈ। ਹਵਾਲੇ ਲਈ ਵੇਖੋ, ਪ੍ਰਤਾਪ ਸਿੰਘ ਮਹਿਤਾ 'ਸੌ ਸਾਖੀ ਸਟੀਕ' ਭਾਗ ਦੂਜਾ, ਪੰਨਾ 223.

ਰਖਦੇ ਹਨ ? ਆਟੇ ਦੀ ਤੌਣ ਦੀ ਪਿਛਾੜੀ ਆਟਾ ਕਿਉਂ ਜੋੜਦੇ ਹਨ ? ਕਮਾਨ ਕਿਉਂ ਟੰਕਾਰਦੇ ਹਨ ? ਆਦਿ । ਹਰ ਇਕ ਨੇ ਆਪਣੀ ਮਤ ਅਨੁਸਾਰ ਉੱਤਰ ਦਿੱਤੇ । ਇਸ ਉਪਰੰਤ ਇਸ ਸਾਖੀ ਵਿਚ ਉਪਰੋਕਤ ਪੁੱਛਾਂ ਦੇ ਉੱਤਰ ਵੀ ਦਿੱਤੇ ਗਏ ਹਨ । ਤਮਾਕੂ ਸੰਬੰਧੀ ਵਿਚਾਰ ਵੀ ਅੰਕਿਤ ਕੀਤੇ ਗਏ ਹਨ ।

**ਅਠਾਸੀਵੀਂ ਸਾਖੀ** ਵਿਚ ਗੁਰੂ ਗੋਬਿੰਦ ਸਿੰਘ ਵਲੋਂ ਧਾਰਮਿਕ ਉਪਦੇਸ਼ ਦਰਜ ਕੀਤੇ ਗਏ ਹਨ । ਜੀਵ ਜੂਨਾਂ ਵਿਚ ਭਰਮਦਾ ਫਿਰਦਾ ਹੈ ਅਤੇ ਕਈ ਜਨਮ ਧਾਰਦਾ ਹੈ । ਜੇਦੋਂ ਨੀਂਦ ਗਲਬਾ ਪਾਉਂਦੀ ਹੈ ਤਾਂ ਸਰੀਰ ਨਕਾਰਾ ਹੋ ਜਾਂਦਾ ਹੈ ਅਤੇ ਬਿਰਤੀ ਇਕੱਲੀ ਰਹਿ ਜਾਂਦੀ ਹੈ । ਉਸ ਸਮੇਂ ਜੋ ਚਿੰਤਨ ਰਹਿ ਜਾਂਦਾ ਹੈ ਜੀਵ ਸੁਪਨੇ ਵਿਚ ਉਸ ਵਿਚ ਘੁੰਮਣ ਲਗਦਾ ਹੈ । ਇਸ ਸਾਖੀ ਵਿਚ ਘੋਰ ਪੁਰਾਤਨ ਵਿਚਾਰਾਂ ਦਾ ਪ੍ਰਗਟਾ ਕੀਤਾ ਗਿਆ ਹੈ ਜਿਵੇਂ ਕਿ ਚੰਦ੍ਰਮਾ ਨੇ ਆਪਣੇ ਗੁਰੂ ਦੀ ਇਸਤ੍ਰੀ ਤਾਰਾ ਨਾਲ ਵਿਭਚਾਰ ਕੀਤਾ ਜਿਸ ਦੇ ਫਲਸਰੂਪ ਉਹ ਕਲੰਕਿਤ ਹੋਇਆ ।[1] ਇਸ ਸਾਖੀ ਵਿਚ ਤਮਾਕੂ ਦੀ ਵਰਤੋਂ ਦੀ ਨਿਖੇਧੀ ਸੰਬੰਧੀ ਵਿਚਾਰ ਵੀ ਪ੍ਰਗਟ ਕੀਤੇ ਹਨ ।

**ਉਣਾਨਵੀਂ ਸਾਖੀ** ਵਿਚ ਫ਼ਤਿਹ ਸਿੰਘ ਦੇ ਜਨਮ ਦੀ ਵਾਰਤਾ ਦਾ ਉਲੇਖ ਕੀਤਾ ਗਿਆ ਹੈ ਅਤੇ ਵਾਪਰਨ ਵਾਲੀਆਂ ਘਟਨਾਵਾਂ ਸੰਬੰਧੀ ਭਵਿੱਖਬਾਣੀ ਦਾ ਉਚਾਰਨ ਕੀਤਾ ਗਿਆ ਹੈ । 'ਨਾਰਿ ਫ਼ਿਰੰਗਣ ਸਿਖ ਮਮ ਘਰ ਮੇ ਲੇਵੇ ਰਾਖ । ਧਰਮ ਮਲੇਛੀ ਵਧੇਗੋ ਤੁਰਕ ਪਠਾਣੀ ਸਾਖ' । ਕਲਜੁੱਗ ਦੇ ਵਰਤਾਰੇ ਦੀ ਚਰਚਾ ਕੀਤੀ ਗਈ ਹੈ । ਕਲਜੁੱਗ ਵਿਚ ਪੰਥ ਦੀ ਗਿਣਤੀ ਵਧੇਗੀ ਪਰੰਤੂ ਧਰਮ ਨਹੀਂ ਹੋਵੇਗਾ ਆਦਿ ।

**ਨਵੇਵੀਂ ਅਤੇ ਇਕਾਨਵੀਂ ਸਾਖੀਆਂ** ਵਿਚ ਕਲਜੁੱਗ ਸੰਬੰਧੀ ਵਿਆਖਿਆ ਅੰਕਿਤ ਕੀਤੀ ਗਈ ਹੈ ।

**ਇਕਾਨਵੀਂ ਸਾਖੀ** ਵਿਚ ਕਲਜੁੱਗ ਨੂੰ ਉਪਦੇਸ਼ ਦਰਜ ਹੈ ਜਿਸ ਦਾ ਨਾਮ **'ਕਲਨਾਮਾ'** ਹੈ । ਕਲਜੁੱਗ ਦੇ ਜੀਵਾਂ ਦੀ ਰਹਿਤ ਦਾ ਵੇਰਵਾ ਇਸ ਪ੍ਰਕਾਰ ਦਿੱਤਾ ਗਿਆ ਹੈ ਕਿ ਬਿਗਾਨੀ ਵਸਤੂ ਅਤੇ ਪਰਾਈ ਇਸਤਰੀ ਦਾ ਤਿਆਗ ਕਰੋ । ਹਰ ਸਵਾਸ ਨਾਲ ਨਾਮ ਦਾ ਸਿਮਰਨ ਅਤੇ ਮਹਿਮਾ ਕਰੋ । ਅਕਾਲ ਪੁਰਖ ਉੱਤੇ ਸਿਦਕ ਰਖੋ ਤਾਂ ਜੋ ਤੁਹਾਡੀਆਂ ਸਮੂਹ ਇੱਛਾਵਾਂ ਪੂਰਣ ਹੋ ਸਕਣ । ਮੁਕਤੀ ਤਾਂ ਵੀ ਪ੍ਰਾਪਤ ਹੋ ਸਕਦੀ ਹੈ ਜੇਕਰ ਕੇਵਲ ਮੌਤ ਸਮੇਂ ਹੀ ਪ੍ਰਭੂ ਦਾ ਜਾਪ ਕੀਤਾ ਜਾਵੇ । ਇਹ ਵੀ ਵਰਣਨ ਕੀਤਾ ਗਿਆ ਹੈ ਕਿ ਨਿਤ ਨਾਮ ਸਿਮਰਨ ਨਾਲ ਭੌਜਲ ਤੋਂ ਪਾਰ ਉਤਰਿਆ ਜਾਂਦਾ ਹੈ । ਕਲਜੁਗ ਅਜਿਹੇ ਭਗਤ ਤੋਂ ਡਰਦਾ ਹੈ ਜੋ ਤਨ ਮਨ ਕੁਰਬਾਨ ਕਰ ਕੇ ਪ੍ਰਭੂ ਦੀ ਸ਼ਰਨ ਆਉਂਦਾ ਹੈ ।

**ਬਾਨਵੀਂ ਸਾਖੀ** ਵਿਚ ਸੁਖਮਨੀ ਸਾਹਿਬ ਜੀ ਦੀ ਮਹਿਮਾ ਗਾਈ ਗਈ ਹੈ । ਇਸ ਸਾਖੀ ਵਿਚ ਗੁਰੂ ਗੋਬਿੰਦ ਸਿੰਘ ਜੀ ਦਾ ਉਪਦੇਸ਼ ਅਤੇ ਜਪੁਜੀ ਸਾਹਿਬ ਦੇ ਜਾਪ ਦੇ ਫਲ ਦੀ ਵਿਆਖਿਆ ਵੀ ਅੰਕਿਤ ਕੀਤੀ ਗਈ ਹੈ ।

**ਤਿਰਾਨਵੀਂ ਸਾਖੀ** ਵਿਚ ਜਪੁਜੀ ਸਾਹਿਬ ਦਾ ਪਰਮਾਰਥ ਗੁਰ ਸੰਗਤਾਂ ਦੀ ਭੇਟ

---

[1]ਇਹ ਸਕੇਤ ਪੁਰਾਤਨ ਵਿਚਾਰਧਾਰਾ ਦੇ ਸੰਦਰਭ ਦਾ ਹੈ ।

ਕੀਤਾ ਗਿਆ ਹੈ ਅਤੇ ਇਸ ਦੇ ਫਲ ਦਾ ਵੀ ਸੰਕੇਤ ਦਿੱਤਾ ਹੈ। ਇਸ ਸਾਖੀ ਵਿਚ ਤਮਾਕੂ ਸੰਬੰਧੀ ਵਿਚਾਰ ਵੀ ਉਲੇਖੇ ਗਏ ਹਨ। ਤਮਾਕੂ ਦੀ ਵਰਤੋਂ ਵਰਜੀ ਗਈ ਹੈ। ਤਮਾਕੂ ਦੀ ਉਪਜ ਵਾਲੀ ਖੇਤੀ ਨਾਪਾਕ ਹੁੰਦੀ ਹੈ।

**ਚੁਰਾਨਵੀਂ ਸਾਖੀ** ਵਿਚ ਮੁਲਤਾਨੀ ਸਿੰਘਾਂ ਦੀ ਗੁਰੂ ਸਾਹਿਬ ਨਾਲ ਵਾਰਤਾਲਾਪ ਹੈ। ਤਮਾਕੂ ਨੂੰ ਤਿਆਗਣ ਦੀ ਵਿਆਖਿਆ ਅਤੇ ਇਸ ਪ੍ਰਤੀ ਘ੍ਰਿਣਾ ਦਾ ਵਰਨਣ ਹੈ। ਇਸ ਸਾਖੀ ਵਿਚ ਦੁਆਪਰ ਜੁੱਗ ਦੀ ਕਥਾ ਵੀ ਮਿਲਦੀ ਹੈ।

**ਪਚਾਨਵੀਂ ਸਾਖੀ** ਵਿਚ ਤਮਾਕੂ ਦੀਆਂ ਹਾਨੀਆਂ ਦੀ ਚਰਚਾ ਕੀਤੀ ਗਈ ਹੈ। ਇਸ ਸਾਖੀ ਵਿਚ ਤੁਰਕਾਂ ਸੰਬੰਧੀ ਵਿਵਹਾਰ ਦਾ ਵੀ ਵੇਰਵਾ ਮਿਲਦਾ ਹੈ।

**ਛਿਆਨਵੀਂ ਸਾਖੀ** ਵਿਚ ਪਿਛਲੇ ਤਿੰਨ ਜੁੱਗਾਂ ਵਿਚ ਕੇਸ ਧਾਰਨ ਸੰਬੰਧੀ ਵਿਆਖਿਆ ਅੰਕਿਤ ਕੀਤੀ ਗਈ ਹੈ। ਇਸ ਸਾਖੀ ਵਿਚ ਇਹ ਵੀ ਉਲੇਖ ਮਿਲਦਾ ਹੈ ਕਿ ਬਾਬਾ ਰਾਮ ਕੁਇਰ ਜੀ ਨੇ ਦਸਿਆ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਨੇ 500 ਸਾਖੀ ਹਜ਼ੂਰ ਸਾਹਿਬ ਵਿਚ ਕਥੀ ਸੀ।

**ਸਤਾਨਵੀਂ ਸਾਖੀ** ਵਿਚ ਮੁਸਲਮਾਨਾਂ ਅਤੇ ਫਕੀਰਾਂ ਦੀਆਂ ਕਥਾਵਾਂ ਹਨ। ਬਹਾਦਰ ਸ਼ਾਹ ਸੰਬੰਧੀ ਵੀ ਵਾਰਤਾ ਦਰਜ ਕੀਤੀ ਗਈ ਹੈ। ਇਸ ਸਾਖੀ ਵਿਚ ਗੁਰੂ ਗੋਬਿੰਦ ਸਿੰਘ ਜੀ ਦਾ ਦੱਖਣ ਜਾਂਦੇ ਦਾਦੂ ਦੁਆਰੇ ਜਾਣ ਦਾ ਹਾਲ ਵੀ ਮਿਲਦਾ ਹੈ।

**ਅਠਾਨਵੀਂ ਅਤੇ ਨੜਿਨਵੀਂ ਸਾਖੀਆਂ** ਵਿਚ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਇਕ ਪਠਾਣ ਰਾਹੀਂ ਕਟਾਰ ਵਜਣ ਤੇ ਜ਼ਖਮੀ ਹੋਣ ਦੀ ਕਥਾ ਦਾ ਵਰਨਨ ਹੈ। ਇਕ ਸਿੱਖ ਨੇ ਉਸ ਪਠਾਣ ਦਾ ਜਿਸ ਨੇ ਗੁਰੂ ਸਾਹਿਬ ਉੱਤੇ ਵਾਰ ਕੀਤਾ ਸੀ ਆਪਣੀ ਤਲਵਾਰ ਨਾਲ ਸਿਰ ਧੜ ਤੋਂ ਵੱਖ ਕਰ ਦਿੱਤਾ। ਬਹਾਦਰ ਸ਼ਾਹ ਬਾਦਸ਼ਾਹ ਦੇ ਗੁਰੂ ਸਾਹਿਬ ਦੀ ਟਹਿਲ ਲਈ ਵੈਦ ਭੇਜਣ ਦਾ ਹਾਲ ਵੀ ਮਿਲਦਾ ਹੈ। ਗੁਰੂ ਸਾਹਿਬ ਦੇ ਜੋਤੀ ਜੋਤਿ ਸਮਾਉਣ ਅਤੇ ਸਸਕਾਰ ਦੇ ਹਾਲ ਦਾ ਵਿਸਥਾਰ ਅੰਕਿਤ ਕੀਤਾ ਗਿਆ ਹੈ। ਅਹਿਮਦ ਸ਼ਾਹ ਦੁਰਾਨੀ ਸੰਬੰਧੀ ਭਵਿੱਖ ਬਾਣੀ ਵੀ ਕੀਤੀ ਗਈ ਹੈ।

**ਸੌਵੀਂ ਸਾਖੀ** ਵਿਚ ਭਗਤ ਨੈਣੇ ਜੀ ਦੀ ਸੁਣਾਈ ਹੋਈ ਗੁਰੂ ਗੋਬਿੰਦ ਸਿੰਘ ਜੀ ਸੰਬੰਧੀ ਕਥਾ ਦਾ ਵਿਵਰਣ ਹੈ। ਇਹ ਰਾਮ ਕੁਇਰ ਜੀ ਨੇ ਸਰਵਨ ਕਰਨ ਉਪਰੰਤ ਭਾਈ ਸਾਹਿਬ ਸਿੰਘ ਕੋਲੋਂ ਅੰਕਿਤ ਕਰਵਾਈ ਸੀ।

'ਸੌ ਸਾਖੀ' ਵਿਚ ਦਰਜ ਕੀਤੀਆਂ ਗਈਆਂ ਸਾਖੀਆਂ ਵਿਚੋਂ ਸਦਾਚਾਰਕ ਸਿਖਿਆ ਮਿਲਦੀ ਹੈ ਅਤੇ ਸਿੱਖੀ ਦੀ ਰਹਿਤ-ਮਰਿਆਦਾ ਦਾ ਸਰਵੇਖਣ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਹੁੰਦਾ ਹੈ: ਗੁਰਸਿੱਖ ਖੰਡੇ ਦੀ ਪਾਹੁਲ ਛਕਦਾ ਹੈ। ਉਹ ਅੰਮ੍ਰਿਤ ਵੇਲੇ ਉਠਦਾ ਹੈ। ਉਹ ਕੇਸ ਰੱਖਦਾ ਹੈ ਅਤੇ ਨੰਗੇ ਸਿਰ ਜਾਂ ਖੁੱਲ੍ਹੇ ਕੇਸ ਨਹੀਂ ਰਹਿੰਦਾ। ਉਹ ਕਿਰਤ ਕਰਦਾ ਹੈ ਅਤੇ ਨਾਮ ਜਪਦਾ ਹੈ। ਉਹ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਮੰਨਦਾ ਹੈ। ਉਹ ਆਪਣੀ ਕਮਾਈ ਵਿਚੋਂ ਦਸਵੰਧ ਕੱਢਦਾ ਹੈ ਅਤੇ ਵੰਡ ਕੇ ਛੱਕਦਾ ਹੈ। ਉਹ ਸੱਚ ਕਮਾਉਂਦਾ ਹੈ ਅਤੇ ਝੂਠ ਨਹੀਂ ਬੋਲਦਾ ਅਤੇ ਨਾ ਹੀ ਸੁਣਦਾ ਹੈ। ਉਹ ਬੁੱਤ-ਪੂਜਾ ਵਿਚ ਵਿਸ਼ਵਾਸ ਨਹੀਂ ਰੱਖਦਾ

ਅਤੇ ਪੂਜਾ ਦਾ ਧੰਨ ਨਹੀਂ ਖਾਂਦਾ। ਉਹ ਸ਼ਾਦੀ ਸਮੇਂ ਅਨੰਦੁ ਸਾਹਿਬ ਪੜ੍ਹਦਾ ਹੈ। ਉਹ ਮੁੰਡਨ ਸੰਸਕਾਰ ਅਤੇ ਵਰਣ ਆਸ਼੍ਰਮ ਵਿਚ ਵਿਸ਼ਵਾਸ ਨਹੀਂ ਰੱਖਦਾ। ਗੁਰਸਿੱਖ ਅੱਧੇ ਨਾਮ ਨਾਲ ਦੂਜੇ ਨੂੰ ਸੰਬੋਧਨ ਨਹੀਂ ਕਰਦਾ। ਉਹ ਬਾਣੀ ਪੜ੍ਹਨ ਅਤੇ ਅਰਦਾਸ ਕਰਨ ਉਪਰੰਤ ਕੜਾਹ ਪ੍ਰਸ਼ਾਦ ਵੰਡਦਾ ਹੈ। ਉਹ ਤ੍ਰਿਭਾਵਲੀ ਦਾ ਕੜਾਹ ਕਰਦਾ ਹੈ ਅਤੇ ਪ੍ਰਸ਼ਾਦ ਵਿਚ ਲੋਭ ਤੇ ਈਰਖਾ ਨਹੀਂ ਕਰਦਾ। ਉਹ ਮ੍ਰਿਤੂ ਹੋਣ ਦੇ ਅਵਸਰ ਉੱਤੇ ਰੋਂਦਾ ਨਹੀਂ। ਉਹ ਤਮਾਕੂ ਦੀ ਵਰਤੋਂ ਨਹੀਂ ਕਰਦਾ ਅਤੇ ਗੁਰਸਿੱਖਾਂ ਨਾਲ ਸਾਕ ਕਰਦਾ ਹੈ ਆਦਿ।

'ਸੌ ਸਾਖੀ' ਦੀ ਲਿਖਤ ਜੁੜਵੀਂ ਹੈ। ਇਸ ਦੀ ਭਾਸ਼ਾ ਸਧੁੱਕੜੀ, ਬ੍ਰਜ ਭਾਸ਼ਾ ਅਤੇ ਪੁਰਾਣੀ ਪੰਜਾਬੀ ਹੈ ਜੋ ਗੱਦ ਅਤੇ ਪੱਦ ਦੀ ਮਿਸ਼ਰਿਤ ਹੈ ਪਰ ਕ੍ਰਿਆ ਰੂਪ ਵਧੇਰੇ ਆਧੁਨਿਕ ਪੰਜਾਬੀ ਵਾਲੇ ਹਨ। ਜਿਵੇਂ 'ਹੋਵੇਗਾ, 'ਰਹੋਗੇ', 'ਮੱਥਾ ਟੇਕਿਆ', 'ਰਚਿਆ', 'ਹੈਗਾ' ਆਦਿ। ਕਿਤੇ ਕਿਤੇ ਲਹਿੰਦੀ ਰੂਪ ਵੀ ਮਿਲਦੇ ਹਨ। ਪੁਰਾਣੀ ਪੰਜਾਬੀ ਵਾਲੇ ਕਾਰਕੀ ਪਿਛੇਤਰ ਵੀ ਮਿਲਦੇ ਹਨ ਜਿਵੇਂ 'ਪ੍ਰਤਾਪਿ', 'ਗੀਤ' 'ਸੁਰਤਿ' ਪਰ ਵਰਤੋਂ ਵਿਚ ਇਕਸਾਰਤਾ ਨਹੀਂ। ਸਹਾਇਕ ਕ੍ਰਿਆਵਾਂ ਵਰਤੀਆਂ ਹਨ ਪਰ ਇਨ੍ਹਾਂ ਦੇ ਰੂਪ ਵੀ ਇਕੋ ਜਿਹੇ ਨਹੀਂ—'ਥੇ' 'ਥੀ', 'ਹੈ' ਆਦਿ ਵੀ ਵਰਤੇ ਹਨ ਤੇ 'ਸੀ', 'ਸੰਨ' ਆਦਿ ਵੀ। ਸ਼ਬਦਾਵਲੀ ਰਲੀ ਮਿਲੀ ਹੈ। ਇਸ ਵਿਚ ਅੰਗਰੇਜ਼ੀ ਦਾ ਕੋਈ ਸ਼ਬਦ ਨਹੀਂ ਦਿਸਦਾ। ਫ਼ਾਰਸੀ ਸ਼ਬਦਾਂ ਦਾ ਪੰਜਾਬੀ ਵਾਲਾ ਰੂਪ ਹੀ ਵਰਤਿਆ ਹੈ। ਸੰਬੰਧਕ ਪੰਜਾਬੀ ਵਾਲੇ 'ਦਾ', 'ਦੇ', 'ਨੂੰ', 'ਵਿਚ', 'ਨਾਲ' ਆਏ ਹਨ ਅਤੇ ਹਿੰਦੀ ਵਾਲੇ 'ਕਾ' 'ਕੇ', 'ਕੋ' ਆਦਿ ਵੀ ਮਿਲਦੇ ਹਨ। ਵਾਕ ਛੋਟੇ ਛੋਟੇ ਤੇ ਇਕਹਿਰੇ ਹਨ। ਸੰਯੁਗਤ ਤੇ ਮਿਸ਼ਰਿਤ ਵਾਕ ਬਹੁਤ ਘੱਟ ਹਨ। ਇਸ ਕਾਰਣ ਯੋਜਕਾਂ ਦੀ ਵਰਤੋਂ ਵੀ ਬਹੁਤੀ ਨਹੀਂ ਮਿਲਦੀ। ਲਿਖਤ ਪਦ-ਛੇਦ ਵਾਲੀ ਨਹੀਂ ਸਗੋਂ ਜੁੜਵੀਂ ਹੈ।

ਸ਼ੈਲੀ ਜਨਮਸਾਖੀਆਂ ਵਾਲੀ ਬਣਾਉਣ ਦਾ ਜਤਨ ਕੀਤਾ ਹੈ। ਬਹੁਤ ਥਾਈਂ ਵਾਕ ਕਾਵਿ ਪੰਗਤੀਆਂ ਵਾਂਗ ਰਚੇ ਹਨ। ਪਰ ਇਹ ਸ਼ੈਲੀ ਨਿਖਰ ਨਹੀਂ ਸਕੀ। ਸ਼ੈਲੀ ਦੀ ਨੁਹਾਰ ਪਰੰਪਰਾਗਤ ਹੈ। ਥਾਂ ਥਾਂ ਤੇ ਗੁਰ ਵਾਕਾਂ ਰਾਹੀਂ ਕਥਾ ਅਤੇ ਬ੍ਰਿਤਾਂਤਾਂ ਦੀ ਰਚਨਾ ਕੀਤੀ ਗਈ ਹੈ। ਗੁਰੂ ਗੋਬਿੰਦ ਸਿੰਘ ਜੀ ਨੂੰ ਉੱਤਮ ਪੁਰਸ਼ ਵਿਚ ਬੁਲਾਇਆ ਗਿਆ ਹੈ। ਲੇਖਕ ਨੇ ਗੁਰੂ ਗੋਬਿੰਦ ਸਿੰਘ ਨੂੰ ਇਕ ਧਾਰਮਿਕ ਨੇਤਾ ਅਤੇ ਯੋਧੇ ਦੇ ਰੂਪ ਵਿਚ ਦਰਸਾਉਣ ਦਾ ਯਤਨ ਕੀਤਾ ਹੈ। ਗੁਰੂ ਮਹਿਮਾ ਨੂੰ ਸਨਮੁਖ ਰਖਿਆ ਗਿਆ ਹੈ ਅਤੇ ਗੁਰਬਾਣੀ ਦੇ ਅਰਥਾਂ ਦੀ ਸਪਸ਼ਟਤਾ ਹਿੱਤ ਧਾਰਮਿਕ ਪਰੰਪਰਾ ਵੱਲ ਵੀ ਸੰਕੇਤ ਕੀਤੇ ਗਏ ਹਨ। ਧਾਰਮਿਕ ਅਤੇ ਸਿੱਧਾਂਤਿਕ ਪੱਖਾਂ ਨੂੰ ਨਿਖੇੜਣ ਹਿੱਤ ਸਾਧਾਰਣ ਵਾਰਤਾਲਾਪ ਅਤੇ ਕਥਾਵਾਂ ਦਾ ਆਸਰਾ ਲਿਆ ਗਿਆ ਹੈ। ਮਿਥਿਹਾਸਕ ਪ੍ਰਸੰਗਾਂ ਦਾ ਉਲੇਖ ਇਸ ਲਈ ਮਿਲਦਾ ਹੈ ਕਿ ਸਮੇਂ ਸਮੇਂ ਮੂਲ ਲਿਖਤ ਵਿਚ ਰਲੇ ਪਾਏ ਗਏ ਹਨ। ਧਾਰਮਿਕ ਦ੍ਰਿਸ਼ਟਾਂਤਾਂ ਦੀ ਵਿਆਖਿਆ ਦੇ ਨਾਲ ਨਾਲ ਸਮਕਾਲੀ ਸਮੇਂ ਦੀਆਂ ਸਥਿਤੀਆਂ ਅਤੇ ਧਾਰਮਿਕ ਅਤੇ ਸਮਾਜਿਕ ਅਵਸਥਾ ਜਿਵੇਂ ਤੁਰਕਾਂ ਦਾ ਜ਼ੁਲਮ ਆਦਿ, ਵੀ ਪ੍ਰਗਟ ਕੀਤੀ ਗਈ ਹੈ। ਲਿਖਤ ਵਿਚ ਪੌਰਾਣਿਕ ਹਵਾਲਿਆਂ ਦੀ ਬਹੁ-ਗਿਣਤੀ ਵੇਖਣ ਵਿਚ ਆਉਂਦੀ ਹੈ। ਇਸ ਸੰਗ੍ਰਹਿ ਵਿਚ ਦਿੱਤੀਆਂ ਗਈਆਂ ਭੂਤਕਾਲ ਦੀਆਂ ਘਟਨਾਵਾਂ

ਬਹੁਤ ਦਿਲਚਸਪ ਹਨ ਜਿਨ੍ਹਾਂ ਨੂੰ ਭਵਿੱਖਤ ਵਾਕਾਂ ਦੁਆਰਾ ਸ਼ਿੰਗਾਰਿਆ ਗਿਆ ਹੈ। ਪਰੰਤੂ ਫਿਰ ਵੀ ਇਹ ਕਹਿਣਾ ਉਚਿਤ ਹੋਵੇਗਾ ਕਿ 'ਸੌ ਸਾਖੀ' ਵਿਚ ਗੁਰੂ ਗੋਬਿੰਦ ਸਿੰਘ, ਬੰਦਾ ਬਹਾਦਰ, ਸਿੱਖ ਮਿਸਲਾਂ ਅਤੇ ਅੰਗਰੇਜ਼ਾਂ ਦੇ ਆਗਮਨ ਸੰਬੰਧੀ ਵਡਮੁੱਲੀ ਸਮੱਗਰੀ ਅੰਕਿਤ ਕੀਤੀ ਗਈ ਹੈ ਜੋ ਸਾਡੇ ਗਿਆਨ ਵਿਚ ਵਾਧਾ ਕਰਦੀ ਹੈ। ਜੇਕਰ ਇਸ ਸਮੱਗਰੀ ਦੀ ਵਰਤੋਂ ਇਤਿਹਾਸਕ ਸੋਮਿਆਂ ਦੀ ਸਹਾਇਤਾ ਨਾਲ ਕੀਤੀ ਜਾਵੇ ਤਾਂ ਲਾਭਦਾਇਕ ਸਿੱਟੇ ਨਿਕਲ ਸਕਦੇ ਹਨ ਜੋ ਇਤਿਹਾਸਕ ਪੱਖ ਤੋਂ ਅਦੁੱਤੀ ਹੋਣਗੇ। ਲੇਖਕ ਦਾ ਨਿੱਜੀ ਤਜਰਬਾ ਬ੍ਰਿਤਾਂਤਾਂ ਦੀ ਵਿਆਖਿਆ ਵਿਚ ਦਿੱਤੀਆਂ ਗਈਆਂ ਤਫ਼ਸੀਲਾਂ, ਦ੍ਰਿਸ਼ਟਾਂਤ ਆਦਿ ਤੋਂ ਉਜਾਗਰ ਹੁੰਦਾ ਹੈ ਅਤੇ ਸਾਹਿੱਤਕ ਰੂਪ ਨੂੰ ਨਿਖਾਰਦਾ ਹੈ। ਪੰਜਾਬੀ ਭਾਸ਼ਾ ਵਿਚ ਸਾਖੀ ਰਚਨਾ ਦੀ ਸ਼ੈਲੀ ਨੂੰ ਉਜਾਗਰ ਕਰਨ ਵਿਚ ਇਹ ਪੁਸਤਕ ਕਿਸੇ ਹੱਦ ਤਕ ਸਹਾਈ ਹੋਈ ਹੈ ਪਰੰਤੂ ਭਾਸ਼ਾ ਦਾ ਸਰੂਪ ਇਸ ਰਚਨਾ ਨੂੰ ਗੁਰੂ ਗੋਬਿੰਦ ਸਿੰਘ ਕਾਲ ਦੀ ਸਿੱਧ ਨਹੀਂ ਕਰਦਾ। ਨਿਸ਼ਚੇ ਹੀ ਲੇਖਕ ਨੇ ਗੁਰਮਤ ਦੀ ਵਿਆਖਿਆ ਦੀ ਵਿਧੀ ਦਾ ਵਿਸਥਾਰ ਕੀਤਾ ਹੈ।

'ਸੌ ਸਾਖੀ' ਵਿਚ ਕਈ ਹੋਰ ਰਚਨਾਵਾਂ ਦੀ ਹਵਾਲੇ ਵਜੋਂ ਵਰਤੋਂ ਹੋਈ ਮਿਲਦੀ ਹੈ। ਅਜਿਹੇ ਹਵਾਲਿਆਂ ਨਾਲ ਲੇਖਕ ਨੇ ਆਪਣੀ ਸਾਮੱਗਰੀ ਨੂੰ ਸਪੱਸ਼ਟ ਕੀਤਾ ਹੈ। ਇਸ ਪ੍ਰਕਾਰ ਦੀਆਂ ਰਚਨਾਵਾਂ ਹਨ —ਭੂਪ ਨਾਮਾ, ਰਹਿਤ ਨਾਮਾ, ਮੁਕਤ ਨਾਮਾ, ਜਪੁ ਮਹਿਮਾ, ਨੀਤੀ ਬਚਨ ਕਲਿ ਨਾਮਾ, ਕਲਿਵਾਰਤਾ, ਅਰਦਾਸਾਂ ਆਦਿ। ਆਪਣੀ ਗੱਲ ਨੂੰ ਸਪੱਸ਼ਟ ਕਰਨ ਲਈ ਲੇਖਕ ਦ੍ਰਿਸ਼ਟਾਂਤਾਂ, ਪ੍ਰਤੀਕਾਂ ਅਤੇ ਅਲੰਕਾਰਾਂ ਦੀ ਸਹਾਇਤਾ ਲੈਂਦਾ ਹੈ। ਅਜਿਹਾ ਕਰਨ ਵੇਲੇ ਉਹ ਲੋਕ-ਗਿਆਨ ਦੇ ਬਹੁਤ ਨੇੜੇ ਰਹਿੰਦਾ ਹੈ। ਉਦਾਹਰਣ ਵਜੋਂ ਲੇਖਕ ਇਹ ਕਹਿਣਾ ਚਾਹੁੰਦਾ ਹੈ ਕਿ ਬਿਨਾਂ ਇੱਛਾ ਸੇਵਕ ਗੁਰੂ ਤੋਂ ਦਾਤਾਂ ਨਹੀਂ ਲੈ ਸਕਦਾ ਗੁਰੂ ਭਾਵੇਂ ਕਿੰਨਾ ਵੀ ਦਾਤਾਂ ਵੰਡਣ ਦਾ ਇਛੁਕ ਕਿਉਂ ਨਾ ਹੋਵੇ, ਤਾਂ ਉਹ ਇਹ ਸੰਕੇਤ ਦਿੰਦਾ ਹੈ : 'ਚੰਦਨ ਪਰਉਪਕਾਰ ਹਿਤ ਬਨ ਰਹੇ ਸੁਚੇਤ' ਭਾਵ ਚੰਦਨ ਤਾਂ ਖ਼ੁਸ਼ਬੂ ਦੇ ਰਿਹਾ ਹੋਵੇ ਅਤੇ ਬਾਂਸ ਆਪਣੀ ਸਿਆਣਪ ਦਰਸਾਉਂਦਾ ਹੋਇਆ ਕਹੇ ਕਿ ਉਸ ਨੇ ਸੁਗੰਧੀ ਆਪਣੇ ਵਿਚ ਨਹੀਂ ਵਸਣ ਦੇਣੀ। 'ਚਾਤ੍ਰਿਕ ਚੁਪਕਾ ਹੋਇ ਰਹਾ ਕਿਆ ਬਾਦਲ ਹੇਤ' ਜੇਕਰ ਬਦਲ ਤਾਂ ਸਵਾਂਤੀ ਬੂੰਦਾਂ ਪਾਵੇ ਅਤੇ ਬੰਬੀਹਾ ਆਪਣਾ ਮੂੰਹ ਹੀ ਮੀਟ ਲਵੇ ਤਾਂ ਬਦਲ ਦੇ ਕੀ ਵੱਸ ਹੁੰਦਾ ਹੈ। 'ਘੜਾ ਲਜੁ ਹਥੁ ਖਸਮ ਦੇ ਕਿਆ ਕੂਪ ਨ ਦੇਤ' ਜੇਕਰ ਕੋਈ ਪਿਆਸਾ ਵਿਅਕਤੀ ਘੜਾ ਅਤੇ ਲੱਜ ਲੈ ਕੇ ਖੂਹ ਦੀ ਮਣ ਉੱਤੇ ਖੜਾ ਹੋ ਜਾਵੇ ਅਤੇ ਕਹੇ ਕਿ ਖੂਹ ਪਾਣੀ ਨਹੀਂ ਦਿੰਦਾ ਤਾਂ ਇਹ ਕਿਥੋਂ ਤਕ ਠੀਕ ਹੋਵੇਗਾ। 'ਲੇਪਨ ਹਾਰੇ ਦੋਸ ਕ੍ਰਿਆ ਭੀਤ ਗਿਰਦੀ ਰੇਤ' ਜੇ ਕੰਧ ਰੇਤ ਦੀ ਹੀ ਬਣਾਈ ਗਈ ਹੋਵੇ ਤਾਂ ਕੰਧ ਲਿਪਣ ਵਾਲੇ ਦਾ ਕੀ ਦੋਸ਼ ਹੈ ਆਦਿ ਆਦਿ।

ਇਸ ਪੁਸਤਕ ਵਿਚ ਅੰਕਿਤ ਕੀਤੇ ਗਏ ਸੰਮਤ ਪੁਰਾਤਨ ਅਤੇ ਗੁਪਤ ਢੰਗ ਨਾਲ ਦਿੱਤੇ ਗਏ ਹਨ ਜਿਨ੍ਹਾਂ ਨੂੰ ਜੁਗਤ ਨਾਲ ਸਮਝਣਾ ਲੋੜੀਂਦਾ ਹੈ। ਕਈ ਵਿਦਵਾਨਾਂ ਨੇ ਸੰਮਤਾਂ ਦੇ ਇਨ੍ਹਾਂ ਵਿਸ਼ੇਸ਼ ਚਿੰਨ੍ਹਾਂ ਦੀ ਆਪਣੇ ਹੀ ਢੰਗ ਨਾਲ ਤਰਜਮਾਨੀ ਕਰ ਲਈ ਹੈ ਜੋ ਕਿਸੇ ਨਿੱਗਰ ਦਲੀਲ ਦੀ ਗ਼ੈਰ-ਹਾਜ਼ਰੀ ਵਿਚ ਅਨੁਕੂਲ ਨਹੀਂ ਸਮਝੀ ਜਾ ਸਕਦੀ।

'ਸੌ ਸਾਖੀ' ਵਿਚ ਆਏ ਭਵਿੱਖਤ ਵਾਕਾਂ ਸੰਬੰਧੀ ਇਥੇ ਇਹ ਕਹਿਣਾ ਉਚਿਤ ਹੋਵੇਗਾ ਕਿ 'ਸੌ ਸਾਖੀ' ਦੀ ਪ੍ਰਸਿੱਧੀ ਦਾ ਵੱਡਾ ਕਾਰਣ ਹੀ ਇਸ ਵਿਚ ਆਏ ਉਹ ਵਾਕ ਹਨ ਜਿਨ੍ਹਾਂ ਵਿਚ ਭੂਤਕਾਲ ਦੀਆਂ ਘਟਨਾਵਾਂ ਨੂੰ ਭਵਿੱਖਤ ਦੇ ਪਹਿਰਾਏ ਵਿਚ ਮੋਤੀਆਂ ਵਾਂਗ ਜੜਿਆਂ ਗਿਆ ਹੈ। ਇਹ ਭਵਿੱਖ ਬਾਣੀ ਇਸ ਪੁਸਤਕ ਦੇ ਕਰਤਾ ਨੇ ਕਿਤੇ ਕਿਤੇ ਤਾਂ ਸਪੱਸ਼ਟ ਸ਼ਬਦਾਂ ਵਿਚ ਵਰਣਨ ਕੀਤੀ ਹੈ ਪਰੰਤੂ ਕਈ ਥਾਵਾਂ ਤੇ ਸੰਕੇਤਿਕ ਸ਼ਬਦਾਂ ਵਿਚ ਅਤੇ ਪਾਠਕ ਇਸ ਦੇ ਅੰਤਰੀਵ ਭਾਵ ਨੂੰ ਆਪਣੀ ਬੁੱਧੀ ਅਤੇ ਰਾਏ ਅਨੁਸਾਰ ਚਿੱਤਰ ਸਕਦੇ ਹਨ। ਜਿਵੇਂ ਅੰਗਰੇਜ਼ਾਂ ਦੇ ਪਹਿਲਾਂ ਲੁਧਿਆਣੇ ਵਿਖੇ ਛਾਉਣੀ ਦੀ ਸੁਥਾਪਨਾ ਕਰਨ ਦਾ ਵਰਣਨ ਸਾਫ ਸ਼ਬਦਾਂ ਵਿਚ ਕੀਤਾ ਹੈ ਪਰੰਤੂ ਰਾਮ ਸਿੰਘ ਸੰਬੰਧੀ ਜਾਣ-ਪਛਾਣ ਦੇਣ ਤੋਂ ਬਿਨਾਂ ਹੀ ਭਵਿੱਖ ਵਾਕ ਅੰਕਿਤ ਕੀਤੇ ਗਏ ਹਨ। ਇਸ ਪੋਥੀ ਵਿਚ ਇਹ ਵੀ ਭਵਿੱਖ ਬਾਣੀ ਸਪੱਸ਼ਟ ਸ਼ਬਦਾਂ ਵਿਚ ਮਿਲਦੀ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਕਿਹਾ ਸੀ ਕਿ ਉਹ ਫਿਰ ਯਾਰ੍ਹਵੀਂ ਵਾਰ ਅੰਮ੍ਰਿਤਸਰ ਵਿਖੇ ਆਉਣਗੇ। ਅਹਿਮਦ ਸ਼ਾਹ ਅਬਦਾਲੀ ਦੇ ਕਿਸੇ ਇਕ ਹਮਲੇ ਸੰਬੰਧੀ ਵੀ ਸਪੱਸ਼ਟ ਵਾਕ ਅੰਕਿਤ ਹਨ। ਦਲੀਪ ਸਿੰਘ ਨਾਮੀ ਵਿਅਕਤੀ ਦੀ ਜਾਣ-ਪਛਾਣ ਦਿੱਤੇ ਬਿਨਾਂ ਹੀ ਉਸ ਦੇ ਰਾਜ ਦੀ ਸਥਾਪਨਾ ਅਤੇ ਖਾਲਸੇ ਦੀ ਸ਼ਾਨ ਸੰਬੰਧੀ ਵੀ ਅਗ਼ੰਮੀ ਵਾਕਾਂ ਦਾ ਉਲੇਖ ਮਿਲਦਾ ਹੈ। ਕਈਆਂ ਦਾ ਵਿਚਾਰ ਹੈ ਕਿ ਇਹ ਮਹਾਰਾਜਾ ਦਲੀਪ ਸਿੰਘ ਵੱਲ ਸੰਕੇਤ ਹੈ। ਇਕ ਥਾਂ ਰਣ ਸਿੰਘ ਨਾਮੀ ਵਿਅਕਤੀ ਸੰਬੰਧੀ ਭਵਿੱਖਤ ਬਾਣੀ ਦਾ ਵੇਰਵਾ ਮਿਲਦਾ ਹੈ ਜਿਸ ਨੂੰ ਕਈ ਵਿਅਕਤੀ ਮਹਾਰਾਜਾ ਰਣਜੀਤ ਸਿੰਘ ਦਾ ਸੰਕੇਤ ਸਮਝਦੇ ਹਨ। ਇਸੇ ਪ੍ਰਕਾਰ 'ਇਕ ਨਾਰ' ਸ਼ਬਦ ਤੋਂ ਕਈਆਂ ਨੇ 'ਮੋਰਾਂ' ਵੱਲ ਸੰਕੇਤ ਸਮਝਿਆ ਹੈ। ਇਸੇ ਪ੍ਰਕਾਰ ਸੰਗਤ ਸਿੰਘ ਨਾਮੀ ਵਿਅਕਤੀ ਦਾ ਜ਼ਿਕਰ ਇਹ ਸਿੱਧ ਨਹੀਂ ਕਰਦਾ ਕਿ ਲੇਖਕ ਦਾ ਸੰਕੇਤ ਸਿੱਖ ਇਤਿਹਾਸ ਵਿਚ ਆਏ ਇਸ ਨਾਮ ਦੇ ਕਿਸੇ ਵਿਅਕਤੀ ਨੂੰ ਦਰਸਾਉਂਦਾ ਹੈ। ਇਥੇ ਇਹ ਸਪੱਸ਼ਟ ਕਰਨਾ ਉਚਿਤ ਹੋਵੇਗਾ ਕਿ ਇਸ ਪ੍ਰਕਾਰ ਲੇਖਕ ਦੇ ਕਥਨਾਂ ਦੀ ਅਸਲੀਅਤ ਤੱਕ ਪਹੁੰਚਣਾ ਸੌਖਾ ਕੰਮ ਨਹੀਂ। ਕਈ ਛਪੀਆਂ ਹੋਈਆਂ ਪੋਥੀਆਂ ਵਿਚ ਇਹ ਭਵਿੱਖ ਬਾਣੀ ਅੰਕਿਤ ਕੀਤੀ ਗਈ ਹੈ ਕਿ ਫਰੰਗੀਆਂ ਦਾ ਆਗਮਨ ਗੁਰੂ ਤੇਗ ਬਹਾਦਰ ਸਾਹਿਬ ਦੇ ਹੁਕਮ ਅਨੁਸਾਰ ਹੋਵੇਗਾ ਅਤੇ ਇਸ ਉਪਰੰਤ ਫਿਰ ਖਾਲਸੇ ਦੇ ਨਾਲ ਅੰਗਰੇਜ਼ਾਂ ਦੇ ਝਗੜਨ ਉਪਰੰਤ ਉਨ੍ਹਾਂ ਦਾ ਤੇਜ ਘਟੇਗਾ[1]।

ਟੋਪੀ ਧਰ ਜੋ ਮਲੇਛ ਕੋ ਦੇਹੋਂ ਰਾਜ ਸਮਾਜ।
ਜੋ ਤੁਮ ਪਰ ਬਲ ਧਾਰ ਕੇ ਬਹੁਤ ਬਜਾਵੈ ਬਾਜ।
... ... ... ...
ਝਗੜ ਕਰੇ ਜਬ ਖਾਲਸੇ ਤਾਂਹਿ ਘਟਾਊਂ ਓਪ।
ਗੁਰ ਤੇਗ ਬਹਾਦਰ ਕੇ ਹੁਕਮ ਸੇ
ਪ੍ਰਗਟ ਭਿਯੋ ਯਿਹ ਆਏ।

[1]ਪ੍ਰਤਾਪ ਸਿੰਘ ਮਹਿਤਾ, 'ਸੌ ਸਾਖੀ ਸਟੀਕ', ਭਾਗ ਦੂਜਾ, ਪੰਨੇ 519-21, ਸਾਖੀ ਨੰ: 100। ਉਪਰੋਕਤ ਸਾਖੀ ਵਿਚ ਗੁਰੂ ਗੋਬਿੰਦ ਸਿੰਘ ਵਲੋਂ ਭਵਿੱਖ ਬਾਣੀ ਦਿੱਤੀ ਗਈ ਹੈ। 'ਟੋਪੀ ਧਾਰ ਮਲੇਛ' ਤੋਂ ਭਾਵ ਅੰਗਰੇਜ਼ ਤੋਂ ਲਿਆ ਗਿਆ ਹੈ। ਜਦੋਂ ਉਹ ਖਾਲਸੇ ਨਾਲ ਝਗੜਾ ਕਰੇਗਾ ਤਾਂ ਉਸ ਦਾ ਬਲ ਘਟਾ ਦਿੱਤਾ ਜਾਵਗਾ।

ਜਿਥੇ 'ਸੌ ਸਾਖੀ' ਵਿਚ ਅੰਕਿਤ ਭਵਿੱਖ ਵਾਕ ਲੋਕਾਂ ਦੇ ਤਕੀਆ-ਕਲਾਮ ਬਣੇ ਉਥੇ ਕਈ ਹੋਰ ਵਾਕ ਜੋ ਇਸ ਵਿਚ ਅੰਕਿਤ ਨਹੀਂ ਹਨ ਉਹ ਵੀ ਇਸੇ ਪੋਥੀ ਦੀ ਸ਼ਾਮਲ ਸਮੱਗਰੀ ਸਮਝੇ ਗਏ, ਜਿਵੇਂ—

ਜਬ ਹੀ ਰੂਸ ਪੰਜਾਬੇ ਆਵੇ । ਦੁਨੀਆਂ ਮਰੈ ਅੰਨ ਦੇ ਹਾਵੈ ।
ਰੁਪਏ ਸੇਰ ਅੰਨ ਵਿਕਾਵੈ । ਮੇਰਾ ਸਿੱਖ ਭੁਖਾ ਨ ਜਾਵੇ ।

ਸਪੱਸ਼ਟ ਹੈ ਕਿ ਭਵਿੱਖ ਬਾਣੀ 'ਸੌ ਸਾਖੀ' ਦੀ ਨੁਹਾਰ ਕਹੀ ਜਾ ਸਕਦੀ ਹੈ ਅਤੇ ਭਵਿੱਖ ਵਾਕ, 'ਸੌ ਸਾਖੀ' ਵਿਚ ਪਾਏ ਗਏ ਰਲਿਆਂ ਦੀ ਸ਼ਾਹਦੀ ਭਰਦੇ ਹਨ । 'ਸੌ ਸਾਖੀ' ਵਿਚ ਪਹਾੜੀਆਂ ਅਤੇ ਡੋਗਰਿਆਂ ਦੀ ਕੂੜ-ਨੀਤੀ ਦੀ ਵੀ ਦਿਲਚਸਪ ਪਹਿਰਾਏ ਵਿਚ ਚਰਚਾ ਕੀਤੀ ਗਈ ਹੈ । ਇਸ ਪੋਥੀ ਵਿਚ ਖਾਲਸੇ ਦੀ ਚੜ੍ਹਦੀ ਕਲਾ ਦੇ ਸੰਕੇਤਾਂ ਨੇ ਜਿਥੇ ਕੂਕਿਆਂ ਨੂੰ ਪ੍ਰੇਰਨਾ ਤੇ ਸਾਹਸ ਦਿੱਤਾ ਅਤੇ ਨਾਮਧਾਰੀ ਲਹਿਰ ਸਮੇਂ 'ਸੌ ਸਾਖੀ' ਦੇ ਸ਼ਬਦਾਂ ਨੂੰ ਅਟਲ ਵਾਕ ਸਮਝਿਆ ਜਾਣ ਲਗਾ ਉਥੇ ਨਿਹੰਗ ਸਿੰਘਾਂ ਨੇ ਇਸ ਪੋਥੀ ਤੋਂ ਹੁਲਾਰਾ ਪ੍ਰਾਪਤ ਕੀਤਾ ਅਤੇ ਇਸ ਨੂੰ ਵਡਮੁੱਲਾ ਗਹਿਣਾ ਸਮਝ ਕੇ ਆਪਣੇ ਪਾਸ ਰੱਖਣ ਦੀ ਪ੍ਰਥਾ ਤੋਰੀ ।

ਅਸਲ ਵਿਚ 'ਸੌ ਸਾਖੀ' ਭਵਿੱਖ ਨੂੰ ਦਰਸਾਉਣ ਦੀ ਪ੍ਰਾਚੀਨ ਭਾਰਤੀ ਪਰੰਪਰਾ ਦਾ ਇਕ ਉੱਘਾ ਤੇ ਅਨਿਖੜਵਾਂ ਭਾਗ ਪ੍ਰਤੀਤ ਹੁੰਦੀ ਹੈ । ਭਾਰਤੀ ਸੰਸਕ੍ਰਿਤੀ ਵਿਚ ਭਵਿੱਖਤ ਬਾਣੀ ਜਾਂ ਅਗੰਮੀ ਵਾਕ ਪ੍ਰੰਪਰਾਗਤ ਹਨ। ਪ੍ਰੰਪਰਾ ਵਿਸ਼ਵਾਸ ਦੀ ਨਿਸ਼ਚੇ ਹੀ ਇਕ ਅਤਿ ਲੋੜੀਂਦੀ ਤੇ ਸਹਾਇਕ ਸ਼ਰਤ ਮੰਨੀ ਗਈ ਹੈ ਜੋ ਕਿਸੇ ਵੀ ਵਿਸ਼ੇ ਉੱਤੇ ਸਾਡੇ ਨਿਰਣੇ ਨੂੰ ਦ੍ਰਿੜ੍ਹ ਤੇ ਪਕੇਰਾ ਬਣਾਉਣ ਵਿਚ ਸੌ ਪ੍ਰਤੀਸ਼ਤ ਸਹਾਈ ਹੁੰਦੀ ਹੈ ।

ਯੂਰਪ ਦੇ ਵਿਦਵਾਨਾਂ ਨੇ ਪ੍ਰੰਪਰਾ ਨੂੰ ਦੋ ਭਾਗਾਂ ਵਿਚ ਵੰਡਿਆ ਹੈ । ਪਹਿਲਾ ਭਾਗ ਉਹ ਸਮੂਹ ਸਰੋਤ ਹਨ ਜਿਨ੍ਹਾਂ ਦਾ ਮੁੱਢ ਇਕ ਵਿਸ਼ੇਸ਼ ਵਿਅਕਤੀ ਤੋਂ ਉਲੀਕਿਆ ਜਾ ਸਕਦਾ ਹੈ ਅਤੇ ਜਿਹੜੇ ਸਾਡੇ ਤੱਕ ਨਿਸ਼ਚਿਤ ਮਨੋਰਥ ਨਾਲ ਪਹੁੰਚਾਏ ਗਏ ਹਨ ਭਾਵੇਂ ਉਹ ਹੂ-ਬਹੂ ਅਸਲੀ ਰੂਪ ਵਿਚ ਜਾਂ ਮਿਲਾਵਟ ਸਹਿਤ ਸਾਡੇ ਤੱਕ ਪੁੱਜੇ ਹੋਣ । ਪ੍ਰੰਪਰਾ ਦਾ ਦੂਜਾ ਭਾਗ ਉਹ ਸਰੋਤ ਹਨ ਜਿਨ੍ਹਾਂ ਦਾ ਕੋਈ ਨਿਸ਼ਚਿਤ ਕਰਤਾ ਨਹੀਂ ਹੁੰਦਾ ਅਤੇ ਉਹ ਆਪਣੇ ਆਪ ਹੀ ਗਤੀ ਵਿੱਧ ਹੁੰਦੇ ਹਨ -- ਮਿਥਹਾਸ, ਦੰਦ ਕਥਾ, ਪੁਰਾਣਕ ਕਥਾ, ਕਿੱਸਾ ਕਹਾਣੀ, ਸੰਕੇਤਕ ਵਾਕ, ਸਾਖੀ, ਹਿਕਾਇਤ, ਬਿਰਤਾਂਤ, ਅਖੌਤਾਂ ਆਦਿ ਇਸ ਵਰਗ ਵਿਚ ਆਉਂਦੇ ਹਨ । ਇਹ ਸਮੁੱਚੀ ਪ੍ਰੰਪਰਾ ਬਿਨਾਂ ਉਚੇਚ, ਸਵੈ-ਪ੍ਰੇਰਿਕ ਅਤੇ ਸਵੈ-ਚਾਲਿਕ ਰੂਪ ਵਿਚ ਸਾਡੇ ਸਾਹਮਣੇ ਆਉਂਦੀ ਹੈ । ਭਵਿੱਖਤ ਬਾਣੀ ਜਾਂ ਭਵਿੱਖਤ ਵਾਕ ਇਸ ਪ੍ਰੰਪਰਾ ਦਾ ਇਕ ਅਡੋਲਵਾਂ ਤੇ ਆਵੱਸ਼ਕ ਅੰਗ ਹੈ । ਪੁਰਾਤਨ ਸਾਹਿਤ ਜਿਸ ਵਿਚ ਭਵਿੱਖਤ ਪੁਰਾਨ, ਸੰਕਟ ਮੋਚਨ ਸ਼ਬਦ ਆਦਿ ਸੰਮਿਲਤ ਕੀਤੇ ਜਾ ਸਕਦੇ ਹਨ ਇਸੇ ਪ੍ਰੰਪਰਾ ਦਾ ਇਕ ਜੁਜ਼ ਹਨ।

ਉਪਰੋਕਤ ਸੰਦਰਭ ਵਿਚ ਅਸੀਂ ਭਵਿੱਖਤ ਵਾਕਾਂ ਦੇ ਸੰਚਯ ਦਾ ਸੰਕੇਤ ਦਿੰਦੇ ਹਾਂ ਜਿਸ ਵਿਚ ਸੌ ਸਾਖੀ, ਲੋਹ ਪ੍ਰਕਾਸ਼, ਸੂਰਜ ਪ੍ਰਕਾਸ਼ ਅਤੇ ਮੁਸਲਮਾਨੀ ਪੁਸਤਕਾਂ ਵਿਚੋਂ ਭਵਿੱਖ ਵਾਕ ਲਏ ਗਏ ਹਨ । ਇਹ ਪੁਰਾਤਨ ਪਰੰਪਰਾ ਦਾ ਆਧਾਰ ਲੈ ਕੇ ਮਨੁੱਖੀ ਵਿਸ਼ਵਾਸ ਦੇ ਪਾਤਰ ਬਣਨ ਦੇ ਲਖਾਇਕ ਹਨ ਪ੍ਰੰਤੂ ਇਤਿਹਾਸ ਤੱਥਾਂ ਦੀ ਪ੍ਰਮਾਣਿਕਤਾ ਦਾ ਕਾਇਲ

ਹੈ ਅਤੇ ਤੱਥ-ਨਿਰੀਖਣ ਇਸ ਦਾ ਪਹਿਲਾ ਕਰਤੱਵ ਹੈ। ਨਿਸ਼ਚੇ ਹੀ ਭਵਿੱਖ ਬਾਣੀ ਇਸ ਦੇ ਖੇਤਰ ਵਿਚ ਨਹੀਂ ਆਉਂਦੀ ਕਿਉਂ ਜੋ ਉਹ ਇਸ ਦਾ ਆਲੋਚਕ ਹੈ।

'ਸੌ ਸਾਖੀ' ਵਿਚ ਲੇਖਕ ਨੇ ਕਈ ਦ੍ਰਿਸ਼ਟ-ਕੂਟਾਂ ਦੀ ਵਰਤੋਂ ਵੀ ਕੀਤੀ ਹੈ ਜਿਨ੍ਹਾਂ ਨੂੰ ਸਮਝਣ ਲਈ ਨਿਮਨ ਲਿਖਤ ਸੰਕੇਤ ਸਹਾਇਕ ਹੋਣਗੇ। ਪੋਥੀ ਵਿਚ ਜਿਥੇ ਵੀ ਇਨ੍ਹਾਂ ਦੀ ਵਰਤੋਂ ਮਿਲਦੀ ਹੈ ਉਥੇ ਨਿਮਨ ਲਿਖਤ ਗਿਣਤੀ ਸ਼ੁਮਾਰ ਕੀਤੀ ਜਾਣ ਨਾਲ ਅਰਥਾਂ ਦਾ ਭੇਦ ਕਾਫੀ ਹੱਦ ਤੱਕ ਸਮਝ ਵਿਚ ਆ ਸਕਦਾ ਹੈ[1]।

| | | |
|---|---|---|
| ਸ਼ਾਸਤ੍ਰ 6 | ਚੰਦਰਮਾ 1 | ਗ੍ਰਿਹਿ 9 |
| ਰੁਤਾਂ 6 | ਵੇਦ 4 | ਦਿਸ਼ਾ 10 |
| ਵਰਗ 4 | ਖੰਡ 9 | ਜੁਗ 4 |
| ਸਿਧ 84 | ਪਕਸ਼ 2 | ਨਾਥ 9 |
| ਸੁਰ 7 | ਘਰ 6 | ਭੋਜਨ 36 |
| ਦਿਸ਼ਾ 10 | ਵਿਦਿਆ 14 | ਕਰ 2 |
| ਗਜ 4 | ਪੁਰਾਣ 18 | ਜ਼ਮੀਨ 7 |
| ਨੇਤਰ 3 | ਪਹਿਰ 8 | ਦੀਪ 7 |
| ਕੂਟ 4 | ਗੁਣ 3 | ਦਿਗਪਾਲ 8 |
| ਸ਼ਿੰਗਾਰ 16 | ਘੜੀ 64 | ਮੇਦਨੀ 1 |
| ਗੰਗਾ 3 | ਗੁਰ 6 | ਉਪਦੇਸ਼ 6 |
| ਨਰਕ 28 | ਅਰਗ 12 | ਸਿਧ 11 |
| ਆਸਮਾਨ 7 | ਆਸ਼ਰਮ 4 | ਰਿਸ਼ੀ 7 |
| ਬੀਰ 52 | ਅਵਸਥਾ 3 | ਤੱਤ 5 |
| ਕਲਾ 64 | | |

**ਸੰਪਾਦਨ ਜੁਗਤ**

'ਸੌ ਸਾਖੀ' ਦਾ ਇਕ ਖਰੜਾ ਜਿਸ ਦਾ ਨੰਬਰ ਐਮ. 683 ਹੈ, ਪੰਜਾਬ ਸਟੇਟ ਆਰਕਾਈਵਜ਼, ਪਟਿਆਲਾ ਵਿਚ ਪਿਆ ਹੈ। ਇਹ ਖਰੜਾ ਮੁਕੰਮਲ ਹੈ ਅਤੇ ਹੱਥਲੀ ਪੁਸਤਕ ਵਿਚ ਇਸ ਖਰੜੇ ਨੂੰ ਖੋਜ ਦਾ ਆਧਾਰ ਬਣਾਇਆ ਗਿਆ ਹੈ। ਇਸ ਖਰੜੇ ਦੀ ਲਿਖਤ ਦਾ ਨਮੂਨਾ 'ਸੌ ਸਾਖੀ' ਦੇ ਪਹਿਲੇ ਪੰਨੇ ਦੇ ਸਾਹਮਣੇ ਦਿੱਤਾ ਜਾਂਦਾ ਹੈ। ਇਸ ਖਰੜੇ ਦੇ ਅੰਤ ਵਿਚ ਨਿਮਨ ਲਿਖਤ ਸ਼ਬਦ ਲਿਖੇ ਹਨ ਅਤੇ ਉਤਾਰੇ ਦਾ ਸੰਮਤ 1894 ਲਿਖਿਆਹੈ :

---

[1]ਭਿੰਨ ਭਿੰਨ ਦਿਸਟ ਕੂਟਾਂ ਲਈ ਵੇਖੋ, ਕਾਨ੍ਹ ਸਿੰਘ, 'ਮਹਾਨ ਕੋਸ਼', ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1974, ਪੰਨੇ 92, 201, 300, 309, 412, 415, 425, 483, 500, 572, 631, 637, 650, 691, 714, 729, 778, 879, 993, 1008, 1039, 1042, 1084; ਪ੍ਰਤਾਪ ਸਿੰਘ ਮਹਿਤਾ 'ਸੌ ਸਾਖੀ ਸਟੀਕ' ਭਾਗ ਦੂਜਾ, ਪੰਨਾ (ੜ-ੜ 2)

'ਭਾਦਸੋਂ' ਦੀ ਪੰਚਮੀ ਸ੍ਰੀ ਅੰਮ੍ਰਿਤਸਰ ਰਮਦਾਸਪੁਰ। ਸਾਹਿਬ ਸਿੰਘ ਲਿਖਤ ਸਮਾਪਿਤ ਗੁਰ ਰਤਨ ਮਾਲ ਸੁਖ ਸਾਥ.........। ਸੰਮਤ 1894 ਲਿਖੀ ਰਾਜਸਥਾਨ ਨਗਰ ਪਟਿਆਲੇ ਫਾਗੁਨ ਸੁਦੀ 15 ਸਨਿਚਰਵਾਰ ਨੂੰ'। ਇਸ ਖਰੜੇ ਦੀ ਪ੍ਰਮਾਣਿਕਤਾ ਨੂੰ ਜਾਚਣ ਹਿੱਤ ਇਸ ਦਾ ਦੋ ਹੋਰਨਾਂ ਖਰੜਿਆਂ ਨਾਲ ਮਿਲਾਨ ਕੀਤਾ ਗਿਆ ਹੈ ਜੋ ਸਿੱਖ ਰੈਫਰੈਂਸ ਲਾਇਬਰੇਰੀ, ਦਰਬਾਰ ਸਾਹਿਬ, ਅੰਮ੍ਰਿਤਸਰ ਵਿਚ 7165 ਅਤੇ 1595 ਨੰਬਰਾਂ ਹੇਠ ਉਪਲਬਧ ਹਨ। ਖਰੜਾ ਨੰ: 7165 ਜਿਸ ਲਈ ਹੱਥਲੀ ਪੁਸਤਕ ਵਿਚ 'ੳ' ਪੋਥੀ ਦਾ ਸੰਕੇਤਕ ਚਿੰਨ੍ਹ ਵਰਤਿਆ ਗਿਆ ਹੈ ਲਗ ਭਗ ਪੂਰਨ ਹੈ[1]। ਇਸ ਖਰੜੇ ਦੀ ਵਿਸਥਾਰ ਸਹਿਤ ਜਾਣਕਾਰੀ ਇਸ ਪ੍ਰਕਾਰ ਹੈ :

| | |
|---|---|
| ਲੇਖਕ : | ਭਾਈ ਸਾਹਿਬ ਸਿੰਘ |
| ਅਕਾਰ : | 9/3/4 × 1/4" |
| ਲਿਖਤ : | 6/3/4 × 5" |
| ਫੋਲੀਓ : | 99 ਤੋਂ 205 ਪ੍ਰਤੀ ਸਫ਼ਾ 13 ਸਤਰਾਂ |
| ਕਾਗਜ਼ : | ਦੇਸੀ |
| ਲਿਖਤ : | ਸਾਫ਼ ਅਤੇ ਸ਼ੁੱਧ |
| ਹਾਸ਼ੀਆ : | ਰੰਗੀਨ ਅਤੇ ਲਾਲ ਲਕੀਰਾਂ ਵਾਲਾ। |

ਸਿਰਲੇਖ, ਛੰਦਾਂ ਦੇ ਨਾਮ ਅਤੇ ਕ੍ਰਮ-ਅੰਕ ਕਈ ਥਾਈਂ ਲਾਲ ਸਿਆਹੀ ਨਾਲ ਲਿਖੇ ਹੋਏ ਹਨ। ਪੱਤਰੇ ਫੱਟਣ ਕਰ ਕੇ ਕਈ ਥਾਈਂ ਚੇਪੀਆਂ ਲਾ ਕੇ ਨਵੇਂ ਸਿਰੇ ਮੁਰੰਮਤ ਕੀਤੀ ਗਈ ਹੈ। ਪੁਸਤਕ ਸਜਿਲਦ ਹੈ ਅਤੇ ਚੰਗੀ ਹਾਲਤ ਵਿਚ ਹੈ ਪਰੰਤੂ ਅੰਤਲਾ ਪੰਨਾ ਨਹੀਂ ਹੈ।

ਖਰੜਾ ਨੰ: 1595 ਜਿਸ ਨੂੰ 'ਅ' ਪੋਥੀ ਦਾ ਨਾਮ ਦਿੱਤਾ ਹੈ ਮੁਕੰਮਲ ਹੈ ਪਰੰਤੂ ਇਸ ਦੀਆਂ 87 (ਅੱਧੀ) ਤੋਂ 100 ਸਾਖੀਆਂ ਦੀ ਤਰਤੀਬ ਮੂਲ ਖਰੜੇ ਅਤੇ 7165 ਨੰਬਰ ਦੇ ਖਰੜੇ ਨਾਲ ਨਹੀਂ ਮਿਲਦੀ। ਇਕ ਤਾਂ ਉਨ੍ਹਾਂ ਸਾਖੀਆਂ ਦੇ ਨੰਬਰ ਉਲਟ ਪੁਲਟ ਹਨ ਅਤੇ ਦੂਜੇ ਵਿਸ਼ੇ ਵਸਤੂ ਵਿਚ ਕਿਤੇ ਕਿਤੇ ਫ਼ਰਕ ਹੈ ਜਿਸ ਦੇ ਅੰਦਰ ਦੀ ਵੰਨਗੀ ਸਾਖੀ ਨੰ, 87 ਦੇ ਵਰਣਨ ਦੇ ਦੌਰਾਨ ਫੁਟ ਨੋਟ ਵਿਚ ਦੇ ਦਿੱਤੀ ਗਈ ਹੈ।

1595 ਨੰਬਰ ਦੇ ਖਰੜੇ ਦੇ ਵੇਰਵਾ ਇਸ ਪ੍ਰਕਾਰ ਹੈ :

| | |
|---|---|
| ਲੇਖਕ : | ਭਾਈ ਸਾਹਿਬ ਸਿੰਘ |
| ਅਕਾਰ : | 3, 1/2" × 9½" |
| ਲਿਖੰਤ : | 4, 1/4" × 7½" |
| ਫੋਲੀਉਜ਼ : | 127 ਪ੍ਰਤੀ ਸਫ਼ਾ 19 ਸਤਰਾਂ |
| ਕਾਗਜ਼ : | ਦੇਸੀ |

---

[1]ਇਸ ਖਰੜੇ ਅਤੇ ਮੂਲ ਖਰੜੇ ਵਿਚ ਅੱਖਰਾਂ, ਸ਼ਬਦਾਂ ਅਤੇ ਕਿਤੇ ਕਿਤੇ ਕਿਸੇ ਵਾਕ ਦਾ ਅੰਤਰ ਮਿਲਦਾ ਹੈ ਪਰੰਤੂ ਅਜਿਹਾ ਅੰਤਰ ਵਿਸ਼ਾ-ਵਸਤੂ ਦੇ ਅਰਥਾਂ ਵਿਚ ਕੋਈ ਲੰਬਾ ਚੌੜਾ ਫ਼ਰਕ ਨਹੀਂ ਲਿਆਉਂਦਾ ਅਤੇ ਨਾ ਹੀ ਕਿਸੇ ਨਵੇਂ ਵਿਸ਼ੇ ਨੂੰ ਛੋਂਹਦਾ ਹੈ।

ਲਿਖਤ ਬਹੁਤ ਸਾਫ਼ ਅਤੇ ਸ਼ੁੱਧ ਹੈ। ਹਾਸ਼ੀਆ ਰੰਗੀਨ ਅਤੇ ਪੰਜ ਪੰਜ ਲਕੀਰਾਂ ਵਾਲਾ ਹੈ। ਕਿਤੇ ਕਿਤੇ ਕੁਝ ਉਕਾਈਆਂ ਹਾਸ਼ੀਏ ਉੱਤੇ ਹੋਰ ਕਲਮ ਨਾਲ ਸੋਧੀਆਂ ਹੋਈਆਂ ਹਨ। ਪੁਸਤਕ ਸਜਿਲਦ ਹੈ ਜੋ ਮੁਕੰਮਲ ਅਤੇ ਚੰਗੀ ਹਾਲਤ ਵਿਚ ਹੈ। ਅਸਥਾਨ ਰਾਮਦਾਸ ਸਰ, ਸ੍ਰੀ ਅੰਮ੍ਰਿਤਸਰ ਦਰਜ ਕੀਤਾ ਗਿਆ ਹੈ। ਇਸ ਖਰੜੇ ਦੇ ਅੰਤ ਵਿਚ ਨਿਮਨ ਲਿਖਤ ਸ਼ਬਦ ਅੰਕਿਤ ਕੀਤੇ ਹਨ। ਉਤਾਰੇ ਦਾ ਸੰਮਤ 1893 ਲਿਖਿਆ ਹੈ :

ੴ ਸਤਿਨਾਮ ਕਰਤਾ ਪੁਰਖ। ਅਨੰਦ ਭਹਿਆ ਮੇਰੀ
ਮਾਏ ਸਤਿਗੁਰ ਮੈ ਪਾਇਆ। ਏਹ ਤੁਕ ਦਈ ਮੜਾਇ...ਰਖੀ
ਸ੍ਰੀ ਅੰਮ੍ਰਿਤਸਰ। ਰਾਮਦਾਸ ਸਰ। ਸ੍ਰੀ ਗੁਰਦੇਵ ਜੀ।
ਸ੍ਰੀ ਸਤਿਗੁਰ ਜੀ। ਭਾਦੋਂ ਸੁਦੀ ਪੰਚਮੀ। ਸਾਹਿਬ ਸਿੰਘ ਲਿਖਤੁਮ।
ਸਮਾਪਤ ਗੁਰ ਰਤਨ ਮਾਲ...ਪੜਤ ਸੁਨਤ ਨਿਹਾਲ ਹੋਇ।
ਬਸੇ ਸਤਿਗੁਰ ਕੇ ਧਾਮ ਸੰਬਤ 1893।

ਉਪਰੋਕਤ ਤਿੰਨਾਂ ਖਰੜਿਆਂ ਵਿਚ ਦਿੱਤੇ ਸ਼ਬਦਾਂ ਦੇ ਪਾਠਾਂਤਰ ਨੂੰ ਪਦ-ਟਿੱਪਣੀਆਂ ਦੇ ਰੂਪ ਵਿਚ ਨਾਲ ਨਾਲ ਦੇ ਦਿੱਤਾ ਗਿਆ ਹੈ ਤਾਂ ਜੋ ਪਾਠਾਂਤਰ ਪਾਠਕਾਂ ਦੇ ਗਿਆਨ ਵਿਚ ਸੌਖੇ ਢੰਗ ਨਾਲ ਆ ਜਾਵੇ। ਅੱਖਰਾਂ ਦੇ ਪਾਠਾਂਤਰ ਨੂੰ ਜਿਨ੍ਹਾਂ ਕਾਰਣ ਅਰਥਾਂ ਵਿਚ ਕੋਈ ਫ਼ਰਕ ਨਹੀਂ ਆਉਂਦਾ ਅਰੰਭ ਵਿਚ ਵੰਨਗੀ ਵਜੋਂ ਦੇ ਦਿੱਤਾ ਗਿਆ ਹੈ ਜਾਂ ਕਿਤੇ ਕਿਤੇ ਅੰਤਰ ਦਰਸਾਉਣ ਹਿੱਤ ਦਿੱਤਾ ਗਿਆ ਹੈ। ਉਦਾਹਰਣ ਵਜੋਂ ਜੇ ਇਕ ਖਰੜੇ ਵਿਚ ਸ਼ਬਦ 'ਸਭ' 'ਭ' ਨਾਲ ਹੈ ਅਤੇ ਦੂਜੇ ਵਿਚ 'ਸਭ' 'ਬ' ਨਾਲ ਹੈ ਪਰੰਤੂ ਕਿਉਂ ਜੋ ਇਹ ਅੱਖਰਾਂ ਦੇ ਪਾਠਾਂਤਰ ਅਰਥਾਂ ਵਿਚ ਅੰਤਰ ਨਹੀਂ ਲਿਆਉਂਦੇ ਇਸ ਲਈ ਇਨ੍ਹਾਂ ਵਲ ਧਿਆਨ ਨਾ ਦਿੰਦੇ ਹੋਏ ਇਨ੍ਹਾਂ ਨੂੰ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਲਿਆਉਣ ਦੀ ਲੋੜ ਅਨੁਭਵ ਨਹੀਂ ਕੀਤੀ ਗਈ।

ਜਿਥੇ ਤਿੰਨਾਂ ਖਰੜਿਆਂ ਦੇ ਪਾਠ ਦਾ ਅੰਤਰ ਹਰ ਸਾਖੀ ਦੇ ਨਾਲ ਨਾਲ ਹੀ ਪਦ-ਟਿਪਣੀਆਂ ਸਹਿਤ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕੀਤਾ ਗਿਆ ਹੈ ਉਥੇ ਹਰ ਸਾਖੀ ਵਿਚ ਆਏ ਕੁਝ ਕਠਿਨ ਸ਼ਬਦਾਂ ਦੀ ਅਰਥਾਵਲੀ ਅੰਤਿਕਾ ਨੰ. 1 ਵਿਚ ਦੇ ਦਿੱਤੀ ਗਈ ਹੈ ਅਤੇ ਸਾਖੀ ਦੇ ਮੂਲ ਪਾਠ ਦੇ ਨਾਲ ਨਾਂ ਦੇ ਕੇ ਸਾਖੀ ਦੀ ਸਰਲਤਾ ਨੂੰ ਕਾਇਮ ਰੱਖਿਆ ਹੈ।

'ਸੌ ਸਾਖੀ' ਵਿਚ ਅੰਕਿਤ ਕੀਤੀਆਂ ਗਈਆਂ ਘਟਨਾਵਾਂ ਦੀਆਂ ਟਿਪਣੀਆਂ, ਇਤਿਹਾਸਕ ਤੱਤ ਅਤੇ ਵਿਆਖਿਆਤਮਕ ਸਪੱਸ਼ਟੀਕਰਣ ਸੰਕੇਤਿਕ ਚਿੰਨ੍ਹਾਂ (++) ਸਹਿਤ ਅੰਤਿਕਾ ਨੰ. 2 ਵਿਚ ਦਿੱਤੇ ਗਏ ਹਨ ਤਾ ਜੋ ਇਸ ਪੁਸਤਕ ਦੇ ਇਤਿਹਾਸਕ ਮਹੱਤਵ ਦਾ ਵਿਸ਼ਲੇਸ਼ਣ ਕੀਤਾਂ ਜਾ ਸਕੇ।

ਇਸ ਹੱਥਲੀ ਪੋਥੀ ਦੀ ਤਿਆਰੀ ਵਿਚ ਜਿਥੇ ਤਿੰਨ ਖਰੜਿਆਂ ਨੂੰ ਲੈ ਕੇ ਅਤੇ ਇਕ ਨੂੰ ਮੂਲ ਖਰੜਾ ਬਣਾ ਕੇ ਤਿੰਨ ਖਰੜਿਆ ਦੇ ਪਾਠਾਂਤਰ ਦਾ ਨਿਰੀਖਣ ਕੀਤਾ ਗਿਆ ਹੈ ਉਥੇ ਕੁਝ ਹੋਰ ਖਰੜੇ ਵੀ ਜਾਂਚੇ ਗਏ ਹਨ ਜਿਨ੍ਹਾਂ ਵਿਚ ਭਾਸ਼ਾ ਵਿਭਾਗ, ਪਟਿਆਲਾ, ਸੈਂਟਰਲ ਪਬਲਿਕ ਲਾਇਬਰੇਰੀ, ਪਟਿਆਲਾ ਅਤੇ ਸਿੱਖ ਇਤਿਹਾਸ ਵਿਭਾਗ, ਖਾਲਸਾ ਕਾਲਜ,

ਅੰਮ੍ਰਿਤਸਰ ਦੇ ਖਰੜੇ ਸ਼ਾਮਲ ਹਨ। ਛਪੀ ਹੋਈ 'ਸੌ ਸਾਖੀ' ਦੇ ਸੰਸਕਰਣ ਵੀ ਘੋਖੇ ਗਏ ਹਨ ਜਿਨ੍ਹਾਂ ਵਿਚ ਸਰਦਾਰ ਪ੍ਰਤਾਪ ਸਿੰਘ ਮਹਿਤੇ ਵਾਲੀ ਸਟੀਕ ਅਤੇ ਭਾਈ ਚਤਰ ਸਿੰਘ ਜ ੍ਹੌਨ ਸਿੰਘ ਦੀ ਪ੍ਰਕਾਸ਼ਿਤ ਕੀਤੀ ਹੋਈ ਪੋਥੀ ਵੀ ਸ਼ਾਮਲ ਹਨ। ਸੰਨ 1873 ਵਿਚ ਸਰਦਾਰ ਅਤਰ ਸਿੰਘ ਭਦੌੜ ਦੇ ਅੰਗਰੇਜ਼ੀ ਵਿਚ ਕੀਤੇ ਹੋਏ ਟੀਕੇ ਦਾ ਖਰੜਾ ਵੀ ਜਾਂਚਿਆ ਗਿਆ ਹੈ। ਪੁਸਤਕ ਦੇ ਅੰਤ ਵਿਚ ਪਾਠਕਾਂ ਦੀ ਸਹਾਇਤਾ ਹਿੱਤ ਸਹਾਇਕ ਪੁਸਤਕ ਸੂਚੀ ਵੀ ਦਿੱਤੀ ਗਈ ਹੈ।

ਆਸ ਹੈ ਕਿ 'ਸੌ ਸਾਖੀ' ਦਾ ਇਹ ਸੰਪਾਦਨ-ਕਾਰਜ ਪਾਠਕਾਂ ਲਈ ਲਾਭਦਾਇਕ ਹੋਵੇਗਾ ਅਤੇ ਕਈ ਇਤਿਹਾਸਕ ਸ਼ੰਕੇ ਦੂਰ ਕਰਨ ਵਿਚ ਸਹਾਈ ਹੋਵੇਗਾ।

# ਗੁਰ ਰਤਨ ਮਾਲ

## ਸੌ ਸਾਖੀ

ਗੁਰੂ ਜੀ ਸਹਾਇ[1] ੧ਓ ਸਤਿਗੁਰ ਪ੍ਰਸਾਦਿ ।
ਮੰਗਲ ਬਾਬਾ ਨਾਨਕ ਗੁਰੂ ਅੰਗਦ ਗੁਰੂ ਅਮਰ ਦਾਸ ।
ਰਾਮ ਦਾਸ ਗੁਰੂ ਅਰਜਨਾ ਹਰਿਗੋਬਿੰਦ ਗੁਨ ਰਾਸਿ ।੧।
ਗੁਰ[2] ਹਰਿ ਕ੍ਰਿਸ਼ਨ[3] ਸੇਵੀਏ ਗੁਰ ਤੇਗ ਬਹਾਦਰ ਧੀਰ ।
ਗੁਰੂ ਗੋਬਿੰਦ ਸਿੰਘ* ਅਰਿ ਮ੍ਰਿਗ ਤੁਰਕਨ ਕਉ ਸੁਰਬੀਰ (ਸੂਰਬੀਰ) ।੨।
ਸਾਹਿਬ ਸਿੰਘ* ਪਦ ਸਰਨਿ ਤੁਹਿ ਲਿਖੇ ਲਿਖਾਰੀ ਗ੍ਰੰਥ ।
ਗੁਰ ਅਨੁਚਰ ਬੁਢੇ ਕੁਲਨ ਰਾਮ ਕੁਵਰ ਸੁਖ ਪੰਥ ।੩।
ਰਹੈ ਹਜ਼ੂਰ ਦਸਵੈ ਗੁਰੂ ਕਹੈ ਉਕਤਿ ਜੋ ਵਾਕ ।
ਗੁਰ ਰਤਨਿ[4] ਮਾਲ ਪੋਥੀ ਲਿਖੋ ਜਿਉ ਗੁਰ ਕੀਨੋ ਵਾਕ ।੪।
ਸਾਲ ਗੁਰੂ ਸਿਖੇ ਸਾਲ ਹੁਇ[5] ਸਾਲ ਨਿਰਮਲੀ ਚਲਿਤ ।
ਸਾਲ ਪੰਥ ਗਤਿ ਸਾਲ ਅਤਿ ਸਾਲ ਦੀਓ ਸਤਿ ਜੁਗਤਿ[6] ।੫।
ਜਿਉ ਗੁਰ ਕਹਿਓ ਗੁਰਬਖਸ਼ ਸਿੰਘ ਪੰਥ ਪ੍ਰਵਰਤੇ ਜਾਹਿ ।
ਸਬ ਸੰਗਤਿ ਪੂਛਿਓ ਤਬੈ ਲਿਖਿਆ ਲਿਖਾਰੀ ਆਹਿ ।੬।
ਗੁਰੂ ਬਖਸਿਓ ਵਾਕ ਸੁਧਾ ਬੁਢੇ ਮੁਖ ਰਹੀ ਛਾਇ ।
ਨ ਪੀਨੀ ਅਤਿ ਪਾਰਥੀ ਮੁਖ ਮੈ[7] ਧਰੀ ਬਨਾਇ ।੭।
ਨਿਕਸੀ ਸਿਖ ਸੰਬੂਹ ਹਿਤ ਸਾਹਿਬ ਸਿੰਘ ਸਮਾਲ ।
ਗੁਰ ਰਤਨ ਮਾਲ ਮੈ ਧਰੀ ਹਿਤ ਸਿਖਨ ਕਰੈ ਨਿਹਾਲ ।੮।

---

[1] ਇਸ ਹੱਥਲੀ ਪੋਥੀ ਵਿਚ ਖਰੜਾ ਨੰ. 7165 ਨੂੰ 'ੳ' ਪੋਥੀ ਅਤੇ ਖਰੜਾ ਨੰ. 1595 ਨੂੰ 'ਅ' ਪੋਥੀ ਦੇ ਸੰਕੇਤ ਨਾਲ ਉੱਲੇਖ ਕੀਤਾ ਗਿਆ ਹੈ । ੳ ਤੇ ਅ ਪੋਥੀ ਵਿਚ 'ਸਤਿਗੁਰ ਜੀ ਸਹਾਇ' ਅੰਕਿਤ ਹੈ ।
[2] ੳ ਤੇ ਅ ਪੋਥੀ 'ਹਰਿ ਰਾਇ'
[3] ੳ ਤੇ ਅ ਪੋਥੀ 'ਜੀ'
[4] ੳ ਤੇ ਅ ਪੋਥੀ 'ਰਤਨ'
[5] ੳ ਤੇ ਅ ਪੋਥੀ 'ਹਇ'
[6] ੳ ਤੇ ਅ ਪੋਥੀ 'ਜੁਗਤ'
[7] ੳ ਤੇ ਅ ਪੋਥੀ 'ਮਾਹਿ'

ਗੁਰ ਹਜ਼ੂਰ ਮਥਰਾ ਬ੍ਰਿਪ (ਬਿਪ੍ਰ) ਹਾਥ ਜੋੜਿ[1] ਕਹਿਓ ਏਹ ।
ਸਤਿਗੁਰ ਭਾਣਾ ਸਮਝ ਕਰਿ ਪੂਛੀ ਕਰਨੀ ਕੇਹ ।੯।
ਜਿਉ ਊਧੋ ਸ੍ਰੀ ਕ੍ਰਿਸ਼ਨ ਜੀ ਪੂਛੇ ਬਿਸਨ ਦੀਓ ਪੰਥ ।
ਸਾਖੀ ਅੰਮ੍ਰਿਤ ਸਿਖ ਹਿਤ ਰਾਮ ਦਾਸ ਦੀਓ ਸੰਚ ।੧੦।
ਜਿਉ ਕਹੀ ਤਿਉਂ ਲਿਖੀ ਸਿੰਘਾ ਵਲੋਂ ਕਨ ਸਾਖੀ ਅਰੰਭ ।

## ਸਾਖੀ 1

ੴ[2] ਸਤਿਨਾਮ ਸਾਖੀ ਚਲੀ ਪਟਣਵਾਲ ਸ੍ਰੀ ਗੁਰੂ ਜਨਮ ਤੀਰਥ ਪਾਤਿਸ਼ਾਹੀ ੧੦ ਬੁਢੇ ਸਾਹਿਬ ਰਾਮ ਕੌਰ (ਕੰਵਰ) ਜੀ ਕੇ ਹਜ਼ੂਰ ਵਾਕ ਜਥਾ ਸਤਿਗੁਰੂ ਵਾਕ ਲਿਖਯਤੇ । ਸ੍ਰੀ ਗੁਰੂ ਸਾਹਿਬ ਜੀ ਲਿਖਾਇ ਦਿਤੀ ।

ਸੰਵਤ[3] ਵਿਕ੍ਰਮ ਭੂਪਤੀ ਸਤਾਰਾ ਸਤ ਨੌ ਏਕ ।
ਮਾਹਿ[4] ਵੈਸਾਖੀ ਵਾਹ ਗੁਰੁ ਮਲਕੀ ਦੁਤੀਆ ਭੇਕ ।੧।
ਸਾਹਿਬ ਦਾਸ ਸੰਗਤਿ ਮਾਹਿ ਸਿਖਨ ਕਰਿਓ ਬਿਬੇਕ ।
ਇਹ ਲਿਖਾਰੀ ਗੁਰੂ ਹਿਤ ਸਾਖੀ ਲਿਖੇ ਅਨੇਕ ।੨।
ਭੂਲ ਚੂਕ ਕਹਿਨੇ ਸਮੇ ਲਿਖਤ ਮਾਂਝ ਜੋ ਹੋਤ ।
ਸੋਧੇ ਵਸੇ ਜੁ ਨਿਕਟ ਗੁਰੂ ਬਿਨ ਦੇਖ ਦੂਖ ਗੋਤ ।੩।
ਗੁਰ ਹਾਂ (ਗੁਰ ਕਹਾ) ਸੀ ਗੁਰਬਖਸ਼ ਸਿੰਘ ਖੂਬ ਕਰੀ ਤੁਮ ਆਜ ।
ਚਾਰ ਚਾਰ ਫੁਨਿ[5] ਚਾਰ ਦਾਰ ਪਾਂਚ ਪਾਂਚ ਤੁਮ ਕਾਜ ।੪।
ਚਾਰ ਬੇਦ ਅਰੁ ਅਰਥ ਚਾਰ ਚਾਰ ਜੁਗਨ ਕੀ ਰੀਤ ।
ਚਾਰ ਸੰਤਾਨੀ ਪਾਂਚ ਪਦ ਪਾਂਚ[6] ਵਰਨ ਪਦ ਮੀਤ ।੫[7]।
ਜਾਟ ਜੂਟ ਜਟ ਤਲੇ ਕੋ ਉਪਰ ਘਮੰਡੂ ਖੂਬ ।
ਦੀਓ ਭਵਾਨੀ ਉਢਣਾ ਸਬ ਸਿਖਨ ਕੇ ਡੂਬ ।੬।
ਕਿਉਂ ਕਾਂਬੋ[8] ਗੁਰੂ ਜੀ ਕਹਿਆ ਨਾਮ ਇਸਨਾਨ ਪ੍ਰਭਾਤਿ ।
ਪ੍ਰਾਤਿ ਖਾਇ ਕੇ ਨਾਇਕੇ ਕਰੀ ਬਾਜ ਕੀ ਦਾਤਿ ।੭।
ਏਕ ਬੇਰ ਸਭ ਖਾਲਸੇ ਕੀਨੀ ਬਾਤ ਹਜ਼ੂਰ ।
ਮੁਗਲ ਪਠਾਣ ਤੇਜ ਬਡ ਹੁਕਮ ਕਰੋ ਹਮ ਸੂਰ ।੮।

---

[1] ੳ ਤੇ ਅ ਪੋਥੀ 'ਜੋਰਿ'
[2] ੳ ਤੇ ਅ ਪੋਥੀ '੧ਓ ਸਤਿਗੁਰ ਪ੍ਰਸਾਦਿ'
[3] ੳ ਪੋਥੀ 'ਸੰਮਤ ਭੂ ਪਤਿ ਬਿਕ੍ਰਮੀ'; ਅ ਪੋਥੀ 'ਸੰਮਤਿ ਵਿਕ੍ਰਮ ਭੂ ਪਤਿ'
[4] ੳ ਪੋਥੀ 'ਮਾਹਿ'; ਅ ਪੋਥੀ 'ਮਾਹੁ'
[5] ੳ ਪੋਥੀ 'ਫੁਨਿ'; ਅ ਪੋਥੀ 'ਫੁਨ'
[6] ੳ ਤੇ ਅ ਪੋਥੀ 'ਪੰਜ'
[7] ੳ ਤੇ ਅ ਪੋਥੀ ਦੋਨਾਂ ਵਿਚ 'ਪ' ਨਹੀ ਹੈ ।
[8] ੳ ਤੇ ਅ ਪੋਥੀ 'ਕਾਂਧੋ'

ਤਾਂ ਬਚਨ ਹੂਆ । ਏਕ ਬੇਰ ਜਮ ਨੇ ਨੇਮ ਬਾਂਧਿਆ ਮੈ ਹਿੰਸਾ ਨ ਕਰੋਗਾ । ਪ੍ਰਜਾ ਵਧ ਗਈ । ਤਾਂ ਕਾਲ ਕਾ ਭਇ[1] ਦੂਰ ਹੋ ਗਇਆ । ਖਲਕ ਜਹਾਨ ਵੀਚ ਬੜੀ ਭੀੜ ਹੂਈ । ਦੇਵ ਕਰਮ ਜਗ ਦਾਨ ਨਾਮ ਭੂਲ ਗਇਆ । ਭ੍ਰਿਸ਼ਟ ਹੋ ਗਏ ! ਦੇਵਤਿਆਂ ਕੀ ਰੀਸ ਕਰਨ ਲਗੇ । ਤਾਂ ਸੁਰ ਬ੍ਰਹਮਾ ਪਾਜ ਜਾਇ ਪੁਕਾਰੇ । ਜੀ ਸਬ[2] ਸ੍ਰਿਸਟ ਕੇ ਕਰਤਾ ਹਮ ਸਬਦਿ ਗਪਾਲ ਤੇਰੀ ਆਗਿਆ ਮਾਨ ਕਰਿ ਆਪਨੇ ਆਪਨੇ ਕਾਜ ਕੋ ਲਗੇ ਆਹੇ ਆਹੇ[3] । ਟੇਰੀ (ਤੇਰੀ) ਰਹਮਤਿ ਹੂਈ ਸੇਵਾ ਕੀ ਬਖਸ਼ ਤਾਂ ਲੋਗਹ ਸਾਨੂ[4] ਮਾਨਕੇ ਬਲਿ ਲਗੇ ਦੇਣੇ[5] । ਮੰਨਣੇ ਲਾਗੇ । ਸੋ ਭੀ ਦੂਰ ਹੂਆ ਜਮ ਨੈ ਤਪ ਅਰੰਭਿਆ । ਲੋਗ ਮਰਣੇ ਤੇ ਰਹਿ ਗਏ । ਦੇਵਾਂ ਕਾ ਭਾਇ ਜਾਂਦਾ ਰਹਿਆ[6] ਤਾਂ ਬ੍ਰਹਮਾਂ ਬੋਲਿਆ । ਨੇਤ ਐਸੀ ਹੈ । ਕਰਤੀ ਅਕਰਤੀ ਹੈ । ਕਰੇਗਾ ਉਹੁ ਸੋਈ ਤੁਮ ਜਾਵੋ ਅਪਣਿਆਂ ਥਾਵਾਂ ਨੂੰ । ਤਾਂ ਬ੍ਰਹਮਾ ਕੇ ਬਚਨਾ ਤੇ ਸੁਰ ਗਏ । ਪ੍ਰਣਾਮ ਕਰਕੈ । ਤਾਂ ਜਮ ਕਾ ਨੇਮ ਪੂਰਾ ਹੂਆ । ਸ੍ਰਿਸਟ ਦੇਖੀ ਵਧ ਗਈ । ਭਾਰੀ ਨਾਉ[7] ਕੀ ਵਾਂਗੂ ਡੋਲਤੀ ਡਗ ਡੋਸਣੀ ਆਹੀ[8] । ਡੇਖੀ[9] (ਦੇਖੀ) ਕ੍ਰੋਧ ਕਰਿ ਰੁਦ੍ਰ ਕਾ ਧਿਆਨ ਕਰਿ । ਲਗੇ ਭਸਮ ਹੋਣੇ । ਤਾਂ ਅਗਨਿ ਮਾਂਝ ਕਈ ਜਲੇ । ਕਈ ਜਲ ਡੁਬਾਵੇ[10] । ਪਵਨ[11] ਉਡਾਇ ਕਰਿ ਡਿਗਾਇ ਮਾਰੇ । ਦੂਰ ਭਿਛ[12] ਪੜਾ । ਲੋਗ ਜੋ ਬਚੇ ਸੋ ਭਾਗੇ[13] । ਜਾਂਦੇ ਜਾਂਦੇ ਦੂਰ ਜਲਾਲ ਗੰਧ੍ਰਬ ਕਾ ਸ਼ਹਰ ਕੰਧਾਰ ਮਾਂਝ ਗਏ । ਉਨਾਂ ਕੀ ਸੰਤਾਨ ਊਹਾਂ ਵਧੀ । ਪਾਂਡਵਾਂ ਕੇ ਰਾਜ ਮਾਂਹ[14] ਭਰਥ ਬੀਚ ਮਰੇ । ਕੁਝ ਕਹਿ ਗਹੇ । ਨੇਤਿ ਕੇ ਮਾਰੇ । ਥੋੜੇ ਰਹਿ ਗਏ । ਚਾਰੋ ਬਟਣਾ[15] ਕੇ ਭੇਦ ਮਿਟਾਇ ਕੇ ਆਪਸ ਮੈ ਸਾਕ ਕਰਨੇ ਲਾਗੇ । ਏਕ ਮੇਕ ਹੋ ਗਏ । ਉਸ ਥਾਇ ਕਾ ਰਾਜਾ ਮੋਮਨ ਸਰਫ ਥਾ । ਏਕ ਦਿਨ ਬਾਗ[16] ਮਾਂਹਿ ਗਇਆ । ਰਾਜਾ ਨੇ ਉਨਾ ਲੋਗਾਂ ਦੀਆਂ ਲੁਗਾਈਆਂ ਭਰਮਾਈਆਂ । ਘਰ ਮੈ ਲੇ ਗਇਆ । ਜਿਨਾਂ

---

[1]ੳ ਤੇ ਅ ਪੋਥਾ 'ਭੈ'
[2]ੳ ਤੇ ਅ ਪੋਥੀ 'ਸਭ'
[3]'ਆਹੇ' ੳ ਅਤੇ ਅ ਦੋਵਾਂ ਖਰੜਿਆਂ ਵਿਚ ਅੰਕਿਤ ਨਹੀਂ ਹੈ ।
[4]ੳ ਪੋਥੀ 'ਅਸਾਂ ਨੂੰ'; ਅ ਪੋਥੀ 'ਸਾਨੂੰ'
[5]ੳ ਤੇ ਅ ਪੋਥੀ 'ਦੇਣੇ ਲਾਗੇ'
[6]ੳ ਪੋਥੀ 'ਜਾਂਦਾ ਰਹਿਆ'; ਅ ਪੋਥੀ 'ਜਾਂਦਾ ਰਹਾ'
[7]ੳ ਤੇ ਅ ਪੋਥੀ 'ਭਾਰੀ ਨੌਕਾ ਵਾਂਗੂ'
[8]ੳ ਪੋਥੀ 'ਡਸਣੀ ਆਹੀ'; ਅ ਪੋਥੀ 'ਦਿਸਦੀ ਆਹੀ'
[9]ੳ ਤੇ ਅ ਪੋਥੀ 'ਦੇਖੀ'
[10]ੳ ਤੇ ਅ ਪੋਥੀ 'ਕਈ ਜਲੇ ਜਲ ਡਬਾਏ'
[11]ੳ ਤੇ ਅ ਪੋਥੀ 'ਪਉਣ'
[12]ੳ ਪੋਥੀ 'ਭਿਖ ਪੜਾ'; ਅ ਪੋਥੀ 'ਭਿਛ ਪੜਾ'
[13]ੳ ਤੇ ਅ ਪੋਥੀ 'ਭਾਂਜੇ'
[14]ੳ ਪੋਥੀ 'ਮਾਂਹ'; ਅ ਪੋਥੀ 'ਮਾਂਹਿ'
[15]ੳ ਤੇ ਅ ਪੋਥੀ 'ਵਰਨਾ'
[16]ੳ ਪੋਥੀ 'ਬਾਗ'; ਅ ਪੋਥੀ 'ਬ : o ਗ'

ਤਕਰਾਰ ਕੀਤਾ ਹਮ ਮਰਾਂਗੀਆਂ । ਉਨਾਂ ਨੀ ਸੂਦਾਰੀ ਦਾ ਲੋਭ[1] ਦਿਤਾ । ਤੇ ਸੰਤਾਨ ਉਪਾਈ ਬਿਦਿਆ ਧਰ ਪਾਠਕ ਕੀ ਬੇਟੀ ਤੇ ਪੋਟਲ ਖਾਨ । ਮੁਦਗਲੀ ਬ੍ਰਹਮਣੀ ਤੇ ਮੁਗਲ ਮੁੰਗਾਲ (ਮੁਲਾ) ਬੇਗ । ਸੇਖਰਾ ਕੇ ਸਿਖਾਵਤਿ ਕੀ ਬੇਟੀ ਤੇ ਸੇਖ ਸੰਮਨ (ਸੰਜਮ) ਸਜਾਤੀ ਪਾਸ ਤੇ ਬੇਟਾ ਜਨਮਿਆ । ਪੁਛਿਆ ਤੇਰਾ ਗੋਤ । ਬੋਲੀ ਮੈ ਬੇਟੀ ਸਜਾਦ ਰਾਇ ਕੀ ਹੋ । ਸੁਣ ਕਰ ਸੁਰਮਿੰਦਾ ਹੋ ਗਿਆ । ਕਿਉਂ ਜੁ ਉਸ ਕਾ ਰਾਜਾ ਸਜਾਦਾ ਸਵਾਣੀ ਕਾ ਬੇਟਾ ਥਾ । ਦੇਸ ਤੇ ਨਿਕਾਲ ਦਿਤਾ ਸੀ । ਆਪਣੀ ਪੁਤ੍ਰ ਕੀ ਬੇਟੀ ਸੁਣ ਕੇ ਪਛਿਤਾਇਆ । ਹਿਦਵਾਇਤ ਸਰਫ ਸਾਂਈ ਲੋਗ ਕੀ[2] ਬੰਦਗੀ ਜਾਇ ਕਰਨੇ ਲਾਗਾ । ਜਾਂ ਬਹੁਤ ਦਿਨ ਬੀਤੇ ਬੋਲਿਆ ਐਸਾ ਪਹਰਾ ਆਵੈਗਾ । ਸਜਦ (ਸਯਦ) ਏਸ ਕੇ ਪੋਤ੍ਰੇ ਤੇਰੀ ਸੰਤਾਨ ਕੋ ਰਖਨਗੇ । ਏਹ ਸਜਦ (ਸ਼ਬਦ) ਹੂਏ । ਤੂੰ ਭੀ ਨੇਤ ਮਾਨ । ਚਲੀਸਾ ਕਰ । ਅਪੁਛ ਪਾਪ ਜਾਂਦਾ ਰਹੇਗਾ । ਭਾਈ ਸਿਖੋ ਨਸ ਕੇ ਜਮ ਤੇ ਗਏ ਸੋ ਅਰਜਨ ਭੀਮ ਪਾਂਡਵਾਂ ਨੇ ਮਾਰੇ ਉਸ ਅੰਸ ਕੇ ਕਾਲ ਕੋਪਿਆ ਤਾਂ ਹੁਕਮੁ ਹੂਆ । ਤਾਂ ਅਕਾਲ ਪੁਰਖ ਤੇ ਹੋਤ ਹੈ ਕਟੋਕ ਬ੍ਰਹਮ ਮਹੇਸ । ਤੈਸੇ ਸੇਵਕ ਸਾਥ ਹਮ ਮਾਰੋ ਚਾਰੋ ਸੇਖ । ਤਾਂ ਪੁਛਿਆ ਸਿਖਾਂ । ਜੀ ਸਚੇ ਪਾਤਿਸਾਹ ਕੋਟੀ ਰਹੇਗਾ ਬੀ ਕਿ ਨਾ । ਤਾਂ ਬਚਨ ਹੋਇਆ ਉਨਾਂ ਕਾ ਅੰਸ ਦੇਖ ਕਰਿ ਬਹੁਤ (ਧਰਮ) ਛੋਡ ਮਿਲ ਰਹੇਗੇ ਹੈਂ । ਉਨਾ ਪਰ ਹੁਕਮ ਨਹੀਂ । ਉਸੇ ਅੰਸ ਕੇ ਸਬ[3] ਮਰਹਿਗੇ । ਖਾਲਸਾ ਜੀ ਸਬ ਮਾਰਹਿਗੇ । ਪਰਸੋ ਚੜ ਕਰਿ ਕਮਾਨ ਲੈ ਕਰਿ ਗੁਰੂ ਜੀ ਚਲੇ । ਬਾਹਰਿ ਕਮਾਨ ਖਿੰਚੀ ਸ਼ਬਦ ਗਗਨ ਤੇ ਹੂਆ । ਗੁਰੂ ਜੀ ਰਖ ਲੈਣਾ । ਬਨਾਂ ਤੇ ਪਰਬਤਾਂ ਤੇ ਇਹ ਆਵਾਜ ਸੁਣੀ । ਚੜ ਕਰ ਨੀਲੇ ਘੋੜੇ ਉਪਰਿ ਦੂਰ ਗਏ ਸਿਕਾਰ ਕੇ ਪਰ ਚਣੇ (ਚੜੇ) । ਤਾਂ ਰਾਜਾ ਬਲੀਆ ਚੰਦ* । ਆਲਮ ਚੰਦ* ਲੈ ਕਰਕੈ ਸਿਪਾਹ ਆਇ ਪਹੁੰਚੇ । ਅਤੇ ਬਹਾਦਰੀ ਦਿਖਾਵਨੇ ਕੇ ਹੰਕਾਰੀ । ਗੁਰੂ ਜੀ ਨੀਲਾ ਵਗਾਇਆ । ਪੂਰਬ ਨੋ । ਸਿਖ ਥੋੜੇ ਸਸਤ੍ਰਾਂ ਵਾਲੇ । ਪਹਾੜੀਏ ਆਇ ਪਹੁੰਚੇ । ਸਿਖ ਲਗੇ ਜੁਧ ਕਰਨੇ ਲੜਾਈ ਬਹੁਤ ਕਰੀ । ਪੀਛੇ ਦੇਖਿਆ । ਗੁਰੂ ਜੀ ਛੋਡਿ ਕਰਿ ਭਾਣਾ ਕਰਿ ਗਏ । ਗੁਰੂ ਜੀ ਕੇ ਪੀਛੇ ਸਿਖ ਭਾਗੈ । ਸੋ ਰਾਜਿਆਂ ਨੇ ਬਹੁਤੇ ਸਿਖ ਮਾਰੇ । ਤਾਂ ਸਿਖ ਦੋੜ ਕੈ ਜਾ ਪੁਕਾਰੇ[4] ਸਚੇ ਪਾਤਿਸਾਹਿ ਰਖਿ ਲੇਵੋ । ਤੇਰਾ ਬਿਰਦ ਹੈ । ਬਿਨਾਂ ਸੇਰ ਭਲਾ ਨਹੀਂ ਸੋਭਤਾ ਤਾਂ ਬਚਨ ਹੋਇਆ । ਸਿਦਕ ਪੁਕਾਰੇ ਖਾਲਸਾ ਗੁਰ ਕੀ ਬਾਣੀ ਪਾਠ । ਆਪੇ ਬਨ ਆਪੇ ਸਿੰਘ ਬਿਰਦ ਬਿਹਾਰੀ ਰਾਠ । ਤਾਂ ਪਿਛੋਂ ਤੀਰ ਪੰਜ ਚਲਾਏ । ਤਾਂ ਚਉਫੇਰੇ ਤੇ ਫੋਜਾਂ ਹੀ ਦੀਸੇ । ਲਗਾ ਜੁਧ ਹੋਣ । ਤਾਂ ਗੁਰੂ ਜੀ ਕਰੋਂਦੇ ਕੇ ਬੂਟੇ ਪਾਸ ਖੜੇ ਦੇਖੈ ਤਮਾਸ਼ਾ । ਖਾਲਸੇ ਜੀ ਨੇ ਗੁਰੂ ਜੀ ਕਾ ਬਲ ਪਾਇ ਕੇ ਮਾਰ ਭਜਾਇ ਦਿੱਤੇ । ਤਾਂ ਮੈਂ ਕੰਬਿਆ ਤਾਂ ਹਸ ਕਰ ਬੋਲੇ । ਕਿਸਨੁ[5] ਉਧੋਉ[6] ਨੂੰ ਰਖਿ ਕੇ ਆਪ ਚਲੇ ਗਏ ਥੇ । ਗੁਰੂ ਕੇ ਭਾਈ ਗੁਰਬਖਸ਼ ਸਿੰਘ ਨੂੰ ਬੀ ਰਖ ਕੇ ਪ੍ਰਲੋਕ ਸਿਧਾਰਨਗੇ ।

---

[1]ੳ ਤੇ ਅ ਪੋਥੀ 'ਕਾ ਲੋਭ'

[2]ੳ ਤੇ ਅ ਪੋਥੀ 'ਦੀ'

[3]ੳ ਤੇ ਅ ਪੋਥੀ 'ਸਭ'

[4]ੳ ਤੇ ਅ ਪੋਥੀ 'ਤਾਂ ਸਿਖ ਜਾਇ ਪੁਕਾਰੇ ਦੌੜ ਕੇ'

[5]ੳ ਤੇ ਅ ਪੋਥੀ 'ਕਿਸਨ'

[6]ੳ ਤੇ ਅ ਪੋਥੀ 'ਉਧਵ'

ਨਾ ਡਰੁ ਨਾ ਡਰੁ। ਤਾਂ ਮੈਂ ਰੋ ਦਿੱਤਾ। ਬਚਨ ਹੋਇਆ ਚਲਾਇਕੇ ਖਾਲਸਾ ਬੀ[1] ਆਂਵਦਾ ਹੈ। ਇਤਨੀ ਬੇਰ ਖਾਲਸਾ ਆਇਆ। ਅਕਾਸੀ ਫੌਜਾਂ ਸਬ[2] ਚਲੀਆਂ ਗਈਆਂ। ਗੁਰੂ ਜੀ ਫਿਰ ਕਰਿ ਕ੍ਰਿਪਾ ਦੀ ਨਜਰ ਦਿੱਤੀ। ਬਚਨ ਹੂਆ ਪਹਾੜੀਏ ਹਿੰਦੂ। ਤਾਂ ਖਾਲਸੇ ਬੇਨਤੀ ਕੀਤੀ ਪਹਾੜੀਏ ਬਨ ਚਰ ਸਾਡਾ ਖਾਜਾ। ਗੁਰੂ ਜੀ ਹਸ[3] ਬੋਲੇ ਤੀਨ ਬੇਰ। ਖਾਲਸਾ ਜੀ ਰਾਜ ਕਾ ਅਭਿਮਾਨ ਕਰਦੇ ਹੈਨ। ਨੇਤ ਭਾਣਾ ਨਹੀਂ ਮੰਨਦੇ।

ਭਲੀ ਨਿਬਾਹੀ ਪੁਰਖ ਨੈ ਕੀਨੋ ਤੀਜਾ ਲੋਗ।
ਜਿਨ ਸਿਰਜੀ ਗੋਈ ਤਿਸੈ ਮਿਟੈ ਤੁਮਾਰਾ ਰੋਗ।

ਖਾਲਸਾ[4] ਤਾਂ ਖੁਸੀ ਹੂਆ। ਏਹ ਸਾਖੀ ਗੁਰੂ ਕੀ ਪੂਰੀ ਹੋਈ। ਮਹਾਂ ਸਿੰਘ ਨੈ ਜੁਧ ਕੀ ਬਾਤ ਸਭ ਸੁਣਾਇ ਦਿਤੀ। ਪਹਿਲੀ ਸਾਖੀ (ਪੂਰੀ ਹੋਈ) ਬੋਲੋ ਵਾਹ ਗੁਰੂ ਜੀ[5]।

## ਸਾਖੀ 2

ਦੂਜੀ ਸਾਖੀ ਗੁਰੂ ਜੀ ਕੇ ਹਜ਼ੂਰ ਪਰਮਾ ਨੰਦ ਵਜੀਰ* ਮਿਲਾ ਸੀ ਤਾ ਪਰਮ ਸਨੇਹ ਕਰਿ ਗੁਰੂ ਜੀ ਕੇ ਹਜ਼ੂਰ ਦਿਵਾਨ ਬਚ[6] (ਵਿਚ) ਸਬ ਦਿਵਾਨ ਪੂਰਨ ਥਾ। ਤਾਂ ਆਪਨੇ ਆਪਨੇ ਪੰਥ ਕੀ ਕਥਾ ਚਲੀ। ਮਦਨ ਦਾਸ ਬੈਰਾਗੀ ਬੇਨਤੀ ਕਰੀ ਜੀ ਪਾਤਿਸਾਹ ਕਾ ਕੜਾਹੇ ਕਾ ਕੜਾਹ ਪ੍ਰਸ਼ਾਦਿ। ਮੋਹਨ ਭੋਗ ਹਨੂਮਾਨ ਦੇਵੀ[7] ਕਾ ਪ੍ਰਸਾਦਿ ਨਾਨਕ ਬਾਬੇ[8] ਕਿਉਂ ਲੀਤਾ[9]। ਖੂਬ ਆਹੇ ਤਾਂ ਪਿਆਰਾ ਲਗਾ ਆਹਾ। ਬਚਨ ਹੂਆ ਏਕ ਬੇਰ ਸਾਂਈ ਦਾਸ ਬੈਰਾਗੀ ਬੀ[10] ਪੁੱਛਿਆ ਸੀ। ਤਾਂ ਗੁਰੂ ਬਾਬੇ ਸਾਹਿਬ ਜੀ ਕਹਿਆ। ਏਕ ਬਾਰਿ ਹਮ ਉਤਰਾ ਖੰਡ ਗਏ ਆਏ[11]। ਪਹਿਲੀ ਉਦਾਸੀ* ਥੀ। ਤਾਂ ਜਾਂਦੇ ਜਾਂਦੇ ਹਿਮਨੂਰ ਪਰਬਤ ਪਰ[12] ਗਏ। ਤਹਾਂ ਸਿਧ ਨਾਥ ਆਇ ਬੈਠੇ। ਆਦੇਸ ਸਾਧੋ ਆਦੇਸ। ਤਾਂ ਗੁਰੂ ਜੀ ਬੋਲੇ ਕਰਤਾਰਿ ਸਤਿ ਸਤਿ[13] ਕਰਤਾਰ ਕਰਤਾਰ ਸਿਧੋ। ਤਾਂ ਸਬ ਪੁਕਾਰੇ ਨਾਨਕ ਤਪਾ ਭੰਡਾਰਾ ਦੇਵੋ ਸਿਧਾ ਕੋ। ਭੰਡਾਰੇ ਕਾ ਪ੍ਰਸਾਦਿ ਖਵਾਵੋ। ਤਾਂ ਗੁਰੂ ਜੀ ਮੁਦਾਨੇ ਨੂੰ ਭਾਈ ਬਾਲੇ ਨੂੰ ਬੈਠਾਇਕੇ ਚਲੇ ਬਨ ਕੋ

---

[1]ੳ ਤ ਅ ਪੋਥੀ 'ਭੀ'
[2]ੳ ਤੇ ਅ ਪੋਥੀ 'ਸਭ'
[3]ੳ ਤੇ ਅ ਪੋਥੀ 'ਗੁਰੂ ਹਸ ਬੋਲੇ'
[4]ੳ ਤੇ ਅ ਪੋਥੀ 'ਤਾਂ ਖਾਲਸਾ ਖੁਸ਼ੀ ਹੂਆ'
[5]ੳ ਤੇ ਅ ਪੋਥੀ 'ਬੋਲੋ ਭਾਈ ਵਾਹਗੁਰੂ ਜੀ'
[6]ੳ ਤ ਅ ਪੋਥੀ 'ਵਿਚ'
[7]ੳ ਤੇ ਅ ਪੋਥੀ 'ਹਨੂਮਾਨ ਅਤੇ ਦੇਵੀਂ ਕਾ ਪ੍ਰਸਾਦਿ'
[8]ੳ ਤੇ ਅ ਪੋਥੀ 'ਬਾਬੇ ਨਾਨਕ'
[9]ੳ ਤੇ ਅ ਪੋਥੀ 'ਲਿਆ'
[10]ੳ ਤੇ ਅ ਪੋਥੀ 'ਭੀ'
[11]ੳ ਤੇ ਅ ਪੋਥੀ 'ਆਹੇ'
[12]ੳ ਤੇ ਅ ਪੋਥੀ 'ਊਪਰਿ'
[13]ੳ ਤੇ ਅ ਪੋਥੀ 'ਕਰਤਾਰ ਕਰਤਾਰ ਸਤਿ ਕਰਤਾਰ ਸਿਖੋ'

ਸਿਧਾ ਨੂੰ[1] ਨਿਵਤਾ ਭੰਡਾਰੇ ਕਾ ਕਹਿ ਕਰਿ ਬੈਠੋ ਕਰਤਾਰਿ ਦੇਵੇਗਾ। ਦੂਰ ਨਦੀ ਗੰਗਾ ਕੇ ਤਟਿ ਚਲੇ ਜਾਤੇ ਥੇ ਆਗੇ ਏਕ ਸਿਧ ਆਇਆ। ਰੇਤਾ ਦੇ ਗਇਆ। ਏਕ ਸਿਧ ਕਾ ਰੂਪ ਦੂਹਿਣ ਜਲ ਦੇ ਗਇਆ। ਏਕ ਮਹਾ ਦੇਵ ਸਿਧ ਬਿਭੂਤ ਦੇ ਗਇਆ। ਬਹੁਤੇ ਫਲ ਦਾਖ ਮਿਰਚ ਚਿਰੌਜੀ ਲੈ ਮਿਲੇ। ਫੇਰ ਅੰਤਰ ਧਯਾਨ[2] ਹੋ ਗਏ ਆਹੇ। ਤਾਂ ਬਾਬਾ[3] ਮੁੜ ਕਰਿ ਆਏ। ਬਾਲੇ ਨੂੰ ਕਰਿ ਕੇ ਪੜਦਾ ਸਿਲਕਾ (ਸਿਲਕ) ਬਿਠਾਇ ਦਿੱਤਾ। ਜਾਂ ਬਾਬਾ ਜੀ ਗਏ ਤਾਂ ਸਿਧਾਂ ਬਿਚਾਰਿਆ ਸੀ ਕੰਦ ਮੂਲ ਲੈਣ ਤਪਾ ਗਇਆ ਹੈਗਾ। ਅਸੀਂ ਬੀ ਬਿਧ ਹੋ ਬੈਠੀਐ। ਸਭ ਸਿਧ ਬ੍ਰਿਧਿ ਬਡੇ[4] ਜਿਨਾ ਕੇ ਦਾਂਤ ਭੀ ਨਹੀਂ ਐਸੇ ਹੋਇ ਬੈਠੇ। ਤਾਂ ਬੋਲੇ ਸਿਧੋ ਲੇਵੋ ਲਗੇ ਦੇਵਨ। ਤਾਂ ਸਿਧ ਸੰਬੂਹ ਹੋ ਬੈਠੇ। ਤਾਂ ਗੁਰੂ ਜੀ ਰਿਧਿ ਵਧਾਈ। ਸਭਨਾਂ ਨੂੰ ਪੂਰਾ ਕਰਿ ਦਿੱਤਾ। ਤਾਂ ਪਿੱਛੋਂ ਸਿਧ ਬੋਲੇ ਤਪਾ ਜੀ ਧੰਨਿ ਧੰਨਿ। ਏਹ ਪ੍ਰਸਾਦਿ ਤੁਮ ਭੀ ਅਚਵੋ ਤੁਹਾਨੂੰ ਬੀ ਖਾਇਆ ਚਾਹੀਏ। ਤਾਂ ਗੁਰੂ ਜੀ ਖਾਇਕੇ ਬੋਲੇ ਏਹ ਹਮਾਰਾ ਸਿਧ ਜੀ ਪਾਵਨ ਕਣ ਪ੍ਰਸਾਦਿ। ਤਪ ਜਪ ਬਰਤ ਸਭ ਬ੍ਰਿਧ ਹੋਇ ਹੋਵੈ ਮਨ ਅਹਿਲਾਦ। ਤਬ ਸਿਧ ਬੋਲਿ ਵਾਹਿ[5] ਵਾਹਿ ਤਪਾ ਜੀ। ਖੰਡ ਦਈ ਭੀ ਬਿਸਨ ਜੀ ਮੈਦਾ ਦੀਆ ਮਹਾਂ ਦੇਵ। ਜਲ ਘੀ ਬ੍ਰਿਹਮਾ ਦੀਆ। ਥਾ ਫਲ ਦੀਨਾ ਰਿਖ ਸੇਵਾ। ਕਪੜਾ ਪੜਦਾ ਪਤਕਾ ਦੀਆ। ਭਵਾਨੀ ਹਾਥ। ਜਿਨਕੇ[6] ਰਖਕ ਆਪ ਈਸ ਹਮਰੀ ਝੂਠੀ ਗਰਿ ਕਰੋ ਖਿਮਾਂ ਸਬ ਦੇਵ ਭੁਕ (ਭੋਗ) ਤੁਮਾਰਾ ਮਹਾਂ ਪ੍ਰਸਾਦਿ। ਕਾਲ ਮੈ ਦੇਵੇ ਪ੍ਰੀਤਿ ਖਾਇ ਪੁੰਨ ਪਾਪ ਨਹਿ ਖਾਇ। ਪੀਛੇ ਬਚਨ ਕੀਤਾ ਸਿਧੋ ਸੋਫ ਵਾਲਾ ਕੜਾਹ ਤਾਂ ਹਨੂੰਮਾਨ ਨੋ[7]। ਖੋਪੇ ਵਾਲਾ ਦੇਵੀ ਦਾ। ਮਰਚਾ ਮੇਵਾ ਚਰੌਜੀ ਵਾਲਾ ਗੁਰੂ ਜੀ ਨੋ ਭੋਰਾ ਲਗੇਗਾ। ਤ੍ਰਿਭਾਵਲੀ[8] ਕਾ ਘਟ ਗੁਰੂ ਜੀ ਨੂੰ ਨਾ ਪਹੁੰਚੇਗਾ। ਤਾਂ ਸਿਧ ਅੰਤ੍ਰਧਯਾਨ ਹੋ ਗਏ। ਸਾਖੀ ਪੂਰੀ (ਹੋਈ) ਦੂਜੀ[9]।

## ਸਾਖੀ 3

ਸਾਖੀ ਤੀਜੀ ਚਲੀ[10]। ਏਕ ਬੇਰਿ ਗੁਰੂ ਜੀ ਬੈਠੇ ਥੇ ਦਰਸ ਨੂੰ ਸੰਗਤਿ* ਬਹੁਤਿ ਏਕਠੀ ਆਨ ਭਈ ਥੀ। ਸੋ ਗੁਰੂ ਜੀ ਕੀ ਦਰਸਨ ਕੀ ਮਹਿਮਾ ਕਰਤੇ ਥੇ। ਤਹਾਂ ਦਰਸਨ ਕੀਆ[11]।

[1]ੳ ਤੇ ਅ ਪੋਥੀ 'ਸਿਧਾ ਕਉ ਨਿਵਤਾ'
[2]ੳ ਤੇ ਅ ਪੋਥੀ 'ਧਿਆਨ'
[3]ੳ ਪੋਥੀ 'ਬਾਬਾ ਜੀ'; ਅ ਪੋਥੀ 'ਬਾਬਾ'
[4]ੳ ਤੇ ਅ ਪੋਥੀ 'ਹੋਇ ਹੋਇ ਬੈਠ'
[5]ੳ ਤੇ ਅ ਪੋਥੀ 'ਵਾਹੁ ਵਾਹੁ'
[6]ੳ ਪੋਥੀ 'ਜਾ ਕੇ ਰਖਕ ਆਪਿਈ; ਅ ਪੋਥੀ 'ਜਿਨਕੇ'
[7]ੳ ਪੋਥੀ 'ਅਨੂਮਾਨ ਦਾ ਹੈ'; ਅ ਪੋਥੀ 'ਹਨੂੰਮਾਨ ਨੇ'
[8]ੳ ਪੋਥੀ 'ਤ੍ਰਿਭਾਵਲੀ ਬਿਨਾ ਘਟ ਗੁਰੂ ਜੀ ਨੂੰ ਨਾਂ ਪਹੁਚੇਗਾ'; ਅ ਪੋਥੀ 'ਤ੍ਰਿਭਾਲੀ ਤੇ ਘਟਿ ਗੁਰੂ ਜੀ ਨੋ ਨਾ ਪਹੁਚੇਗਾ'
[9]ੳ ਤੇ ਅ ਪੋਥੀ 'ਦੂਜੀ ਸਾਖੀ ਪੂਰੀ ਹੋਇ ਬੋਲੋ ਭਾਈ ਵਾਹਿਗੁਰੁ ਜੀ
[10]'ਸਾਖੀ ਤੀਜੀ ਚਲੀ' ਸ਼ਬਦ ਦੋਵਾਂ ਖਰੜਿਆਂ ਵਿਚ ਨਹੀਂ ਹਨ।
[11]ੳ ਤੇ ਅ ਪੋਥੀ 'ਦਰਸ ਦੀਆ'

ਗੁਰੂ ਜੀ ਸਾਲ ਸਾਥ ਪੁਸ਼ਾਕੀ ਪਹਰੇ ਸੁੰਦਰ ਰੂਪ ਮਾਨੋ ਕੇਵੇਰ ਰਾਜਾ ਬੈਠਾ ਹੈ। ਤਬ ਗੁਰੂ ਜੀ ਕਾ ਬਚਨ ਹੋਆ। ਸਿਖ ਸਿਖਣੀਆਂ ਕੋਈ ਜਾਣ ਨਹੀਂ ਦੇਣਾ। ਬਚਨ ਤੇ ਸਬ ਸੰਗਤਿ ਰੋਕ ਰਖੀ। ਤਾਂ ਸਬ ਸਿਖਾ ਕੀ ਭਾਵਨਾ ਉਦਾਸ ਹੂਈ। ਤਿੰਨ ਦਿਨ ਹੋਰ[1] ਸੰਗਤਿ ਰੋਕ ਰਖੀ। ਤਾਂ ਸੰਗਤਿ ਕਾਹਲੀ ਹੂਈ। ਏਕ ਸਿਖ ਥੇ ਮਾਲਵੇ ਕੇ ਗੁਰੂ ਕੇ[2] ਹਜੂਰ ਕੀਰਤਨ ਹੋਂਦਾ ਸੀ। ਕੋਈ ਕਹਿ ਨਾਹਿ ਸਕੈ। ਉਸ ਸਮੈ ਸਿਖਾ ਨੂੰ ਕਾਮ ਘਰ[3] ਕਾ ਬਹੁਤ ਥਾ। ਸੋ ਏਕ ਬਿਉਤ ਕੀ ਤਾ ਗੁਰੂ ਜੀ ਕੇ ਰੋਕ ਤੇ ਛੁਟਣ ਕਾ ਪ੍ਰਪੰਚ ਰਚਿਆ। ਏਕ ਮੁਰਦੇ ਕੀ ਤਰਾਂ ਸਿਖ ਪਾਇਆ ਸਿੜੀ[4] ਮਾਝਾ। ਕੀਰਤਨ ਕਰਤੇ ਜਾਵੈਂ। ਸਬਦ ਪੜਦੇ ਜਾਵੈਂ। ਸੇਵਕ ਕੀ ਓੜਕ ਨਿਬਹੀ ਪ੍ਰੀਤਿ। ਇਹ ਤੁਕ ਪੜਦੇ ਜਾਵੈਂ। ਗੁਰੂ ਜੀ ਜਹਾਂ ਬੈਠੇ ਥੇ। ਊਹਾਂ ਤੇ ਪਾਸ ਹੋਇ ਕਰਿ ਨਿਕਸੇ। ਤਾਂ ਪੁਛਣਾ ਕੀਤਾ। ਇਹੁ ਸੋਰ ਸੰਗਤਿ ਵਿਚ ਰੋਣ ਕਾ ਕਿਉਂ ਹੂੰਦਾ ਹੈ। ਤਾਂ ਸਿਖਾਂ ਜਾਇ ਕੇ ਪੁਛਿਆ। ਫੇਰ ਮੁੜਿ ਕਰਿ ਆਇ ਕਹਿਆ। ਜੀ ਸਚੇ ਪਾਤਿਸਾਹ। ਸਿਖ ਹੁਕਮ ਸਤਿ ਹੋ ਗਇਆ ਹੈਗਾ। ਤਾਂ ਬਚਨ ਹੂਆ। ਈਹਾ ਲੈ ਆਵੋ। ਤਾਂ ਬਚਨ ਮਾਨ ਕੇ ਸਿਖ ਬੁਲਾਇ ਲੇ ਆਏ। ਊਹਾਂ ਗੁਰੂ ਜੀ ਕੇ ਨਜਰ ਸਾਂਮਣਾ ਉਤਾਰਕੇ ਮ੍ਰਿਤਕ ਨੋ। ਸਬਦ ਕੀ ਤੁਕ[5] ਗਾਵਣੇ ਲਗੇ। ਪ੍ਰੇਮ ਸਾਥਿ ਆਂਝੂ ਚਲੇ ਜਾਵੈਂ। ਰੋਣਾ ਸਭ ਸਿਖ ਸਿਖਣੀਆਂ ਕਾ ਬੰਦ[6] ਹੂਆ। ਤਾਂ ਘੜੀਆਂ ਚਾਰ ਬੀਤੀਆਂ ਆਹੀਆਂ। ਤਾਂ ਗੁਰੂ ਜੀ ਅਰਦਾਸੀਏ ਸਿਖ ਨੋ ਬਚਨ ਕੀਤਾ। ਭਾਈ ਸਿਖੀ[7] ਦੂਰ ਹੈ। ਭੇਖ ਬਹੁਤ ਹੈ। ਪ੍ਰੀਤਿ ਗੁਰੂ ਕੇ ਘਰ ਕੀ ਕਿਸੇ ਸਿਖ ਨੂ ਹੈਗੀ। ਕਿਹਾ ਕਰੇ ਕੀਰਤਨ। ਕਿਹਾ ਕਰੇਗਾ ਪ੍ਰੇਮ ਕਾ ਰੋਵਣਾ। ਸ੍ਵੈਯਾ[8]।

ਰੋਵਤ ਰੀਝ ਪਰੈ ਗੁਰਦੇਵ ਤੋ ਮੂਏ ਕੋ ਰੋਵਤਿ ਗ੍ਰਾਮ ਕੀ ਨਾਰੀ।
ਕੀਰਤਨ ਤੇ ਜੋ ਰੀਝ ਪਰੈ ਤਾਂ ਕੀਰ ਕਪੋਤ ਪੁਕਾਰ ਉਚਾਰੀ।
ਨਾਵੈ ਦਾਦਰ ਮੋਨ ਸੁ ਬ੍ਰਿਛ ਹੈ ਬਾਨਰ ਜੰਗਲ ਬਾਸ ਬਨਾਰੀ।
ਪ੍ਰੀਤ ਪ੍ਰਤੀਤਿ ਕੀਲੇ ਸਬਿਨ ਸਿਖ ਪੰਡਿਤ ਗਾਇਕ ਜਾਵ ਤਿਹਾਰੀ।

ਤਾਂ ਅਰਦਾਸੀਏ ਬੇਨਤੀ ਕਰੀ। ਜੀ ਸਚੇ ਪਾਤਿਸਾਹ ਗੁਰੂ ਕੇ ਦਰਸਨ ਕਰਿ ਸਿਖਾਂ ਕਾ ਉਧਾਰ ਹੋਂਦਾ ਹੈ। ਗੁਰੂ ਦੇਵ ਕਾ ਦਰਸਨ ਕੀਰਤਨ ਏਹ ਸਿਖ ਕਰਤੇ ਹੈ। ਸਿਖ ਸੰਗਤਿ ਸਬ ਉਧਰੈਗੇ। ਤਾਂ ਬਚਨ ਹੋਇਆ। ਮਨਮੁਖ ਹਾਰਿ ਗੁਰਮੁਖਿ ਜਗੁ ਜੀਤਾ। ਸ੍ਵੈਯਾ[9]।

---

[1]ੳ ਪੋਥੀ 'ਤਿਨ ਦਿਨ ਸੰਗਤ ਰੋਕ ਰਖੀ'; ਅ ਪੋਥੀ 'ਤਿਨ ਦਿਨ ਹੋਰ ਸੰਗਤ ਰੋਕ ਰਖੀ'
[2]ੳ ਪੋਥੀ 'ਗੁਰੂ ਜੀ ਕੇ'; ਅ ਪੋਥੀ 'ਗੁਰੂ ਕੇ'
[3]ੳ ਤੇ ਅ ਪੋਥੀ 'ਸਿਖਾ ਨੋ ਘਰਿ ਕਾਮ ਬਹੁਤ ਥਾ'
[4]ੳ ਪੋਥੀ 'ਸਿਖ ਪਾਇਆ ਸਿੜੀ ਬਿਬਾਣ ਵਿਚ। ਅਰੁ ਆਗੇ ਕੀਰਤਨੁ ਕਰਤੇ ਜਾਵੈ'; ਅ ਪੋਥੀ ਵਿਚ 'ਏਕ ਮੁਰਦੇ ਕੀ ਤਰਾ ਸਿਖ ਪਾਇਆ ਬਿਬਾਣ ਵਿਚ ਅਰੁ ਆਗੇ ਕੀਰਤ ਕਰਤੇ ਜਾਵੇ'
[5]ੳ ਤੇ ਅ ਪੋਥੀ 'ਸਬਦੁ ਕਉ ਗਾਵਣੇ'
[6]ੳ ਤੇ ਅ ਪੋਥੀ 'ਰੋਣਾ ਸਬ ਸਿਖਿ ਸਿਖਣੀਆ ਕਾ ਬੰਦ'
[7]ੳ ਤੇ ਅ ਪੋਥੀ 'ਭਾਈ ਸਿਖਾ ਸਿਖੀ ਦੂਰ ਹੈ'
[8]ੳ ਪੋਥੀ 'ਸ੍ਵੈਯਾ'; ਅ ਪੋਥੀ ਵਿਚ 'ਸ੍ਵੈਯਾ' ਸ਼ਬਦ ਨਹੀਂ ਹੈ।
[9]ੳ ਤੇ ਅ ਪੋਥੀ ਵਿਚ ਸ਼ਬਦ 'ਸ੍ਵੈਯਾ' ਨਹੀਂ ਹੈ।

ਸੂਰਜ ਦਰਸਨ ਲੋਗ ਕਰੈ ਸਬ ਪਾਪਨ ਜਾਵਤਿ ਦੋਜਖ ਜਾਵੈ ।
ਪਾਨੀ ਸੁ ਦੇਵ ਨਹੀ ਜਗ ਭੀਤਰ ਭੇਟਤ ਤੀਰਥ ਪ੍ਰੇਤ ਬੁਲਾਵੈ ।
ਇੰਦ ਕੇ ਤਾਰਾ ਕੇ ਪਵਨ ਸੁਰੇਸਰ ਦਰਸਨ ਤੇ ਨਹਿ ਛੂਟਨ ਪਾਵੈ ।
ਲੋਕਨ ਕੀ ਲਾਜ ਭਰੇ ਜਨ ਹੋਇ ਪ੍ਰਤੀਤ ਤਊ ਨਾ ਉਤਰਾਵੈ ।

ਤਾਂ ਗੁਰ ਜੀ ਕਹਿਆ । ਜੋ ਤੈਂ ਦੇਖਣਾ ਹੈ । ਤਾਂ ਚੁਪ ਲਾਹੀ ਆਗਿ.........ਬਲਦੀ ਬਹੁਤੀ ਏਸ ਮ੍ਰਿਤਕ ਕੀ ਅਰਥੀ ਹੇਠ[1] ਦੇਹ । ਤਾਂ ਬਚਨ ਮਾਨ ਕੇ ਅਰਦਾਸੀਆ ਗਇਆ । ਤਿਵ ਹੀ ਕਰੀ । ਅਗਨ ਕੀ ਮੁਹਾਠੀ ਹੇਠ ਦਿਤੀ ਕਖ ਬਲਾਇ[2] । ਤਾਂ ਸੇਕ ਸਾਥ ਜਲਨੇ ਲਾਗਾ । ਅਰਥੀ[3] ਵਾਲਾ ਸਿਖ ਦੁਸਾਲਾ ਖਫਣ ਝਾੜ ਕੇ ਨਠਾ । ਸੰਗਤਿ ਕੇ ਲੋਗ ਬਿਸਮੈ ਹੋ ਗਏ । ਜੋ ਏਹ ਭਾਣਾ ਕਿਹਾ ਵਰਤਿਆ । ਤਬ ਉਹ ਕੀਟਤਨੀਏ ਮ੍ਰਿਤਕ ਕੇ ਘਰ ਵਾਲੇ ਸਰਮਿੰਦੇ ਹੋ ਗਏ । ਅਖੀਆਂ ਵਿਚ ਲਾਜ ਆਈ । ਤਾਂ ਬਚਨ ਹੋਇਆ ਭਾਈ ਇਹ ਸਿਖ ਸ਼ਬਦ ਤੁਹਾਡੇ ਪ੍ਰੇਮ ਕਰਿ ਕੇ ਸੁਣਦੇ ਹੀ ਸੁਰਗ ਗਇਆ । ਤਾਂ ਸਿਖਾਂ[4] ਮਥਾ ਟੇਕਿਆ ਅਤੇ ਬੋਲੇ । ਜੀ ਪਾਤਿਸਾਹ ਤਮਾਰੀ ਤੁਮ ਜਾਣੋ । ਗੁਰੂ ਜੀ ਬੋਲੇ ਸੁਣੋ ਸਿਖੋ ਗੁਰੂ ਜੀ ਕੇ ਹਜੂਰ ਜੋ ਤੁਸਾਂ ਕਾ ਕਪਟ ਚਲ ਜਾਂਦਾ ਪੂਰਾ ਕਰ ਜਾਂਦੇ ਤਾਂ ਤੁਸੀਂ ਘਰ ਜਾਇ ਕੇ ਚਰਚਾ ਕਰ ਦਿਓ ਜੁ ਜੈਸੇ ਸਬ ਲੋਗ । ਤੈਸੇ ਗੁਰੂ ਜੀ । ਤਾਂ ਤੁਹਾਡਾ ਸਿਦਕ ਜਾਂਦਾ ਰਹਿੰਦਾ ਸਿਖੀ ਕਾ । ਸਿਖਾਂ ਕੀ ਵਲ ਦੇਖਿ ਕਰਿ ਬਚਨ ਹੋਇਆ :

ਵਿਛੜੇ ਕੋ ਮੈਲੇ ਗੁਰੂ ਸਬ ਕੋ ਬਖਸਣ ਹਾਰਿ[5] ।
ਬਖਸਨ ਹਾਰ ਬਖਸਿ ਲੈ ਨਾਨਕ ਪਰ (ਪਾਰਿ) ਉਤਾਰ ।

ਤਾਂ ਬਚਨ ਹੂਆ । ਸੰਗਤਿਊ ਬਚਨ ਕੀਤਾ । ਖੁਸੀ ਕਰੀ ਜਾਣੇ ਕਾ ਹੁਕਮ ਕੀਆ । ਸਾਖੀ ਪੂਰੀ ਹੂਈ । ਬੋਲੋ ਜੀ ਵਾਹਗੁਰੂ ।

## ਸਾਖੀ 4

ਏਕ ਬੇਰਿ ਗੁਰੂ ਜੀ ਬੈਠੇ ਥੇ ਸੰਗਤਿ ਦਰਸਨ ਕਰਤੇ ਕਰਤੇ ਤ੍ਰਿਪਤਿ ਨਾ ਹੋਵੈ[6] । ਤਾਂ ਏਕ ਸਿਖ ਸਿਖਣੀ ਆਗੇ ਆਇਕੈ ਮਥਾ ਟੇਕਿਆ ਅਤੇ ਬੇਨਤੀ ਕਰੀ । ਜੀ ਸਚੇ ਪਾਤਿਸਾਹਾ । ਤੁਹਾਡਾ ਦਿਤਾ ਏਕ ਬੇਟਾ ਸੀ । ਸੋ (ਇਸਤ੍ਰੀ) ਤਿਆਗੀ*[7] ਬੈਠਾ ਹੈ । ਭਲੇ ਸਿਖ ਦੀ ਬੇਟੀ ਪਿਛੇ ਲਗੀ ਸੀ । ਸੋ ਨਿਰਮੋਹੀ ਹੋ ਇਕੇ ਬੋਲਦਾ ਹੈ । ਸਾਨੂੰ ਬਡਾ ਦੁਖ ਹੈ । ਅਸੀਂ ਸਮਝਾਵਨੇ ਹਾਂ ਤਾਂ ਕਹਿਦਾ ਹੈ । ਮੈ ਕਿਤੇ ਦੇਸ ਪਰਦੇਸ ਜਾਇਕੈ ਫਕੀਰ ਹੋ ਜਾਵਾਂਗਾ । ਤਾਂ ਬਚਨ ਕੀਤਾ

---

[1]ੳ ਤੇ ਅ ਪੋਥੀ 'ਮ੍ਰਿਤਕ ਕੇ ਹੇਠ ਦੇਵਹੁ'
[2]ੳ ਤੇ ਅ ਪੋਥੀ 'ਬਲੇ'
[3]ੳ ਤੇ ਅ ਪੋਥੀ 'ਬਿਬਾਣ ਵਾਲਾ ਸਿਖ'
[4]ੳ ਪੋਥੀ 'ਤਾ ਸਿਖਾਂ ਮਥਾ ਟੇਕਿਆ'; ਅ ਪੋਥੀ 'ਤਾਂ ਮਥਾ ਟੇਕਿਆ'
[5]ਲੇਖੈ ਕਤਹਿ ਨ ਛੂਟੀਐ ਖਿਨੁ ਖਿਨੁ ਭੂਲਨ ਹਾਰ ॥
[6]ੳ ਪੋਥੀ 'ਨ' ਅੱਖਰ ਦਰਜ ਹੈ ਅਤੇ ਅ ਪੋਥੀ ਵਿਚ ਦਰਜ ਨਹੀਂ ।
[7]ੳ ਪੋਥੀ 'ਤਿਆਗ ਕਰ ਬੈਠਾ ਹੈ'; ਅ ਪੋਥੀ 'ਤਿਆਗ ਬੈਠਾ ਹੈ'

ਬੁਲਾਵੋਂ । ਤਾਂ ਜਾਇਕੇ ਸਿਖ ਬੇਟੇ ਨੂੰ ਬੁਲਾਇ ਲਿਆਇਆ । ਤਾਂ ਸਿਖ ਦਾ ਬੇਟਾ ਹਥ ਜੋੜ ਕੇ ਗੁਰੂ ਕੇ ਹਜੂਰ ਖਲੋਇਕੈ ਦਰਸਨ ਕਰਨੇ ਲਾਗਾ । ਤਾਂ ਗੁਰੂ ਜੀ ਬੋਲੇ । ਭਾਈ ਤੇਰੇ ਮਾਇ ਬਾਪ ਕਹਦੇ (ਕਹਿੰਦੇ) ਹਨ ਸਾਡਾ ਬੇਟਾ ਸੁ ਜਗਤ ਤੇ ਨਿਆਰਾ ਹੈ ਹੋਇਆ । ਅਸੀ ਪੁਛਦੇ ਹਾਂ ਤੈਨੂੰ ਬੈਰਾਗ ਕਿਓ ਕਰਿ ਹੋਇਆ ਹੈ । ਅਤੇ ਤੂੰ ਸਿਖ ਕਿਸ ਦਾ ਹੈ । ਅਤੇ ਤੇਰਾ ਨਾਉ ਕਿਆ ਹੈ । ਅਤੇ ਤੇਰਾ ਪਰਚਾ ਕਿਆ ਹੈ । ਸਚੁ ਕਹੁ ਉਮਰ ਤੇਰੀ ਠਾਰਾਂ ਵਰਖਾਂ ਦੀ ਜਾਣੀ ਜਾਂਦੀ ਹੈ । ਜਿਨਾ ਭੋਗ ਭੋਗੇ ਹੈਣ ਤੇ ਬੁਢੇ ਹੋ ਗਏ ਹੈਨ ਉਨਾ ਨੂੰ ਬਿਰਾਗ ਤਾਂ ਹੋਂਦਾ (ਹੁੰਦਾ) ਨਹੀ । ਤੇਰੇ ਬਡੇ ਭਾਗ ਹੈਨ । ਤੇਰੇ ਦਰਸਨ ਨੂੰ ਚਾਹਿਕੇ ਮੰਗਵਾਇਆ ਹੈ । ਤਾਂ ਸੁਣਿ ਕੈ ਬੋਲਿਆ ਸਿਖ ਕਾ ਲੋਡਾ (ਲੌਂਡਾ) ਹਥ ਜੋੜਕੇ । ਗੁਰੂ ਜੀ ਸਚੇ ਪਾਤਿਸਾਹ ਕਿਉਂ ਹਸਦੇ ਹੋ । ਭਉਜਲ ਕੇ ਜੀਵ ਹਾਂ ਹਮ । ਤੁਹਾਡੇ ਦਰਸਨ ਕਰ ਪਾਰ ਉਤਰੇਂਗੇ । ਅਜਾਣਾ ਕੇ[1] (ਕੋ) ਜਾਣ ਜਾਣ ਬੁਝ ਕੇ ਪੁਛਦੇ ਹੋ । ਨਾਉ ਨੰਦ ਸਿਘ ਹੈ ਮੇਰਾ । ਸਿਖ ਗੁਰੂ ਕਾ ਹੋ । ਬਿਰਾਗੁ ਗੁਰੂ ਕੀ ਬਾਣੀ ਵਿਚੋਂ ਪ੍ਰਗਟਿਆ ਹੈ । ਕਿਆ ਬੁਢਾ ਕਿਆ ਬਾਲ ਗੁਰ ਸਰਣੀ ਜਾਂ ਜਾਇਗਾ । ਮੁਕਤਿ ਹੋਇ ਤਤਕਾਲ ਨਾਓ ਚੜਨ ਕਾ ਭਾਂਤ ਹੈ । ਸਚੇ ਪਾਤਿਸਾਹ ਮਾਇ ਬਾਪ ਨੈ ਪੜਾਇਆ ਬਾਣੀ ਗੁਰੂ ਕੀ । ਤਾਂ ਮੈਂ ਪੜਿਆ ਬਾਣੀ ਕੰਠ ਕੀਤੀ ਪ੍ਰੇਮ ਲਗਾ ਪੜਨ ਕਾ । ਤਾਂ ਮੈਂ ਅਨੰਦ ਜੀ ਕੀ ਤੁਕ ਬਿਚਾਰ ਕੈ ਮਨ ਬਿਚ ਧਰ ਰਖੀ । ਏਹ ਕੁਟੰਬ ਜੁ ਤੂੰ ਦੇਖਦਾ ਹੈ ਸੋ ਚਲੈ ਨਾਹੀ ਤੇਰੇ ਨਾਲੇ । ਸਾਥਿ ਤੇਰੇ ਚਲੈ ਨਾਹੀ ਤਿਸ ਨਾਲ ਕਿਉ ਚਿਤ ਲਾਈਐ[2] । ਏਸ ਨੂੰ ਦਿਨੇ ਰਾਤਿ ਮੇ ਚਿਤ ਰਖਣ ਲਗਾ । ਤਾਂ ਐਸਾ ਹੋਇਆ । ਮੇਰਾ ਮਨ ਉਦਾਸ ਹੋ ਗਇਆ । ਜਗਤ ਤੁਛ ਦੀਖਣੇ ਲਾਗਾ । ਜੈਸੇ ਧੂੰਏ ਕਾ ਬਾਦਲ ਹੋਇ ਕੈ ਜਾਂਦਾ ਹੈ । ਤਾਂ ਮੈਨੂੰ ਜਾਣੈ ਜੋ ਕੁਛੁ ਕਸਰ ਹੋ ਗਈ ਹੈ ਮੈਨੂੰ ਖਾਣਾ ਪੀਣਾ ਹਸਣਾ ਬੋਲਣਾ ਬਿਸਰ ਗਈ ਸਬ ਬਾਤ । ਸਰਣ ਤੁਮਾਰੀ ਹਾਂ ਤੁਹਾਡੇ ਸਬਦ ਕਾ ਗੁਣ ਏਹ ਹੋਇਆ ਹੈ । ਤਬ ਸੁਣਕੇ ਸਿਖ ਤੇ ਗੁਰੂ ਜੀ ਬੋਲੇ । ਭਾਈ ਸਿਖੋ ਤੁਸੀ ਭਰਮ ਨਾ ਕਰੋ । ਤੁਸਾਡੇ ਬੇਟੇ ਨੂੰ ਕੁਛੁ ਭੂਤ ਪ੍ਰੇਤ ਰੋਗ ਕੋਈ ਨਹੀਂ । ਏਸ ਦੇ ਭਾਗ ਜਾਗੈ ਹੈਨ । ਤਸੀ ਏਸ ਦੇ ਖੈੜੇ ਮਤ ਪਰੋ (ਪੜੋ) । ਤੁਹਾਨੂੰ ਹੋਰ ਬੇਟਾ ਬਖਸ਼ਿਆ । ਆਪੇ ਹੀ ਗੁਰੂ ਕੇ ਸਮਝਾਇ ਲੇਵੇਂਗੇ । ਐਸੇ ਹੀ ਨੂ ਤੁਸੀ ਛਡਿ ਕੇ ਘਰ ਜਾਵੋ । ਏਸ ਦੀ ਸਿਖਣੀ ਵੀ ਰਾਜੀ ਰਹੇਗੀ । ਆਪੇ ਹੀ ਕੁਟੰਬੀ ਹੋ ਰਹੇਗਾ । ਤਾਂ ਸਿਖ ਸਿਖਣੀ ਖੁਸੀ ਹੋ ਕਰਿ ਮਥਾ ਟੇਕ ਕਰਿ ਘਰ ਨੂੰ ਗਏ । ਉਹ ਸਿਖ ਦਾ ਪੁਤ੍ਰ ਨਿਤ ਗੁਰੂ ਕੇ ਹਜੂਰ ਬੈਠਾ ਰਹੈ । ਹਥ ਜੋੜ ਕੇ । ਸਾਖੀ ਪੂਰੀ ਹੋਈ ਚੌਥੀ । ਬੋਲੋ ਭਾਈ ਵਾਹਿਗੁਰੂ ਜੀ ।

---

[1] ੳ ਪੋਥੀ 'ਅਜਾਣ ਕੀ ਨਿਆਈ' ; ਅ ਪੋਥੀ 'ਅਜਾਣਾ ਕੋ'

[2] ਦੋਵਾਂ ਖਰੜਿਆਂ ਵਿਚ 'ਚਿਤ ਲਾਈਐ' ਤੋਂ ਅਗੇ 'ਐਸਾ ਕੰਮ ਮੂਲ ਨ ਕੀਜੈ ਜਿਤ ਅੰਤ ਪਛੋਤਾਈਐ' ਵਾਕ ਦਰਜ ਹੈ ।

## ਸਾਖੀ 5

ਤਾਂ ਏਕ ਫੇਰਿ ਉਸ ਸਿਖ ਕੇ ਬੇਟੇ ਨੰਦ ਸਿੰਘ ਨੂੰ ਬੁਲਾਇਕੇ ਬੋਲੇ। ਭਾਈ ਨੀਂਗਰਾ ਗੁਰੂ ਜੀ ਭੀ ਭੇਟ ਤੈਨੂੰ ਕਰਦੇ ਹੈਨ ਤੂੰ ਪ੍ਰੀਤ ਕਰਿ ਸੁਣੁ[1]। ਆਗੇ ਤੇਰੀ ਇਛਿਆ ਹੋਵੈ ਸੋ ਕਰੀ। ਪਹਿਲਾ ਸਾਖੀ ਨਿਬਿਰਤੀ ਕੀ। ਏਕ ਤਪਸੀ (ਤਪਸਵੀ) ਬਨ ਮੈ ਰਹਤਾ ਥਾ। ਤਪੁ ਕਰਤਾ ਥਾ। ਸੰਤੋਖ ਕਾ ਪ੍ਰਣ ਥਾ। ਕੁਟੀਆ ਅੰਦਰ ਬੈਠਾ ਰਹੈ। ਪਾਸ ਹੀ ਨਗਰ ਥਾ। ਨਗਰ ਲੋਕ ਕੋਈ ਨਰ ਨਾਰੀ ਜੁ ਦੇ ਆਵੈ। ਥੋੜਾ ਅਥਵਾ ਬਹੁਤ ਸੁਵਾਦਵਾਕੁ ਸਵਾਦਾ। ਦਾਣਾ ਆਟਾ ਦੂਧ ਸਾਗ ਦਹੀ ਜੋ ਦੇਵੈ ਸੋਈ ਦਈ ਕਾ ਦੀਆ ਜਾਨ ਕੈ ਭੁਗਤੈ ਜੋਗ ਪ੍ਰਾਣ ਆਪਨ ਕਾ ਸਾਧੈ। ਤਾਂ ਮਧ ਅਨਾਹਦ ਦੁਾਦਸ ਭੇਦ ਕਾ ਸਮਝ ਕੈ ਏਕ ਚਿਤ ਹੋ ਗਇਆ। ਤਪਸੀ ਕਾ ਨਾਉ ਸਬ ਨਾਗਰੀ ਜੁਾਲਾ ਕਹੈ। ਏਕ ਬਾਰਿ ਸਾਤਿ ਦਿਨ ਬੀਤੇ ਸੋ ਤਪਸੀ ਨੂੰ ਆਹਰ ਨਾ ਪਹੁੰਚਿਆ। ਤਾਂ ਤਪਸੀ ਨੇ ਬਿਚਾਰਿਆ। ਜੋ ਮੇਰੇ ਉਪਰਿ ਕਰਤਾਰਿ ਕੋਪਿਆ ਹੋਗਾ। ਜੁ ਹਾਥ ਪੈਰ ਦੀਏ ਹੈਨ ਸੋ ਉਦਮ ਨਹੀਂ ਕਰਦਾ। ਆਪਣੇ ਉਦਰ ਪ੍ਰਮਾਣ ਕਰਿਆ ਚਾਹੀਦਾ ਹੈ। ਤਾਂ ਤੇ ਅਬ ਏਹ ਕਰੀਏ। ਜੋ ਸਹਰ (ਸ਼ਹਿਰ) ਵੀਚ ਫਿਰਕੇ ਦਰਸਨ ਭਿਛਿਆ ਕਰੀਏ। ਦੇਵਤਾ ਭੀ ਬੈਠੇ ਨੂ ਦੇਂਦੇ ਦੁਖੀ ਹੋਂਦੇ (ਹੁੰਦੇ) ਹੋਨਗੇ। ਐਸੇ ਵਿਚਾਰ ਕੈ ਚਲਨੇ ਕੀ ਤਿਆਰੀ ਕਰੀ। ਛਟੀ ਕੰਥਾ ਤੂੰਬਾ ਕੁਜਾ ਆਸਨਿ ਮਾਲਾ ਲੈ ਲੀਆ। ਜੋ ਗ੍ਰਿਹਸਥੀ ਕੇ ਘਰ ਬਾਣੇ ਬਿਨਾ ਜਾਣਾ ਨਹੀਂ। ਪਛਾਣ ਪੜਦੀ ਨਹੀ। ਗ੍ਰਿਹਸਥੀ ਨੂੰ ਨਿਰਾਦਰੀ ਕਾ ਦੋਖ[2] ਨਹੀ। ਸਾਧੂ ਨੋ ਬਡਾ ਪਾਪ ਹੋਂਦਾ ਹੈ[3]। ਦੋਇ ਵੇਲੇ ਭਿਛਿਆ ਨਹੀ ਕਰਨੀ। ਬਾਣਾ ਨਹੀ ਬਦਲਣਾ। ਜਥਾ ਸਕਤਿ ਦੂਧ ਭਿਛਿਆ ਲੈਣੀ। ਜੈਸੀ ਕੈਸੀ[4] ਦੇਵੇ ਸੋ ਲੈਣੀ। ਚਿਰ (ਨਹੀਂ) ਠਹਰਨਾ। ਅਤੇ ਪਕੀ ਨਹੀ ਲੈਣੀ ਜਾਇਕੈ। ਬਾਲਕ ਤੀਵੀ ਕਾ[5] ਹਥ ਲਗ ਜਾਂਦਾ ਹੈ। ਪਕੀ ਜਿਸੇ ਕਿਸੇ ਦੀ ਖਾਇ ਲੈਂਦੇ ਹੈਨ ਸੋ ਸਿਖ ਸਾਧ ਨਹੀਂ। ਦੋਹਰਾ।

ਜਾ ਕੀ ਰਹਤ ਜਾਣੀਏ ਗੁਰ ਮੰਤ੍ਰ ਨਹਿ ਰੀਤਿ।
ਤਾਂ ਕਾ ਭੋਜਨ ਖਾਇਕੈ ਬਿਛੁੜੇ ਹਰਿ ਕੀ ਪ੍ਰੀਤਿ।

ਭਾਈ ਨੀਂਗਰਾ ਐਸੀ ਭਾਂਤਿ ਬਿਚਾਰ ਕੈ ਤਪਸੀ ਗਇਆ ਬਜਾਰ। ਨਗਰ ਬੀਚ ਇਕ ਸਾਹ ਪਰ (ਸ਼ਾਹ ਘਰ) ਬਡੋ ਜਗ ਕਾ ਸਾਰ। ਲੋਗੋਂ ਕੀ ਭੀੜ ਹੋ ਰਹੀ ਸਬਨਾਂ ਨੂੰ ਪਕੜ ਕੇ ਬਿਠਾਇ ਕਰਿ ਜਿਵਾਵੈਂ। ਤਪਸੀ ਭੀ ਜਾਇ ਕੈ ਖੜਾ ਹੋ ਰਹਿਆ। ਏਸ ਨੂੰ ਕਿਸ ਭੀ ਨਾਹਿ ਪੁਛਿਆ ਨਾਹਿ ਬੈਠਾਇਆ ਨਾ ਭੋਜਨ ਦੀਆ। ਆਪਣਾ ਪ੍ਰਣ ਕਰਿ ਕਿੰਨਾਰੇ ਖਲਾ ਰਹਿਆ। ਜਾਂ ਰਾਤ ਹੋ ਗਈ। ਤਾਂ ਲੋਗ ਸਬ ਚਲੇ ਗਏ। ਤਪਸੀ ਆਪਣੀ ਕੁਟਿ ਅੰਦਰ ਜਾਇ ਬੈਠਾ। ਤਾਂ ਆਧੀ ਰਾਤਿ ਹੂਈ ਤਾਂ ਦੇਵਤਾ ਕੇ ਦੂਤ ਦੋਇ ਮਸਾਲਾਂ ਹਾਥ ਮੈ ਜਲਦੀਆਂ।

---

[1]ੳ ਤੇ ਅ ਪੋਥੀ 'ਸੁਣਿ'
[2]ੳ ਤੇ ਅ ਪੋਥੀ 'ਦੇਖ'
[3]'ਸਾਧ ਨੋ ਬਡਾ ਪਾਪ ਹੈ' ਇਹ ਵਾਕ ਅ ਪੋਥੀ ਵਿਚ ਨਹੀਂ ਹੈ।
[4]ੳ ਪੋਥੀ 'ਜੇਸੀ ਦੇਣੀ ਤੈਸੀ ਲੈਣੀ' ; ਅ ਪੋਥੀ 'ਜੈਸੀ ਦੇਣੀ ਕੈਸੀ ਲੈਣੀ'
[5]ੳ ਪੋਥੀ 'ਕਾ' ; ਅ ਪੋਥੀ 'ਦਾ'

ਤਪਸੀ ਨੂੰ ਆਇ ਕੇ ਬੁਲਾਇਆ । ਏ ਤਪਸੀ ਉਠ ਹਮ ਦੇਵਤਾ ਕੇ ਭੇਜੇ ਆਏ ਹੈਂ । ਜੋ ਮਹਾਰਾਜ ਕੀ ਆਗਿਆ ਏਹ ਹੈ । ਜੋ ਉਸ ਨਗਰ ਵਾਲੇ ਸਾਹ ਕਾ ਘਰ ਜਲਾਇ ਆਵੋ । ਜੋ ਮੇਰਾ ਤਪਸੀ ਬਡਾ ਸਾਧੂ ਭੁਖਾ ਹੀ ਮੁੜ ਆਇਆ ਹੈ । ਬਾਣੇ ਕਾ ਭੀ ਆਦਰ ਨ ਕੀਆ । ਉਹ ਬਡਾ ਪਾਪੀ ਹੈ । ਤਾਂ ਤੇ ਤੇਰੀ ਸਹਾਇਤਾ ਕਰਹਿਗੇ । ਆਗੇ ਹੋਇ ਚਲੁ ਘਰ ਦਿਖਾਇ । ਤਾਂ ਤਪਸੀ ਉਠ ਕਰਿ ਨਾਲਿ ਹੋ ਲੀਆ । ਮੇਰੇ ਕਉ ਭੀ ਏਕ ਮਸਾਲ ਦੇਵੋ ਤਾਂ ਉਨਾ ਇਕ ਮਸਾਲ ਦਈ । ਲੇ ਕਰ ਉਨਾ ਨੂੰ ਜਲਾਵਣੇ ਲਾਗਾ । ਤਾਂ ਉਹ ਭਾਗੇ । ਤਾਂ ਤਪਸੀ ਬੋਲਿਆ ਉਹ ਸਾਹ ਦਾਤਾ ਸਭ ਕਾ ਮੇਰੇ ਸਾਥ ਵੈਰ ਥਾ । ਐਸੀ ਅਨੀਤ । ਜਾਂ ਅੰਤ੍ਰ ਜਾਮੀ ਵਿਸ਼ਨ ਪ੍ਰੇਰਦਾ ਤਾ ਦੇਦਾ ਉਸ ਦੇ ਕਿਆ ਵਸ ਹੈ । ਸਭ ਜਗਤ ਕਾ ਕਰਤਾ ਹੋਇ ਕੈ ਕਰਦਾ ਕਰਾਵਦਾ ਆਪ ਜਗਨ ਨਾਥ ਹੈ । ਹਮ ਸਭ ਵਿਸ (ਵਿਸ਼ਨੂੰ) ਕੀ ਮਾਇਆ ਕੇ ਅਧੀਨ ਹਾਂ । ਹਮਾਰੀ ਬੰਦਨਾ ਹੈ । ਐਸੀ ਫੇਰ ਨਹੀ ਕਰਨੀ । ਤਾਂ ਗੁਰੂ ਜੀ ਕਹਿਆ ਨੀਗੁਰਾ ਇਹ ਤੁਕ ਕਹੀ ਹੈ ਸਮਝ ਗੁਰਮੁਖਾ । ਕਿਆ ਕਰੈ ਵਿਚਾਰਾ ਜੰਤ ਜਾਂ ਆਪ ਭੁਲਾਇਆ । ਸੁਣ ਭਾਈ ਤੂੰ ਤਪਸੀ ਤਿਆਗੀ ਹੋਣਾ ਹੈ ਤਾਂ ਐਸਾ ਹੋਈ । ਜੋ ਕਿਸੈ ਕਾ ਅਵਗੁਣ ਨਾ ਚਿਤਵੀ । ਸੁਣ ਕਰਿ ਉਹ ਦੇਵ ਦੂਤ ਮਥਾ ਟੇਕ ਕੇ ਵਿਦਿਆ ਹੋ ਕਰਿ ਮਹਾਰਾਜ ਆਗੈ ਕਹਿਆ ਜੁ ਉਹ ਤਪਸੀ ਸਚੇ ਪਰਚੇ ਵਿਚ ਪਰਚਿਆ ਹੈ । ਤਾਂ ਮਹਾਰਾਜ ਕੀ ਆਗਿਆ ਪਾਇ ਕੈ ਵਿਵਾਨ ਭੇਜ ਕਰਿ ਚੜਾਇ ਕਰਿ ਅਪਨੇ ਲੋਕ ਕਉ ਮੰਗਵਾਇ ਲੀਤਾ । ਸਾਖੀ ਪੂਰੀ ਹੋਈ । ਬੋਲੋ ਵਾਹਿਗੁਰੂ ਜੀ । ੫ ।

## ਸਾਖੀ 6

ਨਕਿ ਨਥ ਖਸਮ ਹਥ ਕਿਰਤੁ ਧਕੇ ਦੇ ।
ਜਹਾ ਦਾਣੇ ਤਹਾਂ ਖਾਣੇ ਨਾਨਕਾ ਸਚੁ ਹੇ ।

ਸੁਣ ਭਾਈ ਸਿਖਾ ਗੁਰੂ ਜੀ ਫੇਰ ਬਚਨ ਕਹਿਆ । ਜੇ ਗ੍ਰਿਹਸਥੀ ਹਈ ਤਾਂ ਐਸਾ ਹੋਣਾ[1] ਏਕ ਬਨ ਮੈ ਬ੍ਰਿਛ ਗਾੜੀ (ਗਾੜ੍ਹੀ) ਛਾਂਵ ਵਾਲਾ ਖੜਾ ਸੀ ਉਸ ਉਪ੍ਰ ਕਪੋਤ ਕਪੋਤਨੀ ਬਾਲ ਬਚੇ ਵਾਲੇ ਆਲਣਾ ਬੰਧਿ ਕਰਿ ਰਹਤੇ ਥੇ । ਏਕ ਬੇਰ ਝੜੀ ਲਗੀ । ਸੋ ਏਕ ਪੁਰਖ ਜਾਲੀ ਹਾਥ ਜਾਨਵਰ ਮਾਰਨੇ ਵਾਲਾ ਆ ਗਿਆ । ਬਨ ਜੰਗਲ ਭਉਦਾ ਭਾਉਦਾ ਖਾਲੀ[2] ਹੀ ਮਾਰਿਆ ਮੀਂਹ ਆਂਧੀ ਕਾ ਸੀਤ ਕਰਕੇ ਕੰਬਦਾ ਉਸ ਬ੍ਰਿਛ ਤਲੇ ਆਇ ਬੈਠਾ । ਰਾਤ ਪੈ ਗਈ । ਰਾਹਿ ਭੂਲ ਗਇਆ । ਬੋਲ ਨਿਕਸੇ ਨਾਹੀ । ਭੁਖਾ ਉਦਾਸ ਭੈ ਕਾ ਮਾਰਿਆ ਸੁੰਨ ਹੋਇ ਬੈਠਾ । ਤਾਂ ਕਪੋਤ ਕੁਟੰਬੀ ਕਪੋਤੀ ਨੂ ਕਹਣ ਲਗਾ । ਸੁਣ ਅਰਧਣੀ[3] ਹਮ ਗ੍ਰਿਹਸਥੀ ਜਾਨਵਰ । ਏਹ ਮਨੁਖ ਅਭਿਆਗਤਿ ਹਮਾਰੇ ਘਰ ਆਇ ਬੈਠਾ ਹੈ । ਗ੍ਰਿਹਸਥੀ ਦਾ ਧਰਮ ਹੈ ।

---

[1] ੳ ਤੇ ਅ ਪੋਥੀ 'ਹੋਈ'

[2] ੳ ਪੋਥੀ 'ਬਨ ਬਿਖੇ ਭਉਦਾ ਖਾਲੀ ਹੀ ਮਾਰਿਆ ਆਂਧੀ ਮੇਂਹੁ ਕੈ ਸੀਤ ਕਰ ਕੈ ਕੰਬਦਾ ਉਸ ਬ੍ਰਿਛ ਤਲੇ ਆਇ ਬੈਠਾ' ; ਅ ਪੋਥੀ ਮੂਲ ਖਰੜੇ ਅਨੁਸਾਰ ਹੈ ।

[3] ੳ ਤੇ ਅ ਪੋਥੀ 'ਅਰਧਗੀ'

ਆਏ ਕੀ ਖਾਣ ਪੀਣ ਬ੍ਰਿਸਾਮ ਕੀ ਖਬਰ ਲੈਣੀ। ਸੋ ਹਮ ਪੰਛੀ ਹਾਂ। ਹਮਾਰੇ ਹਾਥ ਤੇ ਰਹਿ ਨਹੀ। ਬਿਧਾਤਾ ਨੇ ਚੁੰਚ ਦਈ ਹੈ ਤਾਂ ਸੁਣ ਸੁਖਦਾਇਨੀ ਐ (ਏਸ) ਦੀ ਖਬਰ ਖਾਣ ਕਾ ਕਰਿਆ ਚਾਹੀਏ। ਪਹਲੋ ਸੀਤ ਤੇ ਬਚਾਈਏ। ਉਦਮ ਤੇ ਲਛਮੀ ਮਿਲੈ ਜਿਉ ਪਖੇ ਸਹਿ ਪਉਵਣਾ। ਜਿਉ ਫੇਰੇ ਉਦਮ ਕੀਏ ਬੈਠੇ ਦੇਤਾ ਕਉਣਾ। ਇਤਨੀ ਕਹਿ ਕਰਿ ਉਡਿਆ। ਸੋ ਏਕ ਗਾਉ ਥਾ ਤਹਾਂ ਅੱਜਾਲੀ ਬਕਰੀ ਭੇਡ ਕੀ ਨਉੜ ਆਗਿ ਧੁਪੈ ਥੀ। ਤਹਾਂ ਜਾਏ ਕੈ ਇਕ ਬਕਰੀ ਕੀ ਮੇਂਗਣ ਆਗ ਵਾਲੀ ਲੇ ਕਰਿ ਉਡਿਆ। ਅਪਣੇ ਆਲਣੇ ਪਾਸ ਤੇ ਉਸ ਪਾਰਧੀ ਕੀ[1] ਅਗਾੜੀ ਸੁਟ ਦਿਤੀ ਆਹੀ। ਅਤੇ ਸੁਕੇ ਕਖ ਆਲਣੋ ਦੇ ਅੰਦਰ ਤੇ ਭੀ ਦਿਤੇ ਸੁਟਕੇ। ਦੇਖ ਕਰਿ ਉਹ ਮਾਣੂ (ਮਨੁਖ) ਖੁਸ਼ੀ ਹੋਇਆ। ਬਾਲੀ[2] ਆਗਿ ਸਤ ਦੂਰ ਕੀਤਾ। ਲਕੜੀਆਂ ਊਹਾਂ ਬਹੁਤ ਥੀ। ਚੁਣ ਘਤੀ ਭੜਾਂਬਾ ਮਚਾਇਆ। ਪਰ ਭੁਖਾ ਬੀ ਥਾ ਤਾਂ ਕਪੋਤ ਕਹਿੰਦਾ ਹੈ। ਏ ਘਰ ਕੀ ਸਰਦਾਰ ਬਾਲ ਬਚੇ ਨੂੰ ਪਾਲ ਰਖੀ ਮੈ ਇਸ ਮਾਣੂ ਦਾ ਥੋੜਾ ਆਹਾਰ ਨੂੰ ਅਪਣਾ ਸਰੀਰ ਦੇਂਦਾ ਹੈ। ਤਾਂ ਨਾਰੀ ਬੋਲੀ ਇਹ ਧਰਮ ਮਰਨੇ ਕਾ ਮੇਰਾ ਹੈ। ਤੂੰ ਮਰਦ ਹੈਂ। ਮੇਰੇ ਤੇ ਤੇਰੇ ਪੀਛੇ ਤੇ ਕੁਛ ਨਹੀਂ ਹੋਣੇ ਕਾ[3]।

ਨਾਰੀ ਨਰਕਸਰੀਰ ਹੈ ਬਿਨਾ ਪੁਰਖ ਕਿਹਾ ਕਾਮ।
ਸਤਿ ਗਤਿ ਦਾਤਾ ਪੁਰਖ ਹੈ ਅਵਰ ਨ ਦਾਤਾ ਰਾਮ।

ਤਾਂ ਪੁਰਖ ਕਹਿਆ।

ਨਾਰੀ ਬਿਨੁ ਗ੍ਰਿਹ ਇਤੁ ਬਨਾ ਜੈਸੇ ਰੇਹੀ ਦੁਆਰ।
ਪੁਰਖ ਬਾਹਰ ਕਾ ਸੂਰ ਹੈ ਅੰਦਰ ਘਰਕੇ ਖੁਆਰ।

ਸੁਣ ਨੀਗਰਾ ਤਾਂ ਇਤਨੀ ਕਹਿ ਕੇ ਆਗਿ ਬਲਦੀ ਵਿਚ ਕਪੋਤੀ ਗਿੜੀ[4] (ਗਿਰੀ)। ਗਿਰਦੀ ਹੀ ਭੁਜ ਗਈ। ਉਹ ਮਾਸ ਹਾਰੀ ਥਾ। ਬਣਾਇ ਕੇ ਖਾਇ ਗਇਆ ਤਾਂ ਕਬੂਤ੍ਰ ਵਿਚਾਰਿਆ। ਇਹ ਮਨੁਖ ਤੀਨ ਸੇਰ ਕੇ ਖਾਣ ਵਾਲਾ, ਭੁਖਾ ਹੀ ਰਹਿਆ[5]।

ਆਧਾ ਖਾਣਾ ਦੇਇ ਨਰ ਭੂਖਾ ਰਹੇ ਜੁ ਆਹਾਰ।
ਦਾਤਾ ਐਸਾ ਨਰਕ ਜਾਇ ਕਹੇ ਵੇਦ ਮੰਝਾਰ।

ਤਾਂ ਇਤਨੇ ਮੈ ਮੋਹ ਕੋ ਤਿਆਗ ਕਰਿ ਅਗਨਿ ਮਾਂਝ ਗਿੜ ਪੜਾ। ਉਸ ਪਾਰਧੀ ਨੂੰ ਹੋਸ ਆਇ ਗਈ। ਦਇਆ ਆਈ। ਕਰਣਾ ਆਈ। ਧੰਨ ਇਹ ਪੰਛੀ ਭਗਤਿ ਵਾਲੇ ਸਰੀਰ ਮੇਰੀ ਪਾਲਣਾ ਵਾਸਤੇ ਮਰੇ। ਮੈ ਪਾਪੀ ਨੂ ਬਡਾ ਪਾਪ ਹੂਆ ਹੁਣ ਸਰੀਰ ਭਾਵੇਂ ਜਾਵੇ। ਮੈਂ ਭੀ ਮਨੁਖ ਦੇਹ ਹਾਂ। ਤਪ ਕਰੇਗਾ। ਅਤੇ ਕਹਿ ਕਰਿ ਪ੍ਰੇਮ ਉਮਗਿਆ। ਰੁਦਨ ਕਰਨੈ ਲਾਗਾ। ਇਤਨੇ ਮੈ ਮਹਾਰਾਜ ਕੀ ਆਗਿਆ ਪਾਇ ਕੇ ਵਿਵਾਨ ਲੇ ਕਰਿ ਬੈਕੁੰਠ ਕੇ ਗਣ

---

[1] ਉ ਤ ਅ ਪੋਥੀ 'ਕਉ'
[2] ਉ ਤੇ ਅ ਪੋਥੀ 'ਅਗ ਦਾਲੀ'
[3] ਉ ਪੋਥੀ ਵਿਚ ਇਸ ਤੋਂ ਅੱਗੇ 'ਦੋਹਰਾ' ਸ਼ਬਦ ਲਿਖਿਆ ਗਿਆ ਹੈ।
[4] ਉ ਤ ਅ ਪੋਥੀ 'ਗਿੜ ਪਈ'
[5] ਉ ਪੋਥੀ ਵਿਚ ਇਸ ਤੋਂ ਅੱਗੇ 'ਦੋਹਰਾ' ਸ਼ਬਦ ਲਿਖਿਆ ਗਿਆ ਹੈ।

ਆਏ । ਮਹਾਰਾਜ ਕਹਿਆ ਮੇਰੇ ਲੋਕ ਨੂ ਸਭ ਕੁਟੰਬ ਪੰਛੀਆਂ ਦਾਅ ਤੇ ਪਾਰਧੀ ਨੂੰ ਭੀ ਲੇ ਆਵੋ । ਸਭਨਾਂ ਨੂ ਚੜਾਇ ਕਰਿ ਲੇ ਗਏ। ਸੁਖ ਭੋਗਣ ਲਾਗੇ । ਭਾਈ ਲੜਕੇ ਏਹ ਦੋਇ ਰਸਤੇ ਹੈਨ[1] । ਤੁਝ ਨੂ ਪੁਛਦੇ ਹੈਂਗੇ । ਕੇੜਾ ਪਸੰਦ ਆਇਆ । ਨਾਹੀ ਤਾਂ ਖਵਾਰ ਹੋਣੇ ਕੇ ਭੇਖ ਏਹੁ ਤੇਰੇ ਸਾਧੂ ਭੀ । ਗ੍ਰਿਸਹਥੀ ਭੀ । ਭਾਈ ਗੁਰੂ ਕੇ ਦਿਵਾਨ ਵਿਚ ਸਚੁ[2] ਕਹੁ ਕਿਆ ਤੂੰ ਮੰਨੇਗਾ । ਕਬੀਰ ਕਾ ਬਚਨ ਹੈਗਾ । ਜੁਗਾਂ ਚਹੁ ਦਾ ਸੁਦਾਰ ਕਬੀਰ ਭਗਤਿ ਹੈਗਾ । ਪਰੁ ਗ੍ਰਿਹਸਥੀ ਭੀ ਸਿਧ ਕਰਿ ਦਿਖਾਇਆ । ਅਰੁ ਜੋਗ ਭੀ ਕਰਿ ਦਿਖਾਇਆ ਦੋਹਰਾ ।

(ਕਬੀਰ) ਜੈਸੀ ਉਪਜੀ ਪੇਡ ਤੇ ਜਉ ਤੈਸੀ ਨਿਬਹੈ ਓੜਿ ।
ਹੀਰ (ਹੀਰਾ) ਕਿਸ ਕਾ ਬਾਪੁਰਾ ਪੂਜਹਿ ਨ ਰਤਨ ਕਰੋੜਿ ।

ਸੁਣ ਕਰਿ ਸਿਖ ਬੋਲਿਆ ਗੁਰੂ ਜੀ ਬਚਨ ਮਾਨਿਆ ਆਪਕਾ । ਮੈ ਸਿਖ ਹਾਂ ਤੁਹਾਡਾ । ਗ੍ਰਿਹਸਥ ਹੀ ਮੇਰੇ ਪਾਸੋਂ ਬਨਿ ਆਵੇਗਾ । ਪਰੁ ਮੇਰਾ ਮਨੁ ਵਿਰਕਤਿ ਹੈਗਾ । ਸਿਥਲ ਹੈਂ ਅੰਰਾ ਕੁਛੁ ਬਨਿ ਆਵੇਗੀ ਸੋ ਸਿਖਾਂ ਦੀ ਟਹਲ ਕਰਾਂਗਾ । ਗੁਰੂ ਜੀ ਹਸ ਕਰਿ ਬੋਲੇ । ਗੁਰੂ ਕੇ ਹਜੂਰ ਕੀ ਟਹਲ ਕਰਿਆ ਕਰਿ । ਤੇਰਾ ਭਾਰ ਗੁਰੂ ਕੇ ਵੰਡ ਲੈਨਗੇ । ਭਾਈ ਪਿਛਲੇ ਜਨਮ ਤੂੰ ਸਾਡੇ ਘੋੜੇ ਕੀ ਟਹਲ ਪਰ ਥਾ । ਅਸਾਂ ਏਕ ਬਾਰਿ ਰਾਤਿ ਨੂੰ ਕਹਿਆ ਸੀ । ਘੋੜੇ ਕੀ ਖਬਰ ਲੇਵਣੀ । ਤੇਰਾ ਨਾਉ ਮੰਡੂ ਥਾ । ਤੈਂ ਝੂਠੇ ਹੀ ਕਹਿਆ ਹਾਂ ਜੀ । ਦਾਣਾ ਘਾਹਿ ਬਹੁਤ ਪਾਇ ਦਿਤਾ । ਤਾਂ ਗੁਰੂ ਕਾ ਬਚਨ ਨਿਕਸਿ ਗਇਆ ਜਾਹਿ ਦਰਿਦ੍ਰੀਆ ਤੈਥੋਂ ਘਰ ਕਿਕਰ ਨਿਭੈਗਾ । ਸੋ ਐਸੀ ਸੁਣਿ ਕਰਿ ਤੂੰ ਬੋਲ ਕਰਿ ਰੋਇ ਕੇ ਪੁਕਾਰਿਆ । ਗੁਰੁ ਕਿਆ ਗਰੀਬ[3] ਮਾਰਿਆ । ਹਮਾਰੇ ਮਨ ਵਿਚ ਦਇਆ ਆਈ । ਤਾਂ ਕਹਿਆ ਹਮ ਤੇਰੀ ਸਹਾਇਤਾ ਕਰਾਂਗੇ । ਉਸ ਦੇਹ ਵਿਚ ਅਸੀ ਕਰਤਾਰ ਦੀ ਨੇਤ ਕਰਿ ਕਲਿਜੁਗ ਪਿਛਲੇ ਵਿਚ ਦੇਹ ਕਰਿ ਧਰਮ ਕੀ ਰਖਣ ਵਾਸਤੇ ਉਤਰੇ ਥੇ । ਤਾਂ ਗੁਰੂ ਪਦਮੀ (ਪਦਵੀ) ਤਪ ਕਰਿ ਪਾਈ ਥੀ । ਰਹੁ ਤੇਰੇ ਕੁਟੰਬ ਕੀ ਭਲੀ ਨਿਬਾਹਾਗੇ । ਤਾਂ ਗ੍ਰਹਸਥੀ ਹੋਇਕੈ ਸਿਖ ਟਹਲ ਕਰਨ ਲਾਗਾ । ਸਾਖੀ ਪੂਰੀ ਹੋਈ । ਬੋਲੇ ਭਾਈ ਵਾਹਿਗੁਰੂ ਜੀ ।੬।

## ਸਾਖੀ 7

ਏਕ ਬੇਰ ਗੁਰੂ ਜੀ ਬਰਖਾ ਰਿਤ ਵਿਖੈ ਭਾਦੋ ਮਹੀਨਾ ਥਾ । ਆਨੰਦ ਪੁਰਕੇ ਵੀਚ (ਬੀਚ) ਗੁਰੂ ਜੀ ਕਾ ਮੰਦਰ ਥਾ । ਏਕ ਰਾਤਿ ਗੁਰੂ ਜੀ ਮੰਦਰ ਊਪਰ ਸੰਨ (ਸੈਲ) ਵਾਸਤੇ ਚੜੇ ਥੇ । ਏਕ ਸਿਖ ਥਾ ਲਹੌਰਾ ਸਿੰਘ* ਗੁਰੂ ਜੀ ਕਾ ਬੁਲ੍ਹਾਵਾ (ਖਲਾਵਾ) ਥਾ । ਏਕ ਮਹਾਜਨ ਸਿਖ ਥਾ ਕਰਜ ਲੈਣ ਵਾਲਾ । ਮਾਲਾ ਸਿੰਘ ਘਰ ਤੇ ਗਰੀਬ ਹੋਇਆ ਥਾ । ਸੁਭਾਵ ਕਾ ਬੀ ਲਜਾਵਾਨ ਥਾ । ਉਸ ਕੇ ਰੁਪਏ ਲਾਹੌਰਾ ਸਿੰਘ ਦੇਣੇ ਥੇ । ਨਿਤ ਮੰਗ ਜਾਵੈ । ਓਹ ਖਾਤ੍ਰ ਮੈ ਨ ਰਖੇ । ਆਲਾ ਟੋਲਾ ਕਰਿ ਛੋਡੇ । ਇਕ ਰਾਤਿ ਤੰਗ ਹੋਇ ਕੇ ਸਿਖਣੀ ਨੇ (ਇਹ)

---

[1]ੳ ਤੇ ਅ ਪੋਥੀ 'ਹੈਨਿ'
[2]ੳ ਪੋਥੀ 'ਸਚੁ'; ਅ ਪੋਥੀ ਵਿਚ 'ਸਚੁ' ਅੰਕਿਤ ਨਹੀਂ ਹੈ 'ਭਾਈ ਗੁਰੂ ਕੇ ਦੀਵਾਨ ਵਿਚ ਕਹੁ ਕਿਆ ਹੈ' ।
[3]ੳ ਤ ਅ ਪੋਥੀ 'ਨੂੰ'

ਕਹਿਆ ਲਹੌਰਾ[1] ਸਿੰਘ ਦੇ ਘਰ ਗਇਆ । ਜਾ ਕਰਿ ਬਹੁਤ ਗਲਾਂ ਦਾ ਝਗੜਾ ਕੀਤਾ । ਕਰਜੀ ਬੋਲਿਆ । ਹਸ ਕੇ ਓਦੇ ਦੁਖਾਵਣ ਨੂੰ । ਸਿਖ ਸਿਖ ਦਾ ਖਾਇਕੇ ਚਿੰਤਾ ਕਰਹੈ ਦੂਰ । ਇਕ ਤੁਕ ਬੋਲੀ । ਫੇਰ ਬੋਲਿਆ । ਖਾਣਾ ਪੀਣਾ ਹਸਣਾ ਗੁਰੂ ਦੀਆ ਭੁਗਤਾਇ । ਦੂਜੀ ਤੁਕ ।੨। ਫੇਰ ਤੀਜੀ ਬੋਲਿਆ[2] । ਜੈਸਾ ਜਿਸ ਕਾ ਲੇਖ ਹੈ ਤੈਸੀ ਬਿਧ ਬਣ ਆਇ । ਸੁਣ ਕਰਿ ਲਹਣੀ (ਲਹਿਣੇਦਾਰ) ਕਹਿਆ ਤੂੰ ਜੋਰ ਨ ਕਰਿ ।

ਦਰਗਾਹਿ ਹੋਨ ਸਜਾਈਆਂ ਝੂਠੀ ਅਮਲ ਜਿਨਾਹਿ ।
ਜਮੂਆ ਆਗੇ ਮਾਰੀਏ ਰੋਇ ਰੋਇ ਪਛੋਤਾਇ ।

ਤਾਂ ਕਰਜੀ ਬੋਲਿਆ । ਲੇਖਾ ਕੋਇ ਨ ਪੁਛਸੀ ਜਾਂ ਗੁਰੂ ਬਖਸਿੰਦਾ । ਏਹ ਤੁਕ ਸੁਣੀ ਗੁਰੂ ਜੀ ਮਹਲਿ ਉਪਰ । ਨੇੜੇ ਘਰ ਥਾ ਤਾਂ ਗੁਰੂ ਜੀ ਵਿਚਾਰਿਆ ਸਿਖ ਸਾਡਾ ਅਤੇ ਧਕਾ ਕਰਿ ਰਹਿਆ ਹੈ । ਅਤੇ ਭਾਰ ਇਸਨੈ ਗੁਰੂ ਕਿਆਂ ਨੂ ਦੀਆ । ਤੁਕ ਪੜਿ ਦਿਤੀ ਤੇ ਅਮਲ ਕੀਤਾ ਖੋਟਾ । ਸਾਂਨੂ ਬੋਝ ਨ ਹੋਵੈ । ਤਾਂ ਅਪਣੇ ਸੁਭਾਇ ਆਪਣੇ ਹੀ ਸਾਥ ਬੋਲ ਸੁਣਾਇਆ । ਪਹਿਲਾ ਉਤ੍ਰ । ਖਾਵੈ ਖਾਇ ਨ ਦੇਹ ਕਛੂ ਰਹੀਏ ਬੰਧ ਹਜੂਰ । ਦੂਜਾ ਉਤ੍ਰ । ਜੈਸਾ ਕਰਮ ਕਰਤਾ ਕਰੈ ਤੈਸਾ ਗੁਰੂ ਭੁਗਤਾਇ । ਤੀਜਾ ਉਤ੍ਰ[3] ।

ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ ।
ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨਾ ਖਾਇ ।

ਸੁਣ ਕਰਿ ਸਿਖ ਦਬ ਗਇਆ । ਸਵੇਰ ਉਠ ਕੇ ਸਿਖ ਨੂ ਰੁਪਏ ਕਰਜੇ ਦੇ ਕਰਿ । ਫੇਰ ਗੁਰੂ ਕੇ ਹਜੂਰ ਗਇਆ । ਮਥਾ ਟੇਕਿ ਕਰਿ ਬੋਲਿਆ । ਗੁਰ ਤੇ ਵਿਛੁੜਿਆ ਸਿਖ ਲੋਭੀ ਕਾਮ ਕ੍ਰੁਹ । ਬਖਸੈ ਗੁਰ ਬਖਸਿੰਦ ਮੇਲ ਲੈ ਛਾਡਿ ਰੁਹਾਂ । ਤਾਂ ਗੁਰੂ ਜੀ ਹਸ ਕਰਿ ਬੋਲੇ । ਗੁਰੂ ਕੀ ਇਹ ਆਗਿਆ ਸਹੀ ਬੇਦ ਧਰਮ ਕੀ ਰੀਤਿ ਸਾਖੀ ਹੂਈ[4] ਸਪਤਮੀ ਅਠਵੀ ਸਿਖੀ ਚੀਤਿ । ਸਾਖੀ ਪੂਰੀ ਹੋਈ । ਬੋਲੋ ਵਾਹਿਗੁਰੂ ਜੀ ।੭।

## ਸਾਖੀ 8

ਦੋਹਰਾ ।

ਸੁਣ ਗੁਰ ਸਿਖਾ ਮੁਕਤਿ ਨਾਮ ਸਭ ਸਿਖਾਂ ਉਪਦੇਸ਼ ।
ਜੋ ਨ ਕਰ ਹੈ ਗੁਰ ਉਕਤਿ ਬੇ ਮੁਖ ਝੂਠਾ ਭੇਸ ।੧।
ਕਰਜ ਨ ਲੇਵੈ ਕਿਸੀ ਕਾ ਲੇਇ ਤੋ ਦੇਵੇ ਭਾਵ ।
ਖੁਸੀ[5] ਕਰੇ ਘਰ ਸਿਖਣੀ ਭਲਾ ਦਿਖਾਵੈ ਰਾਵ ।੨।

---

[1]ੳ ਤੇ ਅ ਪੋਥੀ 'ਲਹੌਰ'
[2]ੳ ਤੇ ਅ ਪੋਥੀ 'ਤੀਜੀ ਤੁਕ ਬੋਲਿਆ'
[3]ੳ ਤੇ ਅ ਪੋਥੀ 'ਪੁਨੁ ਤੀਜਾ'
[4]ੳ ਤੇ ਅ ਪੋਥੀ 'ਪੂਰੀ'
[5]ਕਈ ਲਿਖਤੀ ਪੋਥੀਆਂ ਵਿਚ ਸ਼ਬਦ 'ਸੁਖੀ' ਵਰਤਿਆ ਗਿਆ ਹੈ ।

ਝੂਠ ਨ ਬੋਲੇ ਸੁਣੇ ਨਹਿ ਝੂਠ ਨ ਕਰ ਹੈ ਪ੍ਰੀਤਿ ।
ਸਚ ਕਮਾਵੈ ਸਚ ਸੰਗਤੀ ਸਚੀ ਪਾਲੈ ਰੀਤਿ ।੩।
ਸਚੁ ਵਪਾਰੀ ਸਚੁ ਸੂਰਮਾ ਸਚਾ ਪੰਡਿਤ ਸਿੱਧ ।
ਸਚੀ ਖੇਤੀ ਸਚੁ ਕਸਬ ਸਚੇ ਰੰਗ ਪ੍ਰਬੁਧ ।੪।

ਚੌਪਾਈ ।

ਸਿਖ ਹੋਇ ਜੂਠਾ ਨਾ ਖਾਵੈ ।
ਸਿਖ ਸੋਇ ਧਨੁ ਤੇ ਡਿਟਕਾਵੈ ।
ਸਿਖ ਪ੍ਰਸਾਦਿ ਵੰਡ ਕਰਿ ਖਾਇ ।
ਨਾਗੇ ਕੇਸ ਭੋਗ ਨਿ ਸੁਖਤਾਇ ।੫।

ਦੋਹਰਾ[1] ।

ਖਾਵੈ ਗੁਰੁ ਕਾ ਨਾਮੁ ਜਪੁ ਜਪੁ ਪੜਿ ਲੈ ਪ੍ਰਸਾਦਿ ।
ਨਗਨ ਨ ਦੇਖੈ ਨਾਇਕਾ ਨਾਰੀ ਰੂਪ ਨਾ ਯਾਦਿ ।੬।
ਧਨ[2] ਪਰਖਰ ਕੋ ਛੂਵੈ ਨਹਿ ਨੀਚ ਜਾਤਿ ਤੇ ਦੂਰਿ ।
ਕੁਸਿਆ (ਕੁਸਿਠਿਆ) ਮਾਸ ਨ ਖਾਈਏ ਪਾਲਿਆ ਖਾਇ ਨ ਸੂਰ ।੭।
ਮੱਦ ਕੋ ਛੋਡੇ ਉਚ ਰਹਤਿ ਚੀਦੋ ਪੀਛੇ ਅੰਭ ।
ਮਲ ਤਿਆਗੇ ਤੇ ਮ੍ਰਿਤ ਕਾ ਕਰ ਮੁਦ ਪਾਣੀ ਹੰਭ ।੮।
ਸੀਤ ਨਾਇ ਯਾਮ ਰਹ ਗਤਿ ਖਾਇ ਕਰਿ ਵੰਡ ।
ਕਹੇ ਗੁਰੂ ਗੋਬਿੰਦ ਸਿੰਘ ਜਮਆ ਕਰੇ ਨ ਦੰਡ ।੯।
ਪਰਜਾ ਤੇ ਨਿਆਰੋ ਰਹੈ ਰਹਿਤ ਬਿਹਾਰੇ ਮਾਂਝ ।
ਜਗਤ ਜੂਝ ਕੋ ਛਾਡਿਏ ਪਹਰੇ ਰੰਗ ਨ ਸਾਂਝ[3] ।੧੦।
ਸੁਰਮਾਂ ਅੱਜਨ ਦਿਨ ਤਜੈ ਨਗਨ ਨ ਸੋਵੈ ਅੰਗ ।
ਨਾਮ ਸਿਮਰਿ ਕਰਿ ਆਰਤਾ ਗੁਰੂ ਮਿਟਾਵੈ ਕੰਗ ।੧੧।
ਗੁਰ ਕੀ ਪਾਹਿਲ* ਸਿਖ ਲੈ ਰਹਿਤ ਕਮਾਵੈ ਗ੍ਰੰਥ ।
ਜੋ ਬੇੜਾ ਸੇਵਿਆ ਔਰ ਨ ਭਰਮੇ ਪੰਥ ।੧੨।
ਗੁਰ ਸਿਖ ਕਾ ਖਾਈਐ ਕੰਨਿਆ ਘਰ ਸਿਖ ਸੋਧ ।
ਅਨਰਿਣ ਹਿਤ ਕਰਿ ਬੇਦ ਬਿਧ ਹੋਵੈ ਚਿੱਤ ਪ੍ਰਬੋਧ ।੧੩।
ਪੁਤ੍ਰ ਕੁਸੰਗੀ ਨਾ ਹੁਵੈ ਕੁਸੰਗੀ ਹੋਇ ਨ ਨਾਰਿ ।
ਗੁਰਮੰਤ੍ਰ ਪੜਦਾ ਰਹੈ ਘਰ ਕੀ ਨਿਤ ਉਠ ਕਾਰਿ ।੧੪।
ਸਿਖ ਨ ਪੂਜਾ ਖਾਇ ਰੰਚ ਨਿਤ ਕੜਾਹ* ਲੇਇ ।
ਗੁਰੂ ਭੁਗਤਿ ਹੀ ਖਾਈਐ ਜੋ ਅਰਦਾਸੀ ਦੇਇ ।੧੫।

---

[1]ੳ ਅਤੇ ਅ ਪੋਥੀ ਵਿਚ 'ਦੋਹਰਾ' ਸ਼ਬਦ ਅੰਕਿਤ ਨਹੀਂ ਹੈ ।
[2]ੳ ਪੋਥੀ 'ਧਨ ਪੁਰਖ' ; ਅ ਪੋਥੀ 'ਧਨੁ ਪੁਰਖ'
[3]ੳ ਅਤੇ ਅ ਪੋਥੀ ਵਿਚ 'ਰਾਝ' ਸ਼ਬਦ ਅੰਕਿਤ ਕੀਤਾ ਗਿਆ ਹੈ ।

ਪ੍ਰਸਾਦਿ ਅਰਦਾਸੀ ਬਾਂਦਿ ਦੇਇ ਸਭ ਕੋ ਸਮਤਾ ਬਾਂਟਿ ।
ਜੋ ਪ੍ਰਸਾਦਿ ਮੈ ਈਰਖਾ ਕਰਤਾ ਤੋੜੇ ਸਾਂਟਿ ।੧੬।
ਲੋਭ ਕਰੇ ਪ੍ਰਸਾਦਿ ਮੈ ਜਮ ਕੀ ਖਾਵੈ ਮਾਰਿ ।
ਸੋ ਪ੍ਰਸਾਦਿ ਗਾਲੈ ਤਿਸੀ ਰੋਗ ਦੋਖ ਧਨ ਖੁਆਰ ।੧੭।
ਖਾਇ ਭਗਤਿ ਜਾਂ ਸਮੈ ਸਿਖ ਉਠੇ ਨ ਛੋਡਿ ਥਾਇ ।
ਜੋ ਛੋਡੇ[1] ਫਿਰ ਖਾਇ ਨਹਿ ਸੁਖੀ ਧਨੀ ਸੁਰ ਪਾਹਿ ।੧੮।
ਤੁਰਕ ਤੁਰਕਣੀ ਤੇ ਬਚੈ ਤਰਕ ਨ ਕਰ ਹੈ ਸਿਖ ।
ਚਾਰ ਬਰਣ* ਗੁਰ ਭਾਇ ਜੋ ਖਾਇ ਖਵਾਵੇ ਭਿਖ ।੧੯।
ਭੇਖਨ ਕੀ ਬਾਨੀ ਤਜੈ ਸੀਤਲਾ ਭੋਗ ।
ਕਲਮਾਂ ਕਾ ਅੰਨਿ ਦੂਰ ਧਰਿ ਤੁਰਕਨ ਜਾਣੈ ਰੋਗ ।੨੦।
ਠਗੂਆ ਬਿਪ੍ਰ ਸਿਖ ਭੇਖ ਖੰਡਨ ਨਾਰੀ ਹੋਇ ।
ਮੂਸੈ ਭੂਲਵੈ (ਭਲਾਵੇ) ਗਰਬਿ ਬਿਨੁ ਬਿਸ੍ਰ ਸਿਖਨ ਕੋਇ ।੨੧।
ਕਰੈ ਕੜਾਹ ਤ੍ਰਿਭਾਵਲੀ ਸਚੁ ਪਵਿਤ੍ਰਤਨ ਥਾਇ ।
ਗੁਰ ਪ੍ਰਸਾਦਿ ਅਰਦਾਸੀ (ਅਰਦਾਸ) ਕਰਿ ਨਾਗਾ ਭੋਗ ਨ ਆਹਿ ।੨੨।
ਜਿਤ ਕਾਰਜ ਗੁਰ ਭਾਂਵਹਿਤ ਹੋਇ ਭਾਵਨੀ ਪੂਰਿ ।
ਈਹਾਂ ਸਿਦਕ ਸਾਬਤ ਭਇਆ ਆਗੇ ਸੁਖ ਭਰਪੂਰਿ ।੨੩।
ਆਧਾ ਨਾਮ ਜੋ ਲੇ ਸਿਖ ਸੋ ਤਨਖਾਹੀ ਮੂੜ ।
ਜਮਪੁਰਿ ਵਾਸਾ ਧਾਇ ਗੋ ਕਰੇ ਮਲੇਛੀ ਹੂੜ ।੨੪।
ਬਿਨਾ ਅਨੰਦ ਬਿਵਾਹਿ ਤੇ ਭੁਗਤੇ ਪਰੇ ਕੀ ਜੋਇ ।
ਸੁਣ ਸਿਖਾ ਗੁਰੁ ਕਹਿ ਥਕੇ ਮੇਰਾ ਸਿਖ ਸੋਇ ।੨੫।
ਸਾਂਝ ਸਵੇਰੇ ਸੋਇ ਨਹਿ ਜੂਠਾ ਅਸੁਚ ਰਹਿ ਦੂਰਿ ।
ਗੁਰੂ ਨਿਕਟਿ ਸੋ ਸਿਖ ਹੈ ਦੇਵਨਿ ਰਹੈ ਹਜੂਰ ।੨੬।
ਗੁਰ ਸਿਖ ਖੁਲੇ ਕੇਸ ਨਹਿ ਖਾਵੈ ਜੂੜਾ ਕੇਸ ।
ਦਸਵੰਧ ਗੁਰੂ ਕਾ ਦੇਇਕੇ ਖਾਇ ਕਮਾਈ ਸੇਸ ।੨੭।
ਦਾਤਨ ਕਰੀ ਹੀ (ਕਰਹਿ, ਕਰੇ) ਪ੍ਰਾਤ ਉਠ ਇਸਨਾਨ ਕਰੇ ਗੁਰਵਾਕ ।
ਪੜਿ ਬਾਣੀ ਮਥਾ ਟਿਕੈ ਗੁਰ ਸਿਖਨ ਸੋ (ਸੋਇ) ਸਾਕ ।੨੮।
ਦੋਇ ਗੋਤ੍ਰ ਕੰਨਿਆ ਤਜੈ ਨਾਨਕ ਦਾਢਕ ਮਾਨਿ ।
ਸੋਇ ਗੁਰਮੁਖਿ ਸੇਤਤੀ ਸਤਿਗੁਰ ਦੇਵੈ ਦਾਨ ।੨੯।

ਸ੍ਵੈਯਾ ।

ਮੂਏ ਹੀ ਸਿਖ ਬਾਂਧਵ ਕੋ ਨਿਤ ਰੋਵਤਿ ਨਾਹਿ ਕੜਾਹਿ ਕਰਾਵੈ ।
ਆਨੰਦ ਪੜਿ ਸਭ ਸੋਕ ਤਜੈ ਸਿੱਖ ਪੀਟੇ ਨ ਰਿਨ ਸਬਦ ਪੜਾਵੈ ।
ਸੰਤ ਸੰਬੂਹਨ ਬਿਪ੍ਰਨ ਸਿਖਨ ਦੇਇ ਖੁਵਾਇ ਸੁ ਭੇਦ ਚੜਾਵੈ ।

[1] ੳ ਅਤੇ ਅ ਪੋਥੀ "ਛੋਡੇ ਸੁ"

ਬੇਦ ਕੀ ਰੀਤ ਕੋ ਤਿਆਗ ਕਰੇ ਨਹਿ ਕ੍ਰਿਆ ਕੋ ਮਾਨ ਸੋ ਸਿਖ ਸਤ੍ਰਾਵੈ ।੩੦।
ਗੁਰ ਕੀ ਛਾਪ ਸਿਰ ਕੇਸ ਕੀ ਪਾਹਿਲ ਦੇਇ ਉਤਾਰਿ ਸੋ ਵੇ ਮੁਖ ਜਾਨੋ ।
ਬੇਟੇ ਕੋ ਬੰਧ ਕੋ ਛਾਪ ਮੂੰਡਾਵਤ ਦੁਖ ਭੋਗ ਕੇ ਪ੍ਰੇਤ ਪਛਾਨੋ ।
ਸਾਕ ਤਜੇ ਤਿਹ ਖਾਨ ਤਜੈ ਜੋ ਪਾਲਹਿ ਤਾਹਿ ਸੋ ਪਾਪੀ ਹੀ ਮਾਨੋ ।
ਗੋਵਿੰਦ ਸਿੰਘ ਨਿਸੰਗ ਕਹੈ ਇਹ ਵੇ ਮੁਖ ਤਿਆਗ ਕਿਉ ਪਾਪ ਨਸਾਨੋ ।੩੧।

ਦੋਹਰਾ ।

ਤੁਰਕ ਪਾਰਸੀ ਜੋ ਪੜੇ* ਜੀਵਨ ਲੀਏ ਸਿਖ ।
ਤੁਰਕ ਮੀਤ ਬਿਸਾਹ ਕਰਿ ਗੁਰ ਤੇ ਸਦਾ ਵੇਮੁਖ ।੩੨।
ਵਿਵਾਹ ਨਵੈ ਸੁਤ ਜਨਮ ਮੈ ਮਰਨ ਤਨਖ (ਤਨਖਾਹਿ) ਬਖਸਾਇ ।
ਸੋ ਸਿਖ ਗੁਰ ਕੋ ਜਾਨੀਏ ਮੋਨੇਂ ਅੰਨ ਨ ਖਾਇ ।੩੩।
ਸਿਲਾ ਨ ਪੂਜੇ ਪਹਿਲੀ ਸਿਲਾ ਨ ਪਾਣੀ ਪੀਉ ।
ਬਰਨ ਆਸ੍ਰਮ ਕੀ ਰੀਤ ਤੇ ਬਚੈ ਸੋ ਸਿਖ ਨ ਸੀਉ ।੩੪।
ਬਹੁਤਾ ਕਰਮ ਸੰਸਾਰ ਕਾ ਪਿਤਾ ਪਿਤਾਮਾ ਦੇਵ ।
ਗੁਰ ਰਖਿਆਨ ਨਾ ਮਾਨੀਏ ਸੋ ਸਿਖ ਮੋਰੋ ਸੇਵ ।੩੫।
ਜੋ ਗੁਰ ਕੇ ਘਰ ਜਾਇਆ ਬਡਾ ਕਹੈ ਜਿਹ ਬੇਦ ।
ਤਪ ਜਪ ਦਾਨੀ ਭੂਪ ਵਿਪ੍ਰ ਦੇਇ ਇਨ ਕੋ ਖੇਦ ।੩੬।
ਰੋਵੈ ਬੇਦੀ ਭੇਦ ਬਿਨ ਰੋਵੈ ਪਾਪੀ ਲੋਕ ।
ਵੇ ਮੁਖ ਗੁਰ ਫਿਟਕਾਰਿਆ ਰੋਵੈ ਦੀਰਘ ਰੋਗ ।੩੭।
ਮੇਰੇ ਘਰ ਜੋ ਆਇਆ ਗੁਰ ਸ਼ਬਦ ਨਾ[1] ਸੋਹੇਤ ।
ਗੁਰ ਸਿਖਿਯਾ ਸੁਣ ਧਾਰੀਏਹ ਰਹਣੀ ਰਹੇ ਸੁਚੇਤ ।੩੮।
ਮੈ ਬਖਸੋਂਗਾ ਪਾਰ ਕਰਿ ਉਸ ਪਦ ਦਾਤਾ ਆਪ ।
ਨ ਸੰਕਰ ਦੱਤ ਰਾਮ ਨੂ............।੩੯।
ਬਰਸੈ ਧਰਨ ਪਰ ਖੇਤੀ ਖੂਬ ਬਨਾਇ ।
ਗੁਰਸਰਨ ਮੁਖ ਸਬ ਧਰਮ ਫਲ ਦੀਨੋ ਗੁਰ ਫੁਰਮਾਇ ।੪੦।
ਮੁਕਤਿ ਨਾਮਾ ਪੜ੍ਹੇ ਜਨ ਤੀਰਥ ਮੁਕਤਿ ਸਰ ਨਾਇ ।
ਬੁਰੇ ਕਰਮ ਤੇ ਛੂਟਿ ਕਰਿ ਗੁਰ ਘਰ ਮਰ ਕਰਿ ਜਾਇ ।੪੧।
ਬੈਨ (ਬੈਠ) ਬਤਾਲੀ ਫਲ ਸਣੇ ਸੁਣ ਸਿਖ ਦੀਨੇ ਤੋਇ ।
ਦੁਗਣੀ ਛਤ੍ਰੋਤ ਜੂਨਿ ਕੋ ਜਿਉ ਸਮੀਰ ਬਖਸੋਇ ।੪੨।

ਤਾਂ ਗੁਰੂ ਜੀ ਕਹਿਆ ਨਿਹਾਲ ਭਾਈ ਨੀਗਰਾ । ਬਿਗਾਸ : ਰਹਿਤ ਸਿਖੀ ਕੀ ਰਹਿਣੀ ਸੰਸਾਰੀਆਂ ਕੀ ਸੁਣਨੀ ਮੰਨਣੀ ਨਹੀ ।* ਸਾਖੀ ਅਠਵੀਂ ਪੂਰੀ ਹੋਈ ।੮। ਬੋਲੋ ਵਾਹਿਗੁਰੂ ਜੀ ।

[1]ਕਈ ਛਪੀਆਂ ਪੋਥੀਆਂ ਵਿਚ 'ਨ' ਅੱਖਰ ਨਹੀਂ ਦਿੱਤਾ ਗਿਆ ।

## ਸਾਖੀ 9

ਏਕ ਬੇਰਿ ਗੁਰੂ ਜੀ ਪ੍ਰਭਾਤਿ ਉਠ ਕਰਕੇ ਬੈਠੇ ਥੇ । ਤਾਂ ਇਕ ਸਿਖ ਨੰਗਾ[1] ਦਮ ਚੜਿਆ ਹੋਇਆ ਆਇਆ । ਭਗਤਾ (ਭਾਗਤਾ) ਹੀਸ (ਹੀ ਹਸੀ) ਜਾਂਦਾ । ਬੋਲੇ ਗੁਰੂ ਜੀ ਸਿਖਾ ਸੁਖ ਹੈ । ਮਥਾ ਟੇਕੇ ਕੇ ਸਿਖ ਬੋਲਿਆ ਜੀ ਸਚੇ ਪਾਤਿਸ਼ਾਹ ਮੈ ਵਣਜ਼ਾਰਾ ਸਿਖ ਹਾਂ । ਅਚਰਜ ਦੇਖਿ ਆਇਆ ਹਾਂ । ਏਕ ਮੋਮਨੀ ਨੈ ਸਿਖਣੀ ਵਸਿ ਕਰਿ ਛੋਡੀ ਹੈ । ਐਸਾ ਮੰਤ੍ਰ ਕੋਈ ਪੜਿਆ ਹੈਸੂ ਜੋ ਉਸੇ ਦੀ ਬਾਤ ਬੋਲਦੀ ਹੈ । ਕਹਦੀ ਹੈ ਮੈਂ ਸਿਖਣੀ ਨਹੀ ਰਹਦੀ । ਅਸੀ ਸੁਖਾਂ ਸੁਖ ਰਹੇ ਹਾਂ । ਗੁਰੂ ਜੀ ਬੋਲੇ ਪੀਰੀ ਮਰੀਦੀ ਸਿਖ ਹੋਗਾ । ਸੀਰਨੀ ਖਾਂਦਾ ਹੋਗੁ । ਤਾਂ ਸਿਖ ਨੇ ਬੇਨਤੀ ਕੀਤੀ ਗੁਰੂ ਜੀ ਬਖਸੀਏ ਮੇਰੀ ਭਾਂਣਜੀ ਹੈਗੀ ਤੇ ਗੁਰੂ ਜੀ ਮੇਰੀ ਭੈਣ ਅਰੁ ਮੈਂ ਆਦਿ ਸਿਦਕੀ ਹਾਂ ਅਤੇ ਨਾਨਕ ਦਾਦਕ ਸਿਖ ਹਾਂ । ਬਚਨ ਹੋਇਆ ਮੁਕਤਿਸਰ ਇਸਨਾਨ ਕਰਾਵਾਵੋ । ਕੁਰਹਿਤ ਦੂਰ ਹੋਵੇਗੀ । ਮੁਕਤਿ ਨਾਮਾ ਸੁਣਾਵੋ ਚਾਲੀ ਪਾਲ ਜਪੁਜੀ ਸੁਣਾਵੋ । ਵਾਹਿਗੁਰੂ ਜੀ ਸਹਾਇ । ਆਠ ਅਖਰ ਲਿਖ ਕੈ ਨਿਚੰਦੇ ਆਇਤਵਾਰੁ ਗਲ ਮੈ ਅਥਵਾ ਸਿਰ ਬੰਨੋ । ਸੁਰਤਿ ਟਿਕਾਣੇ ਹੀ ਆਵੈਗੀ । ਭੂਤ[2] ਕਾ ਜਨਾਇ ਕਾ ਸਾਇਆ ਸਭ ਜਾਵੈਗਾ । ਸਿਖੀ ਸਾਬਤ ਰਖਣੀ । ਭਾਈ ਰੈਹਣੀ ਹੀ ਭਲੀ ਹੈ । ਭੇਖ ਕੁਛ ਭਲਾ ਨਾਹੀਂ । ਗੁਰੂ ਨੂੰ ਸਿਦਕ ਸਿਖੀ ਪਿਆਰੀ ਹੈ । ਗੁਰੂ ਕੇ ਕਛੁ ਭੇਟ ਕੇ ਧਨਕੇ ਲੋਭੀ ਨਹੀ । ਜੋ ਧਨ ਕੇ ਲੋਭ ਤੇ ਕੁਰਹਿਤੀ ਨੋ ਬਖਸੇਗਾ ਸੋ ਸਿਖ ਗੁਰੂ ਕਾ ਚੋਰ ਹੈ । ਉਸ ਦੀ ਸਿਖੀ ਗੁਰੂ ਜੀ ਕੇ ਹਜ਼ੂਰ ਨ ਪਵੈਗੀ । ਮਥਾ ਟੇਕਕੇ ਤਾਂ ਸਿਖ ਘਰ ਨੋ ਗਇਆ । ਗੁਰੂ ਕੇ ਬਚਨ ਤੇ ਜਿਉ ਕੀਤਾ ਤਿਵੈ ਬਣ ਗਈ । ਏਕ ਬੇਰਿ ਗੁਰੂ ਜੀ ਉਸ ਦੇ ਘਰ ਗਏ ਥੇ ਜੁਮੜ ਖੇੜੇ । ਤਾਂ ਸਿਖਣੀ ਮਥਾ ਆਨਿ ਟੇਕਿਆ । ਬੋਲਿ ਕੇ ਸੁਣਾਇਆ । ਗੁਰੂ ਜੀ ਮੈਂ ਮੁਸਲਮਾਨ ਵਸਿ ਕਰੁ ਛਡੀ ਸਾਂ । ਪਛਿਤਾਵਨੀ ਹਾਂ । ਬਚਨ ਕੀਤਾ ਸਿਖਣੀਏ ਅੰਗ ਸੰਗ ਬਗੈਰ ਪਾਪ ਨਹੀਂ ਲਗਦਾ । ਚਾਰ ਮੰਮਿਆਂ ਦਾ ਵਿਸਾਹ ਨ ਕਰੀਏ । ਮੁਸਲਮਾਨ* ਮਤਰੇਈ ਮਖੀ ਮਨ ਦਾ । ਪੁਛਣ ਲੱਗੇ ਸਿਖਣੀਏ ਸਿਦਕ ਅਪਣਾ ਸੁਣਾਇ । ਤਾਂ ਬੋਲੀ ਗੁਰੂ ਕੀ ਟਹਲ ਅਤੇ ਸਿਖਾ ਦੀ ਟਹਲ ਕਰਨੀ ਹਾਂ । ਅਪਣੇ ਹਥ (ਹਥੀ) ਟਹਲ ਕਰਣੀ ਅਤੇ ਪ੍ਰਤੀਤਿ ਕਰਣੀ । ਮੇਰੀ ਓਟ ਆਸਰਾ ਗੁਰੂ ਜੀ ਤੁਸੀਂ ਹੀ ਹੋ ਬਖਸ ਲੈਣਾ । ਸਣੇ ਸਿਖ ਸਿਖਣੀ ਬਹੁਤ ਟਹਲ ਕੀਤੀ ਅਤੇ ਭੇਟ ਦੇਇ ਕੇ ਮਥਾ ਟੇਕਿਆ । ਗੁਰੂ ਜੀ ਖੁਸੀ ਕੀਤੀ ਅਤੇ ਬਚਨ ਕੀਤਾ ਸਿਖਣੀਏ ਤੇਰਾ ਬੇਟਾ ਹੋਵੈਗਾ ਅਤੇ ਸਤਵੈ ਜਨਮ ਗੁਰੂ ਜੀ ਕਾ ਸਿਖ ਸੰਗਤਿ ਸਿੰਘ ਕੀ ਮਹਲ ਬਸ ਕੇ ਉਧਰੈਗੀ ।੯। ਸਾਖੀ ਨਾਵੀ ਪੂਰੀ ਹੋਈ । ਬੋਲੋ ਵਾਹਿਗੁਰੂ ਜੀ ।

## ਸਾਖੀ 10

ਏਕ ਬਾਰਿ ਗੁਰੂ ਜੀ ਕੇ ਹਜੂਰ ਰਾਗੀਆਂ ਨੇ ਕੀਰਤਨ ਕੀਤਾ । ਅਤੇ ਵੈਰਾਗ ਕਰਿ ਗੋਪੀ ਚੰਦ* ਦੀ ਵਾਰ ਗਾਂਵੀ । ਪ੍ਰੀਤਿ ਕਰਿ ਖਾਲਸਾ ਖੁਸ਼ੀ ਹੋਇਆ । ਸਵੇਰੇ ਕਾ ਸਮਾਂ ਥਾ

---

1ੳ ਪੋਥੀ 'ਨ' ; ਅ ਪੋਥੀ 'ਨੰਗਾ'

2ੳ ਤੇ ਅ ਪੋਥੀ 'ਭੂਤ ਕੀ ਸਾਇਆ ਨਸ ਜਾਵੈਗੀ' ; ਮੂਲ ਖਰੜੇ ਦਾ ਪਾਠ ਸ਼ੁਧ ਪਰਤੀਤ ਹੁੰਦਾ ਹੈ ।

ਸਬਦ ਸਾਜ ਕੰਨ ਪ੍ਰੇਮ ਏਕ ਹੋ ਗਏ। ਏਕ[1] ਏਕਾਂਗੀ (ਰਾਗੀ) ਸਿਖ ਥਾ ਗੁਰੂ ਜੀ ਕੀ ਬਾਣੀ ਬਿਨਾਂ ਪ੍ਰਤੀਤ ਨਹੀਂ ਥਾ ਕਰਦਾ। ਸੋ ਉਠ ਕੇ ਭਲਕੇ ਦਿਵਾਨ ਵਿਚ ਆਇ ਕੇ ਬੋਲਿਆ। ਗੁਰੂ ਜੀ ਮੇਰੀ ਪੁਕਾਰ ਹੈ। ਗੁਰੂ ਕੇ ਸਿਖ ਰਾਗੀ ਬਿਸਿਦਕੀ ਹੋ ਗਏ ਹੈਨ। ਗੁਰੂ ਕੀ ਬਾਣੀ ਛਡਿ ਕੇ ਗੋਪੀ ਚੰਦ ਦਾ ਝਗੜਾ ਆਰੰਭ ਬੈਠੇ ਅੰਮ੍ਰਿਤ ਵੇਲੇ। ਗੁਰੂ ਜੀ ਕੇ ਸਬਦ ਬਾਝਹੁ ਹੋਰ ਰਚੀ ਬਾਣੀ। ਇਨਾਂ ਸਿਖਾਂ ਜਾਨ ਬੂਝਕੇ ਬਾਣੀ ਛਡਿਕੇ ਕੀਰਤਨ ਵੇਲੇ ਕਿਉਂ ਹੋਰੁ ਪੜਿਆ। ਤਾਂ ਬਚਨ ਹੋਇਆ ਭਾਈ ਸਾਂਈ ਲੋਕਾ ਸਿਖ ਵਿਚਿ ਅਤੇ ਗੁਰੂ ਵਿਚ ਭੇਦ ਹੈ ਨਹੀਂ। ਸਿਖ ਸੇਵਕ ਭਗਤਿ ਸਭ ਨਾਮ ਬੈਰਾਗ ਸਾਸ ਸਾਮ ਸਮਾਲਦੇ ਹੈਨ ਕਰਤਾਰਿ ਨੂੰ। ਅਤੇ ਸਿਖਾ ਸਿਖੀ ਦੂਰ ਹੈ। ਧੰਨ ਗੋਪੀ ਚੰਦ ਜਿਨ ਚੋਦਾ ਸੌ ਰਾਣੀ ਅਤੇ ਰਾਜ ਦਾ ਮੋਹ ਤ੍ਰਿਣਕੇ ਕੀ ਨਿਆਈ ਤੋੜ ਸੁਟਿਆ। ਤਪ ਕੀਰ ਸਿਧ ਹੂਆ। ਗੋਰਖ ਨਾਥ ਕੇ ਚਰਣੀ ਲਗ ਉਧਰਿਆ। ਤੁਸੀ ਸਭ ਸਿਖ ਹਜੂਰ ਬੈਠਦੇ ਹੋ। ਅਤੇ ਮਨ ਘਰ ਕੀਆ ਕਾਨੀਆਂ ਕੁਸੋਹਣੀਆਂ ਕੁਰਹਤਣੀਆਂ ਸਿਖਣੀਆਂ ਦੇ ਵਿਚ ਹੈਗਾ। ਕੁਛ ਗੁਰੂ ਕੇ ਘਰੋਂ ਹਥ ਲਗੇ ਤਾਂ ਘਰਿ[2] ਜਾਈਏ ਲੈਕਰਿ। ਤੁਸੀ ਕਿਕਰ ਗੋਪੀ ਚੰਦ ਦੀ ਰੀਸ ਕਰਦੇ ਹੋ। ਗੁਰੂ ਸਬ ਕਾ ਸਾਂਝਾ ਹੈਗਾ। ਵੈਰਾਗ ਵਾਲਿਆਂ ਦਾ[3] ਜਿਸ ਬਾਣੀ ਨਾਲ ਬਿਰਾਗ ਅਤੇ ਸਾਂਤ ਗਿਆਨ ਪ੍ਰਾਪਤਿ ਹੋਵੈ। ਸੋ ਬਾਣੀ ਗੁਰੂ ਕੀ ਬਾਣੀ ਸਮਾਨ ਹੈ। ਬੇਦ ਵਾਕ ਬੀ ਬਿਅਰਥ ਤਿਆਗਣਾ ਦੈਵਤਾ ਕੀ ਬਾਣੀ ਭੀ ਬੇਅਰਥ ਛੋਡੀਐ। ਸਾਰ ਵਾਲਾ ਵਾਕ ਬਲਾਕ[4] (ਬਾਲਕ) ਕਾ ਭੀ ਮੰਨਣਾ। ਸਾਖੀ ਦਸਵੀਂ ਪੂਰੀ ਹੋਈ। ੧੦। ਬੋਲੋ ਵਾਹਗੁਰੂ ਜੀ।

## ਸਾਖੀ 11

ਏਕ ਬੇਰਿ ਗੁਰੂ ਜੀ ਕੇ ਅਗਾੜੀ ਦਿਵਾਨ ਵੀਚ (ਵਿਚ) ਸਿਖ ਸਬਦ ਕੀ ਭਾਵਨਾ ਵਾਲਾ ਬੋਲਿਆ ਗੁਰੂ ਜੀ ਸਚੇ ਪਾਤਿਸਾਹ ਮੇਰੀ ਫਰਿਆਦ ਹੈ। ਰਾਗੀਆਂ ਸਿਖਾਂ ਕੀ। ਜੀ ਪਾਤਿਸਾਹ ਪ੍ਰਭਾਤਿ ਮੈਂ ਸੁਖਮਨੀ ਪੜ੍ਹਦਾ ਸਾਂ ਇਕ ਅਸ਼ਟਪਦੀ ਰਹਦੀ ਸੀ। ਮੈਂ ਕਹਿ ਰਹਿਆ ਭੋਗ ਪਾਇ ਲੇਵਾਂ ਤਾਂ ਤੁਸੀ ਪਿਛੋਂ ਕੀਰਤਨ ਕਰਣਾ। ਮੇਰੇ ਕਹਿਦਿਆਂ ਹੀ ਸਬਦ ਲਗੇ ਪੜਨ। ਮੈਨੂੰ ਭੋਗ ਨ ਪਾਵਨ ਦਿਤਾ। ਮੈਂ ਕਹਿਆ ਹਜੂਰ ਫਰਿਆਦ ਕਰਿਕੇ ਤਨਖਾਹੀਆ ਕਰਾਂਗਾ। ਸਚੇ ਪਾਤਿਸਾਹਿ ਮੇਰਾ ਨਿਆਇ ਕਰਣਾ। ਤਾਂ ਗੁਰੂ ਜੀ ਹਸ ਕਰਿ ਬੋਲੇ ਭਾਈ ਸਿਖਾ ਤਿਨਾ ਰਾਗੀਆਂ ਨੂੰ ਤਨਖਾਹ ਨਾਹੀ।

ਹਰ ਜਸ ਸੁਨਤੇ ਬਾਤ ਚਲਾਵੈ।
ਵਹੁ ਤਨਖਾਹੀਆ ਬਡਾ ਕਹਾਵੈ।

ਭਾਈ ਸਿਖਾ ਤੂੰ ਸੰਗਤਿ ਨੂੰ ਚਬੀਣੀ[5] ਛਕਾਂਵਦਾ ਸਾ। ਅਤੇ ਰਾਗੀ ਲਗੇ ਪ੍ਰਸਾਦ

---

[1]ੳ ਪੋਥੀ 'ਏਕ ਸਿਖ ਯਾ ਇਕਾਂਗੀ' ; ਅ ਪੋਥੀ 'ਏਕਾਂਗੀ ਸਿਖ ਯਾ'
[2]ੳ ਪੋਥੀ 'ਤਾਂ ਘਰਿ ਲੇ ਜਾਈਏ' ; ਅ ਪੋਥੀ 'ਤਾਂ ਘਰਿ ਜਾਈਏ ਲੈ ਕਰਿ'
[3]ੳ ਤੇ ਅ ਪੋਥੀ 'ਵਾਲਿਆਂ ਦਾ ਭੀ'
[4]ੳ ਤੇ ਅ ਪੋਥੀ ਵਿਚ 'ਬਾਲਕ' ਦੀ ਥਾਂ 'ਬਾਂਕ' ਲਿਖਿਆ ਹੈ।
[5]ੳ ਤੇ ਅ ਪੋਥੀ 'ਚਬੀਣਾ'

ਛਕਾਵਨ। ਇਨਾਂ ਨੂੰ ਗੁਰੂ ਕੀ ਖੁਸੀ ਹੂਈ। ਕਲਿਜੁਗ ਕੀਰਤਨ ਨਾਮ ਅਧਾਰਾ। ਭਾਈ ਜੇ ਕੋਈ (ਗੁਰੂ ਕੀ) ਭਾਵਨੀ ਕਰਕੇ ਸਬਦ ਗੀਰਤਨ ਪੜੇਗਾ। ਸੋ ਸੰਸਾਰ ਤੇ ਮੁਕਤਿ ਹੋਵੇਗਾ। ਗੁਰੂ ਨਾਲਿ ਬਣ ਆਵੇਗੀ। ਬੰਧਨ ਤੂਟੈਗੇ ਗੁਰੂ ਪ੍ਰਸਾਦਿ। ਸੰਗਤਿ ਸਵ ਨਿਸਚੇ ਤਰੀ ਗੁਰ ਕੀ ਸਰਣੀ ਆਇ। ਈਹਾ ਭਗਤਿ ਆਗੇ ਮੁਕਤਿ ਮਾਰਗ ਭੇਦ ਬਤਾਇ। ਸਾਖੀ ਪੂਰੀ ਯਾਰਵੀਂ। ੧੧। ਬੋਲੋ ਜੀ ਵਾਹਿਗੁਰੂ।

## ਸਾਖੀ 12

ਏਕ ਦਿਨ ਇਕ ਸਿਖ ਓਂਕਾਰ* ਪੜਦਾ ਸੀ ਉਨ ਤੁਕ ਪੜੀ।
ਕਰਤੇ ਕੀ ਮਿਤਿ ਕਰਤਾ ਜਾਣੈ ਕੇ ਜਾਣੈ ਗੁਰੁ ਸੂਰਾ।

ਗੁਰੂ ਕੇ ਸੁਣ ਕਰਿ ਬੋਲੇ ਏਸ ਸਿਖ ਨੂੰ ਮਾਰੋ ਲਾਠੀ ਤੇ ਪਕੜਿ ਲਿਆਵੋਂ। ਤਾਂ ਪਕੜਿ ਆਣਿਆ। ਤਾਂ ਗੁਰੂ ਜੀ ਬੋਲੇ ਦੂਰ ਬੈਠਾਇ ਛੱਡੋ ਤਾਂ ਸਿਖਾਂ ਅਰਦਾਸ ਕੀਤੀ ਜੀ ਸਚੇ ਪਾਤਿਸਾਹ ਏਸ ਸਿਖ ਨੂੰ ਗੁਰੂ ਜੀ ਕਿਉਂ ਮਰਵਾਇਆ। ਗੁਰੂ ਜੀ ਕਹਿਆ ਹੈ ਮੇਰੀ ਬਾਣੀ ਦੀ ਇਕ ਤੁਕ ਬੀ ਪੜੇਗਾ ਸੋ ਉਧਰੇ ਗਾ। ਏਸ ਸਿਖ ਓਂਕਾਰ[1] ਪੜਿਆ ਅਤੇ ਮਾਰ ਖਾਈ। ਤਾਂ ਉਧਾਰ ਕੈਸਾ ਹੋਵੈਗਾ ਤਾਂ ਹਸ ਕਰ ਬੋਲੇ ਭਾਈ ਬਾਣੀ ਖੋਜਕੇ ਨਹੀ ਪੜੀ ਬੁਲਾਵੋ ਸਿਖ ਨੂੰ ਬੁਲਾਇਆ ਤਾਂ ਗੁਰੂ ਜੀ ਕਹਿਆ ਸਿਖਾ ਪੜ। ਸਿੱਖ ਲਗਾ ਪੜਣ ਤਾਂ ਤੁਕ ਤਿਵੈਂ ਪੜੀ ਤਾਂ ਬਚਨ ਹੋਇਆ ਤੁਕ ਇਉ ਪੜ। ਕਰਤੇ ਕੀ ਮਿਤਿ ਕਰਤਾ ਜਾਣੈ ਕੈ ਜਾਣੈ ਗੁਰੂ ਸੂਰਾ। ਭਾਈ ਇਸ ਕਾ ਅਰਥੁ। ਕਰਤੇ ਕੀ ਵਡਿਆਈ ਕਰਤਾ ਹੀ ਜਾਣਦਾ ਹੈ। ਅਥਵਾ ਗੁਰੂ ਬੀ ਸੂਰ ਸੁਚੇਤ ਹੋਵੈ ਤਾਂ ਜਾਣਦੇ ਹੈਨ। ਹੋਰ ਜੀਅ ਸੰਸਾਰੀ ਸੁਣ ਸੁਣਕੇ ਜਾਣਦੇ ਹਨ। ਨਹੀਂ ਤਾਂ ਅੰਧੇਰ ਹੋ ਜਾਂਦਾ। ਜਾਂ ਗੁਰੂ ਕੇ ਨ ਜਾਣਦੇ। ਏਨ ਸਿਖ ਕਕੇ ਅਖਰ ਨੂੰ ਇਕ ਲਗ ਪੜੀ। ਉਸ ਕਾ ਅਰਥ ਕਰਤੇ ਕੀ ਵਡਿਆਈ ਕਰਤਾ ਹੀ ਜਾਣੈ। ਗੁਰੂ ਸੂਰੇ ਕਿਆ ਜਾਣੈ। ਏਹ ਅਨਰਥ ਹੋਇਆ ਤਾਂ ਗੁਰੂ ਕੀ ਸਰਣ ਕਿਉਂ ਜਾਣਾ ਹੈ। ਭਾਈ ਸਿਖੋ ਸੁੱਧ ਬਾਣੀ ਪੜੇਗਾ ਸੋ ਨਿਹਾਲ ਹੋਵੈਗਾ। ਜੇ ਕੁਸੁਧ ਹੋਵੈ ਤਾ ਫੇਰ ਸੁੱਧ ਕਰਿ ਪੜਨੀ। ਵਿਗਾੜੀ[2] ਵਸਤੁ ਤਾਂ ਘਰ ਕੀ ਸਵਾਰ ਲੈਂਦਾ ਹੈ। ਅਤੇ ਬਾਣੀ ਨਹੀਂ ਸੁੱਧ ਕਰਿ ਪੜਦਾ। ਤਾਂ ਭਾਵਨਾ ਬਿਹੀਨ ਇਹੀ ਕਹੀਂਦੇ ਹੈਂ। ਤੁਕ ਪੜੀ ਅਕਾਲ ਉਸਤਤਿ ਕੀ......ਭਾਈ ਸਿਖੀ ਪੰਜ[3] ਤਰ੍ਹਾਂ ਦੀ। ਏਕ ਧੰਧੇ ਕੀ ਸਿਖੀ ਅਤੇ ਦੇਖਾ ਦੇਖੀ ਸਿਖੀ[4]। ਤੀਜੀ ਹਿਰਸੀ ਸਿਖੀ। ਚੌਥੀ ਸਿਦਕੀ ਸਿਖੀ। ਪੰਜਵੀਂ ਭਾਵ ਦੀ ਸਿਖੀ। ਧੰਧੇ ਦੀ ਇਹ ਲੋਕ ਕਹੈ ਨਹੀ ਨਿਗੁਰਾ* ਭਾਈ-

---

[1]ੳ ਤੇ ਅ ਪੋਥੀ 'ਓਅੰਕਾਰ'

[2]ੳ ਤੇ ਅ ਪੋਥੀ 'ਵਿਗੜੀ'

[3]ੳ ਤੇ ਅ ਪੋਥੀ 'ਸਿਖਾ ਸਿਖੀ ਪੰ ਜ'

[4]ੳ ਤੇ ਅ ਪੋਥੀ ਅਤੇ 'ਦੂਜੀ ਦੇਖਾ ਦੇਖੀ ਦੀ'

ਚਾਰੇ ਨਾਲ[1] ਰਲਣ ਦੀ। ਦੇਖਾ ਦੇਖੀ ਇਹ ਸਿਖ ਹੋਇਆ[2] ਕੋਈ ਉਸ ਦੇ ਘਰ ਪਦਾਰਥ[3] ਬਹੁਤ ਹੋ ਗਇਆ। ਧਨ ਪੁਤ੍ਰ ਦੂਧ ਤੇ ਆਦਰ। ਦੇਖ ਕੇ ਚਾਹ ਵਾਲਾ ਹੋਰ ਬੀ ਲੋਭ ਕਰਿ ਪਦਾਰਥਾਂ ਦੇ ਸਿਖ ਹੋ ਗਿਆ। ਪਦਾਰਥਾਂ ਦੀ ਲੋੜ ਰਹੀ। ਗੁਰੂ ਨਾਲ ਸਬਦੀ ਪਰਚਾ ਨਾ ਲਗਾ। ਤੀਜੀ ਹਿਰਸੀ ਬਹੁਤੇ ਜੋ ਕਰਣ ਸੈ ਕਰਣਾ। ਆਪਣੀ ਸੋਝੀ ਅਤੇ ਰਹਿਤ ਨ ਸਿਖੀ ਨ ਸੰਗਤਿ* ਵਿਚ ਬੈਠਾ। ਪਾਹਿਲ ਗੁਰੂ ਕੀ ਦਾ ਭੇਦ ਨ ਜਾਣਿਆ।

ਸਤਿਗੁਰ ਪੂਰਨ ਜਿਨ[4] ਲਹਾ ਤਿਨ ਕੀ ਪੂਰੀ ਆਸ।
ਨਾਨਕ ਜਪੀਏ ਨਾਮ ਨਿਤ ਸਿਮਰੋ ਸਾਸਿ ਗਿਰਾਸਿ।

ਸਾਖੀ ਪੂਰੀ ਹੋਈ ਬਾਰਵੀਂ ।੧੨। ਬੋਲੋ ਵਹਿਗੁਰੂ ਜੀ।

## ਸਾਖੀ 13

ਤਾਂ ਪੀਛੇ ਪੁਛਿਆ ਸੰਗਤਿ ਗੁਰੂ ਕੀ ਜੀ ਪਾਤਿਸਾਹਿ ਪਾਹਿਲ ਕਾ ਭੇਦ ਗੁਣ ਕਹੀਏ। ਗੁਰੂ ਜੀ ਬੋਲ ਕੇ ਖਿਆਤ ਸੁਣਾਇਆ। ਭਾਈ ਇਕ ਮੰਤ੍ਰ ਹੈ ਦੂਜਾ ਜੰਤ੍ਰ ਹੈ। ਤੀਜਾ ਤੰਤ੍ਰ ਹੈ। ਮੰਤ੍ਰ ਸਤਿਨਾਮ। ਜੰਤ੍ਰ ਵਾਹਿਗੁਰੂ ਅਖਰੋ ਕਾ ਜੋੜ। ਤੰਤ੍ਰ ਜਲਮਿਸਾਨ ਲੋਹ ਸ਼ਸਤ੍ਰ। ਜਲ ਬਰਣ ਦੀਆਂ ਸ੍ਰੀ ਮਿਸਾਨ ਇੰਦ੍ਰ ਨੇ ਦੀਆ। ਲੋਹਾ ਜਮ ਨੇ ਦੀਆ ਤਾਂ ਸਾਂਤਿ ਕੀ ਅਵਧਿ ਹੋਵੈ ਸਿਖ ਨੂ ਭੇਗਣ ਚਾਹਿ ਮਿਸਾਨ ਤੇ। ਸ਼ਸਤ੍ਰ ਕੀਤਾ ਤਾਂ ਜੁੱਧ ਮਾਂਝ ਤੇਜ ਸੂਰਮਾ ਹੋਵੈਗਾ। ਚਰਨਾਂ ਦੀ ਪਾਹਿਲ ਤੇ ਸੇਵਾ ਕੀ ਪ੍ਰੀਤਿ ਹੋਦੀ ਸੀ। ਸੋ ਗੁਰੂ ਕੀ ਇਛਿਆ ਜੁਧ ਕੀ ਸੀ। ਤਬ ਖੰਡਾ ਧਾਰ ਪਾਹਿਲ* ਛਾਪ। ਦੇਵੀ ਕਾ ਧਿਆਨ। ਪ੍ਰੇਮ ਕੇ ਨਿਰਬਾਣ ਸਵੈਯੇ ਦਸ।੧੦। ਆਨੰਦ ਜੀ ਸਾਂਤਿ ਹੋਇਗਾ। ਜਪੁ ਪਉੜੀ ਮੋਖ ਹੇਤ। ਚਾਰ ਪਦਾਰਥ ਪਾਹਿਲ ਤੇ ਹੋਵੈਗੇ। ਪਹਿਲਾਂ ਦੋਨੋ ਬਿਨਾ ਤਿਰੀਆਂ ਕੇਸ। ਸੁਣੋ ਭਾਈ ਸਿਖੋ ਮਾਤਾ ਹਮਾਰੀ ਗੁਜਰੀ ਬੀ ਪੂਛਿਆ ਸੀ ਸੋ ਕਹਿਆ ਸੀ। ਤਾਂ ਸਿਖਾਂ ਪੁਛਿਆ ਗੁਰੂ ਜੀ ਦੇਵੀ ਕੀ ਸਕਤਿ। ਅਥਵਾ ਗੁਰੂ ਕੀ ਸਕਤਿ। ਬਚਨ ਹੋਇਆ ਪ੍ਰਸਾਦਿ ਖੁਸ਼ੀ ਹੀ ਬਣਦੀ ਹੈ। ਗੁਹਜ ਕਹਣਾ ਬਣਦਾ ਨਹੀ[5]। ਪਰ ਗੁਰੂ ਨੋ ਸਰਧਾ ਵਾਲਾ ਸਿਖ ਪੁਛੈ ਤਾਂ ਕਹਣਾ ਬਣਦਾ ਸਦਾ ਹੀ। ਸੁਣੋ ਭਾਈ ਸੰਗਤੋ ਗੁਰੂ ਕੇ ਘਰ ਵਿਚ ਏਕਤਾ ਹੈ। ਭੂਲ ਕਰਿ ਭੇਦ ਭਰਮ ਨਹੀ ਕਰਣਾ। ਗੁਰੂ ਕਿਆਂ ਏਕ ਜਾਮਾ ਪਹਿਰਿਆ ਸੀ[6]। ਤਾਂ ਉਸ ਵੇਲੇ ਤਪ ਕਰਣੇ ਵਾਸਤੇ ਬਿਦਾਂਚਲ ਅਰਣ ਕੇ ਮਾਂਝ ਥੇ। ਉਸ ਮੰਨਤ੍ਰ ਵਿਚ ਬਿੰਦਾਚਲ[7] ਉਮਾਂ ਉਹਾਂ ਤਪ ਕਰਿ ਗਈ ਥੀ। ਬ੍ਰਹਮਾ ਕੇ ਕਹੇ ਦੇਵਤੇ ਉਸਤਤਿ ਕਰਿ ਕੈ ਲੇ ਗਏ ਥੇ। ਦੰਤ ਦਾਨਵ ਅਜੀਤ ਤ੍ਰਿਲੋਕੀ ਕਾ ਰਾਜ ਲੇ

---

[1]ੳ ਤੇ ਅ ਪੋਥੀ 'ਭਾਈ ਚਾਰੇ ਚਲਣ ਦੀ'
[2]ੳ ਤੇ ਅ ਪੋਥੀ 'ਦੇਖਾ ਦੇਖੀ ਏਹ ਸਿਖ ਹੋਇਆ ਕੋਈ'
[3]ੳ ਪੋਥੀ 'ਪਦਾਰਥ'; ਅ ਪੋਥੀ 'ਪਦਰਥ'
[4]ੳ ਪੋਥੀ 'ਜਿਨਿ ਲਹਿਆ ਤਿਨ ਕੀ'; ਅ ਪੋਥੀ 'ਜਿਨਿ ਸਲਾਹਿ'
[5]ੳ ਤੇ ਅ ਪੋਥੀ 'ਬਣਦਾ ਹੈ'
[6]ੳ ਪੋਥੀ 'ਸੀ ਤਾਂ'; ਅ ਪੋਥੀ 'ਸੀਤਾ'
[7]ੳ ਪੋਥੀ 'ਬਿੰਧਾਚਲ'; ਅ ਪੋਥੀ 'ਬਿੰਦਾਂਚਲ'

ਲੀਆ ਥਾ । ਬਹੁਤ ਬਰਸ ਜੁੱਧ ਭਵਾਨੀ ਕਰਦੀ ਥਕ ਰਹੀ ਰਕਤਬੀਜ ਕੇ ਮਾਰਣੇ ਕਾ ਜਤਨ ਕੀਆ ਪਰ ਅਸੁਰ ਰਕਤ ਤੇ ਵਧਦੇ ਜਾਵੈ । ਨਾਂਵੈ ਅੰਕ ਉਪਰ ਸੌ ਬਿੰਦੀ ਕੀ ਗਿਣਤੀ ਕਰੀ ਰਖੀਸ੍ਵਰਾਂ ਨੈ । ਇਤਨੇ ਕਤ ਤੇ ਜਨਮੇ ਮਾਰੇ । ਤਬ ਰਕਤ ਕਾ ਪਾਣੀ ਮਾਨ (ਮਾਨੋ) ਪੂਲੈ ਹੂਈ ਥੀ[1] । ਸਿਸਟ ਸੁੰਨ ਹੂਈ । ਜੈਸੇ ਪਥਰ ਜਲ ਮੈ ਰਹਦੇ ਹੈਨ । ਤਾਂ ਦੇਵੀ ਦੇ ਗਣ ਭਾਗ ਗਏ । ਕੋਈ ਲੜ ਕੇ ਕੋਈ ਅਨਲੜੇ । ਤਾਂ ਦੇਵੀ ਅੰਤ੍ਰ ਧਿਆਨ ਹੋਇ ਕੈ ਬਿੰਦਾਰਲ ਪਰ ਸੂਰਤਿ ਬਣ ਗਈ । ਅਸੁਰ ਲਗੇ ਤ੍ਰਪਣ । ਤਬ ਉਹਾਂ ਤਪਸੀ ਪਾਸ ਜਾਇਕੇ ਸੁਬੇਲਿ (ਸਭੇ) ਦੈਤ ਲਗੇ ਕਹਣ । ਹਾਇ ਹਾਇ ਨਾਰੀ ਕੌਣ ਲੇ ਗਇਆ । ਤਾਂ ਤਪਸੀ ਬੋਲਿਆ ਅਤੇ ਬਕਬਾਦ ਨ ਕਰੋ । ਸਕਤਿ ਸਦਾ ਹੀ ਪੂਰਨ ਹੈ । ਸੁਣ ਕਰਿ ਮਤ ਵਾਲੇ[2] ਉਝੜ ਮਨਮੁਖ ਮਰਿ ਮਰਿ ਤਪਸੀ ਸੁ ਮੁੰਡਨੋ ਮਾਰਨ ਦੌੜ । ਤਾਂ ਤਪਸੀ ਵਿਚਾਰਿਆ ਮੇਰੇ ਚੇਲੇ ਦਾ ਧਰਮ ਨਹੀਂ ਜੁੱਧ ਦਾ । ਹਮ ਬ੍ਰਾਹਮਣ ਬ੍ਰਹਮ ਪਰਾਯਣ ਹਾਂ ਤਾਂ ਮ੍ਰਿਗ ਸੇਰ ਕੀ ਛਾਲ ਥੀ । ਹੰਕਾਰੀ ਅਤੇ ਤੇਜ ਪੁੰਜ ਪੁਰਖ ਨਿਕਾਸ ਕੇ ਜੁਧ ਕੀਤਾ । ਦਸ ਲਖ ਪੰਜ ਹਜ਼ਾਰ ਬਰਸ । ਤਾਂ ਦੇਵੀ ਉਠੀ ਮੂਰਤਿ ਤੇ ਕੂਹ ਕਰਿ ਅਸੁਰ ਖਪਾਏ । ਉਸ ਪੁਰਖ ਨੂੰ ਕਹਿਆ ਹੇ ਤਪਸੀ ਕੇ ਤਪ ਤੁਧ ਮੇਰੀ ਸਹਾਇਤਾ ਕਰੀ ਹੈ । ਮੈਂ ਭੀ ਏਕ ਬੇਰਿ ਤੁਮਾਰੀ ਬੁਲਾਈ ਆਵਾਂਗੀ । ਮਾਂਗੁ ਵਰ ਪ੍ਰਸੰਨ ਹੂਈ ਤਾਂ । ਤੇਰਾ ਬਪੁ ਏਹੀ ਰਹੇ ਦੁਸਟ ਦਮਨ ਨਾਮ ਤੇਰਾ ਹੂਆ । ਏਹ ਸਭ ਸੰਗਤਿ ਤੇਰੀ ਹੂਈ ਤੂੰ ਮੇਰਾ ਹੀ ਸਰੂਪ ਰਖੀ । ਤਾਂ ਪੁਰਖ ਬੋਲਿਆ ਨਾਮ ਸਿੰਘ ਕੇਸ ਖੁਲੇ । ਕਟਿ ਤਾਗੇ ਬਿਨਾ ਸਸਤ੍ਰ ਕ ਤੇਜ ਅਰ ਜੋ ਰਚਨਾ ਅਰ ਬਚਨ ਪਦਵੀ ਭੋਗ ਭੋਗ ਮੋਖ ਮਿਲੈ । ਅਸੁਰ ਜੁਧ । ਤਾਂ ਦੇਵੀ ਬੋਲੀ ਚੌਥੇ ਜੁਗ ਕਾ ਪਹਲਾ ਪਹਰਾ ਹੋਵੈਗਾ । ਤਵ ਰੁੱਦ੍ਰ ਸੰਕ੍ਰ ਨਾਮ ਹੋਇ ਉਤਰੇਗਾ । ਬਿਸ਼ਨ ਭਾਂਣਜਾ ਹੋਇ ਉਤਰੇਗਾ । ਤਾਂ ਮੈਂ ਭੀ ਤੁਮਾਰੀ ਬੁਲਾਈ ਤੁਮਾਰੇ ਬੀਚ ਸ਼ਬਦ ਪ੍ਰਕਾਸ ਕਰਿ ਆਂਵਾਂਗੀ । ਏਕ ਮੇਰਾ ਵਸਤ੍ਰ ਪ੍ਰਿਵਿਤ[3] ਆਂਖ[4] ਅੰਜਨ ਕੁਟੰਬ (ਕਾ) ਮੋਹ[5] ਨਹੀਂ ਕਰਣਾ । ਐਸੇ ਕਹਿ ਕੇ ਪ੍ਰੇਮ ਕਰਿ ਲਗੀ ਚਾਟਣੇ । ਖੁਸੀ ਹੋਈ । ਏਕ ਚੂੜੀ ਏਕ ਪਰਾਂਦਾ ਏਕ ਕਰਦ ਦਈ । ਤਾਂ ਬੋਲੀ ਸਿੰਘ ਕੀ ਖਾਲ ਤੇ ਖਾਲਸਾ । ਤੇਜ ਸਿੰਘ ਕਾ ਆਗਾੜੀ[6] । ਪਿਛੇ ਪਛਤਾਵਾ ਉਨਮਾਦ ਵਸਤ ਕਾ ਇਹ ਤੇਰੇ ਪੰਥ ਕੀ ਦੇਵਾਂਗੀ । ਕਸਟ ਦੋਹਕਾ । ਕਹਿ ਕਰਿ ਗਈ । ਉਹ ਪੁਰਖ ਤਪਸੀ ਪਿਤਾ ਪਾਸ ਆਇਆ । ਤਾਂ ਤਪਸੀ ਕਹਿਆ ਪੁਤ੍ਰ ਮੈਂ ਤੇਰਾ[7] ਪਿਤਾ ਹੀ ਰਹਾਂਗਾ । ਬਾਲਕ ਹੋਦੇ ਕਾ ਤੇਰਾ ਜੁੱਧ ਨ ਦੇਖਾਂਗਾ (ਤੇਰਾ ਰਾਜ ਧਨ ਦੇਖਾਂਗਾ) । ਦੇਵੀ ਕਾ ਵਰ ਜੋ ਤੈਂ ਪਾਇਆ ਹੈ ਮੇਰੀ ਰਖਿਆ ਕਰਿ ਲਈ । ਜਾਵੋ ਤਪੁ ਕਰੋ ਗੋਦਾਵਰੀ ਕੇ ਤਟ ਪਰਿ । ਗੋਭਿ ਕੀ ਨਿਆਈ ਮੇਰੇ ਤੇ ਉਪਜਾ ਹੈ ਤੇਰਾ ਨਾਉਂ ਮੈਂ ਗੋਬਿੰਦ ਰਖਿਆ । ਸਿੰਘ ਕੀ ਪਦਵੀ ਦੇਵੀ ਦੇ ਛੋਡੀ ਹੈ । ਤਾਂ ਪ੍ਰਣਾਮ

[1] ੳ ਤੇ ਅ ਪੋਥੀ 'ਰਕਤ ਕਾ ਪਾਣੀ ਪ੍ਰਮਾਣ ਪੂਲੈ ਹੂਈ ਥੀ'

[2] ੳ ਤੇ ਅ ਪੋਥੀ 'ਮਤਵਾਰੇ'

[3] ੳ ਪੋਥੀ 'ਵਸਤ੍ਰ ਪ੍ਰਿਵਿਰਤ ਨਹੀਂ ਕਰਨਾ'; ਅ ਪੋਥੀ ਪਾਠ ਮੂਲ ਖਰੜੇ ਨਾਲ ਮਿਲਦਾ ਹੈ ।

[4] 'ਆਂਖ' ਸ਼ਬਦ ਦੋਵਾਂ ਖਰੜਿਆਂ ਵਿਚ ਨਹੀਂ ਮਿਲਦਾ ।

[5] ਦੋਵਾਂ ਖਰੜਿਆਂ ਵਿਚ 'ਕਾ ਮੋਹ' ਸ਼ਬਦ ਵਰਤੇ ਗਏ ਹਨ ।

[6] ਦੋਵਾਂ ਖਰੜਿਆਂ ਵਿਚ 'ਅਗਾੜੀ' ਸ਼ਬਦ ਦੀ ਵਰਤੋਂ ਮਿਲਦੀ ਹੈ ।

[7] ੳ ਪੋਥੀ 'ਮੈਂ ਤੇਰਾ'; ਅ ਪੋਥੀ 'ਮੈਂ ਰੇਰਾ'

ਢੰਡੋਤ (ਡੰਡੌਤ) ਕਰ ਕੈ ਪੁਰਖ ਗਇਆ ਨਦੀ ਪਰ ਤਪ ਆਰੰਭਿਆ। ਸਮਾਧਿ ਲਗਾਈ। ਐਸੀ ਮਾਇਆ ਭਈ ਸਮਾਹਿ ਹੀ ਰਹੀ ਭੀਤਰ ਤੇ ਕਲਾ ਸੂਪਨੇ ਤਰ੍ਹਾਂ ਨਿਕਸ ਜਨਮੀ। ਭਾਗਣ ਮਾਤਾ ਤੇਗ ਬਹਾਦਰ ਘੂਰ (ਘੋਰ) ਸਮਾਧੀ ਉਹ ਤਪਸਵੀ ਹੂਆ। ਮਾਤਾ ਪਿਤਾ ਹੂਏ ਬਾਲਕ ਹੀ ਥੇ ਤਾਂ ਤਿਆਗ ਦੇਹੈ ਸੁਰ ਪੁਰ ਗਏ। ਉਹ ਪੁਰਖ ਦੁਸਟ ਦਮਨ ਮੈਂ ਗੋਬਿੰਦ ਸਿੰਘ ਹੂਆ ਹੈ। ਗਣ (ਗੁਣ) ਸਭ[1] ਤਪਜੀ ਕੇ ਹੂਏ ਸੋ ਖਾਲਸਾ ਸੰਗਤਿ ਹੂਈ। ਦੇਵੀ ਕੀ ਸਕਤਿ ਵਰ ਕੀ ਥੀ ਸੋ ਗੁਰੂ ਕੀ ਸਕਤਿ ਤਪ ਕੀ ਥੀ ਸੋ ਬਿਧ ਪਿਛਲੀ ਐਸੀ ਹੀ ਥੀ। ਭਾਈ ਬੁਢਾ ਬੋਲਿਆ ਭਾਈ ਲਿਖਾਰੀਆ ਲਿਖ ਇਹ ਵਾਕ ਗੁਰੂ ਕਾ ਸੁਣ ਕੇ ਕਹਿਆ ਹੈ। ਅਗਮ ਗੁਰੂ ਕੀ ਅਕਥ ਕਹਾਣੀ ਏਹੋ ਕਹਿਕੈ ਗੁਰੂ ਜੀ ਉਠ ਚਲੈ ਮਹਲ ਊਪਰ ਚੜੇ। ਤਾਂ ਪਿਛਾੜੀ ਗਇਆ ਤਾਂ ਖੁਸ਼ੀ ਹੋ ਬੋਲੇ ਬੁਢਿਆ ਬੁਢਾ ਹੋਵੀਂ। ਤੇਰਾ ਘਰ ਪਾਰ ਸਾਡਾ ਉਰਾਰ। ਸਾਡਾ ਘਰ ਪਾਰ ਤੇਰਾ ਘਰ ਉਰਾਰ। ਤੀਨ ਬੇਰ ਕਹਿਆ ਤੇ ਦੇਖਿਆ ਢਾਲ ਕਟਾਰੀ ਕਰਦ ਬਖਸੀ। ਬੋਲੋ ਭਾਈ ਵਾਹਿਗੁਰੂ ਜੀ ਸਾਖੀ ਪੂਰੀ ਤੇਰਵੀਂ।[2] ।੧੩।

## ਸਾਖੀ 14

ਏਕ ਬੇਰਿ ਗੁਰੂ ਜੀ ਦਰਿਆਉ ਕੇ ਕਿਨਾਰੇ ਬੈਠੇ ਥੇ। ਸਿਖ ਬੀ ਥੇ। ਗੁਰੂ ਜੀ ਬੋਲੈ ਨਾਹੀਂ। ਏਕ ਚਵਰੀਦਾਰ ਸੁਨਾਕ[3] ਸਿੰਘ ਥਾ ਨੇੜੇ। ਭਾਣਾ ਕੀ ਵਰਤਾਇਆ ਸੰਗਤਿ ਨੂੰ ਪਥਰ ਚਲਾਏ[4] ਅਤੇ ਕਹਣ ਲਗੇ। ਦੋਹਰਾ।

ਨਾ ਸੋਇਆ ਨਾ ਜਾਗਿਆ ਨਾ ਕੁਛ ਕਰੀ ਪੁਕਾਰ।
ਬੁਢੇ ਨਰ ਨਾਰੀ ਜੁਵਤਿ ਦਾਬੈ ਅਸੁਹ ਕੁਵਾਰ।

ਤਾਂ ਸੰਗਤਿ ਤੋ ਭਾਗ ਗਈ ਥੀ ਚੌਰੀਦਾਰ ਨਾ ਡਰਿਆ ਤੀਨ ਪਹਰ ਇਸੀ ਤਰਾਂ ਹੂਈ। ਸੰਧਾਯ ਸਮੇਂ ਹੋਸ਼ ਕਰਿ ਸੰਮਲ ਬੋਲੇ। ਤਾਂ ਸਿਰੰਦੀ ਸੁਨਾਕ ਸਿੰਘ ਬੇਨਤੀ ਕਰੀ ਜੀ ਬਚਨ ਕਰੀਏ। ਇਹ ਕਿਸ ਤਰਾਂ ਭਾਣਾ ਹੈ। ਤਨੁ ਮਨੁ ਧਨ ਅਰਪੋ ਤਿਸੈ ਗੁਰੂ ਮਿਲਾਵੇ ਮੋਹ। ਸੋ ਤੋ ਗੁਰੂ ਪਾਇਆ ਪਰ ਜੀ ਹਮ ਬਣਜਾਰੇ ਹਾਂ। ਕੁਛ ਤੁਕ ਕਾ ਅਰਥ ਜ਼ਾਹਰਾ ਹੋਵੈ। ਬਚਨ ਹੋਇਆ ਭਾਈ ਸੰਗਤਿ ਦੀ ਭਾਵਨਾ ਦੂਰ ਹੋ ਗਈ ਹੈ। ਵੇਮੁਖ ਸੰਗਤਿ ਸਿਖਾਂ ਦੇ ਘਰ ਫੇਰ ਜਨਮੇਗੀ। ਤਾਂ ਦੁਖ[5] ਪਹੁੰਚੇਗਾ ਤਾ ਜਾਨਣਗੇ ਗੁਰੂ ਸਤਿ ਕਹਿਆ ਥਾ। ਭਾਈ ਦੇਵੀ ਕਾ ਜੁੱਧ ਹੂਆ ਥਾ ਭਾਗ ਕੇ ਅਸੁਰਾਂ ਜਾਇ ਕਹਿਆ। ਭਾਰਗਵ ਮੌਡੀ (ਮੋਢੀ) ਥਾ ਗੁਰੂ ਅਸੁਰਾਂਕਾ। ਉਨ ਕਹਿਆ ਡਰੋ ਨਹੀਂ ਤਪ ਕਰਿ ਰਜ ਰਖਿ ਦਿਖਾਂਵਾਗਾ ਤਾਂ ਤਪਕੇ ਤਿਆਗ

---

[1]'ਸਭ' ਸ਼ਬਦ ਦੋਵਾਂ ਖਰੜਿਆਂ ਵਿਚ ਨਹੀਂ ਮਿਲਦਾ।
[2]ਦੋਵਾਂ ਖਰੜਿਆਂ ਵਿਚ 'ਸਾਖੀ ਪੂਰੀ ਹੋਈ ਬੋਲੋ ਭਾਈ ਵਾਹਿਗੁਰੂ ਜੀ'
[3]ਕਈ ਛਪੀਆਂ ਹੋਈਆਂ ਪੋਥੀਆਂ ਵਿਚ 'ਮੁਨਾਕ ਸਿੰਘ' ਲਿਖਿਆ ਗਿਆ ਹੈ।
[4]ਦੋਵਾਂ ਖਰੜਿਆਂ ਵਿਚ 'ਚਲਾਵੇ' ਸ਼ਬਦ ਦੀ ਵਰਤੋ ਕੀਤੀ ਗਈ ਹੈ।
ੳ ਤੇ ਅ ਪੋਥੀ 'ਜਾ ਦੁਖ'

ਕਰਿਦਿਆਂ ਦੁਆਪੁਰ ਜੁਗ ਬੀਤਿਆ ਤਾਂ ਅਸੁਰ ਤੁਰਜ ਸੰਗਿ ਆ ਹੂਏ। ਲਗੇ ਧਰਮ ਕਰਣ ਜੱਗ ਆਦਿ ਕਾ। ਤਾ ਦੇਵਤਿਆਂ ਕਾ ਧਰਮ ਭੀ ਖੁਸ ਗਿਆ। ਤਪ ਜੱਗਾਦਿਕ। ਤਾਂ ਦੇਵਤੇ'ਬ੍ਰਹਮਾ ਪਾਸ ਜਾਇਕੇ ਵਿਸਨ ਕੇ ਪੂਕਾਰੇ 'ਰਖਿ ਲੇਵੋਂ। ਅਸੁਰਾਂ ਕਾ ਸੁਭ ਕਰਮ ਛੁੜਾਵੋਂ'। ਤਾਂ ਵਿਸਨ[2] ਨੇ ਦੇਵਤੇ ਵਿਦੈ ਕੀਤੇ ਖਾਤ੍ਰ ਕਰੀ। ਤਾਂ ਪੀਛੇ ਬੋਧ ਅਵਤਾਰ ਹੋਇਆ। ਪਵਿਤ੍ਰ ਮੂਰਤਿ ਵੇਦ ਤੇ ਬਾਹਰਾ ਭੇਖ ਬੇਦ ਜਰਾ ਕਰਮ ਨਿੰਦਾ ਕਰਤੇ ਜਾਇਕੈ ਦਰਸਨ ਦੀਆ। ਬਚਨ ਰਮਣੀਕ ਮੋਹਨੀ ਬਸ ਕਰਿ ਲੀਆ। ਸਬ[3] ਧਰਮ ਛੁਡਾਇ ਦਿਖਾਇਆ। ਧਰਮ ਕਾ ਜੋਰ ਦੂਰ ਹੂਆ ਤਾਂ ਦੇਵਤੇ ਦੇਖ ਕਰ ਲਗੇ ਮਾਰਨ। ਭਾਗ ਕੇ ਬ੍ਰਾਹਮਣ ਗੁਰੂ ਤਿਰੀਆ ਦੇਸ ਜਾਇ ਛੁਪਿਆ। ਉਨ੍ਹਾਂ ਨੂੰ ਪੁਰਖ ਦੁਰਲਭ ਥਾ। ਤਾਂ ਦੋਇ ਰਾਣੀਆ ਥੀ ਸੋ ਭੋਗ ਗਰਭ ਥੀਆਂ ਤਾਂ ਪੀਛੇ ਚਲਿਆ ਉਨਾ ਪੁਛਿਆ ਕੈਸੇ ਪਲੇਗੇ। ਬਾਲਕੋ ਕਾ ਨਾਉਂ ਅਤੇ ਦੇਸ ਆਪਣਾ ਦਿਖਾਈਏ। ਬੋਲਿਆ ਰਿਖ ਈਸ ਤੇ ਈਸਾ ਹੋਗੁ[4] ਮੂਸੇ ਹੂਏ ਕਾ ਬੀਜ ਮੂਸਾ ਹੋਗਾ[5]। ਇਨਾ ਕੋ ਸਬ ਸਕਤਿ ਦਈ। ਅਤੇ ਹਮਾਰਾ ਦੇਸ ਮਨੂ ਕਾ ਹੈ। ਉਸ ਦੇਸ ਇਨਾਂ ਕੀ ਸੰਤਾਨ ਪਹੁੰਚੇਗੀ ਪੁਰਖ ਆਰਬਲਾ ਭੋਗੇਂਗੇ। ਫਿਰਿ ਕਰਿ ਆਏ ਥੇ ਤਾਂ ਫਿਰੰਗੀ ਫਰਾਂਸੀਸ ਕਹਾਵੇਗੇ। ਸਾਖੀ ਚੋਦਵੀ ਪੂਰੀ ਹੋਈ। ਬੋਲੋ ਵਾਹਿਗੁਰੂ ਜੀ। ੧੪।

## ਸਾਖੀ 15

ਕਲਿਜੁਗ ਬੀਤੇ ਪੰਜ ਹਾਜਾਰ।
ਤਾਂ ਲਗ ਸਿਖ ਯਾ ਕਹੀ ਸਵਾਰ।
ਬੇਦ ਕਹਾ ਸਿਖਨ ਸਮਝਾਉ।
ਮੇਰਾ ਪੰਥ ਖਿਰਨ ਨਹਿ ਜਾਂਊ।
ਅਰਦਾਸੀ ਸੁਨ ਬਾਤ ਬਿਸਾਲ।
ਪਾਟਲ ਨਗਰ ਜੀ ਤੇ ਭੁਨਸਰ।
ਮੌਨ ਫਿਰੰਗੀ ਅਹੁੰਕੇ ਗੁਰੁਡ।
ਮਿਲੈ ਪਰਸਪਰ ਉਭੈ ਨਿਰੰਦ।
ਮੇਰੋ ਸਬਲ ਨਿਬਲ ਭਏ ਤੇਈ।
ਮੇਰੋ ਨਿਬਲ ਸਬਲ ਤੇ ਹੋਈ ਕਿਛੁ ਸਸਤ੍ਰ।
ਜੋਤਿ ਤਿਸ ਕਹਿ ਦੀਨੋ ਤਾਂ ਮੈਂ ਅਨੁਭਵ ਮਮ ਇਹ ਚੀਨੋ।
ਜਾਂ ਲਗ ਰਹਤ ਖਾਲਸਾ ਨਿਆਰਾ।

---

[1]ਦੋਵਾਂ ਖਰੜਿਆਂ ਵਿਚ 'ਦੇਵਤਾ'

[2]ੳ ਤੇ ਅ ਪੋਥੀ 'ਬਿਸਨ'

[3]ੳ ਤੇ ਅ ਪੋਥੀ'ਸਭ ਬ੍ਰਹਮਾ ਪਾਸਿ ਜਾਇ ਪੁਰਾਰੇ ਰਖਯ ਕਰ ਲੇਵੋਂ' ਵਾਕ ਦੀ ਵਰਤੋਂ ਕੀਤੀ ਗਈ ਹੈ।

[4]ਇਹ ਵਾਕ ਹੱਥ ਲਿਖਤਾਂ ਵਿਚ ਅਸਪਸ਼ਟ ਹੈ, ਪਰ ਪ੍ਰਕਾਸ਼ਿਤ ਸੰਸਕਰਣ ਵਿਚ ਇਸ ਪ੍ਰਕਾਰ ਲਿਖਿਆਂ ਹੈ 'ਰਿਖਈ ਈਸਰ ਤੇਈ ਹੋਗ'

[5]ਇਹ ਵਾਕ ਅ ਪੋਥੀ ਵਿਚ ਦਰਜ ਨਹੀਂ ਹੈ।

ਤਾਂ ਲਗ ਤੇਜ ਦੀਓ ਮੁਹਿ ਸਾਰਾ ।
ਮੋਹਿ ਪਾਸ ਨਾਰੀ ਸੁਤ ਬੰਧੀਏ ।
ਗਾਇਨ ਹਾਂਕਤਿ ਗੁਯਕ ਲਧੀਏ ।
ਧੀ ਭੈਣ ਕਾ ਪੈਸਾ ਖਾਵੈ ।
ਬੈਠ ਦੁਲੀਚੇ ਨਿਆਂਉ ਕਮਾਵੈ ।
ਵਾਚੈ ਬੇਦ* ਬਾਣੀ ਗੁਰ ਛੋਡੇ ।
ਬਿਪ੍ਰ ਧਰਮ ਕਰਿ ਜੀਵੈ ਮੋਡੇ ।
ਨਾਰਿ ਮਲੇਛੀ ਘਰ ਮੈਂ ਆਨੈ ।
ਵੇਸਿਆ ਰਮਣ ਨ ਕਬੂ ਖਿਸਾਨੈ ।
ਦੂਢੇ ਪੀਰ ਗੁਰੂ ਰਹੈ ਦੂਰ ।
ਨਾਰੀ ਨਿਆਇ ਕਰੈ ਭਰਪੂਰ ।
ਸੁਨ ਗੁਰੂ ਸਿਖ ਪੰਚ ਸੋ ਦੂਣ ।
ਸਿਖ ਸ਼ਹੀਦ ਨ ਮੇਰੋ ਤੂਣ ।
ਸਬੀ ਸਿਖੱਣੀ ਭ੍ਰਿਤਨ ਚਾਹੈ ।
ਭੂਪਤਿ ਨਾਰੀ ਮੁਨ ਕੁਨ ਰਾਹੈ ।
ਗੰਗਾ ਰਹੇਗੀ ਵਰਸ ਉਣਾਠ ।
ਤਬ ਹਉ ਕੁਪ ਦਿਖਲਾਊ ਆਠ ।
ਸਿਖ ਸ਼ਹੀਦ ਭੁਮਿ ਧਰ ਜਨਮਾ ।
ਕਿਲਕ ਪੂਰੀ ਲਗ ਰਾਜਨ ਭਰਮਾ ।
ਐਸੀ ਬਾਤ ਤਬੇ ਬਣਿ ਆਈ ।
ਜਗ ਕੇ ਭੀਤਰ ਤੇਜ ਲਲਾਈ (ਜਲਾਈ) ।
ਸਿੰਘ ਬੇਗ ਹੋਇ ਸੈਨਾ ਸਾਥੀ ।
ਦਿਲੀਪ ਸਿੰਘ ਗਜ ਪੇਲੇ ਹਾਥੀ* ।
ਪ੍ਰਿਥਮ ਫਰੰਗੀ ਲਦਪੁਰ* ਮਧ ।
ਭੋਗੇ ਰਾਜ ਤੇਜ ਭਏ ਤਬ ।
ਚਿੰਤਾ ਬਧੀ ਸਗਲ ਕੇ ਬੀਚ ।
ਸਭੀ ਪੁਕਾਰੈ ਸਤਿਗੁਰ ਮੀਚ ।
ਖੂਬ ਨਾਰਿ ਧਨੁ ਉਡ ਉਡ ਲੇਇ ।
ਤਬੇ ਖਾਲਸਾ ਬਹੁ ਦੁਖ ਹੋਇ ।
ਮਧ ਖਾਲਸੇ ਚਮਕੇ ਦੀਪ ।
ਦਿਲੀਪ ਸਿੰਘ ਰਾਜਨ ਸਿਰ ਰੀਪ ।
ਪ੍ਰਿਥਮੇ ਭਾਖ ਭਵਿਖਤ ਪਰਬ ।
ਜੈਸੇ ਕਹਿਓ ਬਿਆਸ ਰਿਖ ਸਰਬ ।

ਅਕਬਰ ਬ੍ਰਹਮਚਾਰੀ ਬਪੁ ਧਾਰਾ ।
ਧਰਮ ਆਪਣਾ ਖੂਬ ਸਵਾਰਾ ।
ਜਹਾਂਗੀਰ ਸੁਤ ਸ਼ਾਹਜਾਨ ।
ਤਾਂ ਘਰ ਮੌਨ ਆਇ ਰਹਿ ਗੁਲਾਮ ।
ਵਹ ਕਾ ਤੇਜ ਪਸਰ ਰਹੋ ਦਿਨ ਦਿਨ ।
ਸਬ ਹੀ ਜਾਨੈ ਜਗਤ ਜਨ ਮਨ ਮਨ ।
ਤਬੇ ਨੌਰੰਗਾ ਬੰਚਕ ਤਿਆਗੀ ।
ਮੀਰਾਂ ਸਾਹ ਕੀ ਸੇਵਾ ਜਾਗੀ[1] ।
ਸਾਧੇਨ ਵਸਤ ਹੀਏ ਮੈਂ ਜਾਨੀ ।
ਤਊ ਨ ਛੂਟੀ ਬਾਤ ਪੁਰਾਨੀ ।
ਭਾਈ ਮਾਰਾ ਰਾਜ ਨਹਿ ਛੋਰਾ ।
ਦਾਰਾ ਕਾਟਿ ਛੱਤ੍ਰ ਪਦ ਤੋਰਾ ।
ਮਦ ਭਰ ਰਾਜ ਕਰਤਿ ਇਹ ਸਾਹੂ ।
ਹਮ ਸੋਂ ਵੈਰ ਵਧਿ ਉਸਹ ਜਾਊ ।
ਕਰੇਗਾ ਜੋਰ ਖਾਲਸਾ ਬਰਮ ।
ਹਿੰਦਨ ਮਾਰ ਮੁਸਲੀ ਚਹੈ ਧਰਮ ।
ਦਿਵਸ ਬੰਦਗੀ ਮੱਕੇ ਜਾਵੈ ।
ਆਗੇ ਇਹ ਮੁਹਿ ਨੂਰ ਸਲਾਹੈ ।
ਹੁਈ ਅਵਾਜ ਰਾਤਿ ਕੋ ਐਸੀ ।
ਸਭ ਸਿਰ ਬਲੀ ਏਕ ਬਿਨ ਫੈਸੀ ।
ਉਠਤ ਸਵੇਰ ਖ਼੍ਵਾਬ ਭਈ ਸਾਚੀ ।
ਹਿੰਦੂ ਕਰੋ ਮਲੇਛੀ ਡਾਚੀ ।
ਏਕ ਕਰੂ ਦੂਜਾ ਨਹੀਂ ਰਹੈ ।
ਐਸੇ ਹੁਕਮ ਸੈਨਾਪਤਿ ਕਹੈ ।
ਭੂਮ ਮਾਹਿ ਜਹ ਫੇਰ ਢੰਡੋਰਾ ।
ਕਰਾਮਾਤਿ ਕਾ ਲੀਨ ਨਿਹੋਰਾ ।
ਕਰੈਂਗੋ ਯੁੱਧ ਹਮ ਸੋ ਨਿਤ ਭਾਰੀ ।
ਹਰਿ ਕੀ ਕਰਨੀ ਨਾਹਿ ਵਿਚਾਰੀ ।
ਸਬ ਰਾਜਨ ਸੋ ਹੇਤ ਬਨਾਈ ।
ਹਮ ਪਰ ਜੋਰ ਕਰੇ ਨਰ ਸਾਂਈ ।
ਗੁਰ ਪ੍ਰਸਾਦਿ ਮਜਬ ਜਿਹ ਧਾਰਾ ।

---

[1]ਕਈਆਂ ਛਪੀਆਂ ਹੋਈਆਂ ਸਾਖੀਆਂ ਵਿਚ 'ਲਾਗੀ' ਸ਼ਬਦ ਦੀ ਵਰਤੋਂ ਮਿਲਦੀ ਹੈ ।

ਮਾਰੇਗੇ ਸਬ ਜੁੱਧ ਮੰਝਾਰਾ ।
ਤੁਰਕ ਜੀਵ ਤੇਜ ਬਿਨ ਜੀਵੈ ।
ਕਿਰਤ ਕਮਾਏ ਰਾਜ ਨ ਥੀਵੈ ।
ਛੋੜ ਕਲੇਵਰ ਬਰਖ ਤੇਤਾਲੀ ।
ਝਾੜ ਝਾੜ ਕੇ ਸਿੰਘ ਸਿੰਘਾਲੀ ।
ਮਾਰਤ ਕੂਟਤ ਮਰੈ ਮਰਾਵੈ ।
ਸੀਮ ਅੰਤ ਗਿਣਤੀ ਨਹੀ ਆਵੈ ।
ਭੀਮ ਸਿੰਘ ਮਾਰੇਗਾ ਨਗਰ ।
ਲੂਟੇ ਗਾਉਂ ਪੁਰ ਸਗਰੇ ਬਗਰ ।
ਸੌ ਪੂਰਨ ਜਬ ਹੋਇ ਅਠਾਰਾ ।
ਹਮ ਬਪੁਅਨੁ ਚਾਲੀਸਾ ਧਾਰਾ ।
ਜਵਨ ਕੰਧਾਰੀ ਆਵੈ ਜਾਹਿ ।
ਜਾਂਬਿਧ ਦੇਸ ਊਜਰ ਸਗਾਂਇ ।
ਤਬ ਉਨੀ ਸੈ ਬਰਸ ਉਨੀਸ ।
ਨਗਰ ਬੀਚ ਭੂਪਤਿ ਰੰਗ ਤੀਸ ।
ਮਾਰ ਕੂਟ ਪੂਰਬ ਤੇ ਆਵੈ[1] ।
ਸੈਨ ਪਿਆਦੀ ਈਸੇ ਆਵੈ ।
ਮਿਲੇ ਖਾਲਸਾ ਆਪਨ ਫੂਟ ।
ਨਰ ਨਾਰੀ ਘਰ ਸਗਰੇ ਟੂਟ ।
ਸਸਤ੍ਰ ਛੋਡਿ ਬਿਪ੍ਰਨ ਕੀ ਰੀਸ ।
ਯਾ ਬਿਧ ਬਨੈਂਗਏ ਤੇ ਤੀਸ ।
ਸਾਤ ਬਰਸ ਕਾਹਿਲ ਮਮ ਪੰਥ ।
ਮਰੈ ਲੁਗਾਈ ਧਰਮ ਵਿਪੰਥ ।
ਤਬ ਇਹ ਬਿਧ ਐਸੀ ਬਣ ਆਵੈ ।
ਸਿੰਘ ਭੂਪਤਿ ਕੋ ਰਹਣ ਨ ਪਾਵੈ ।
ਵਣਜਾਰਾ ਇਕ ਮੇਰਾ ਸਿਖੁ[2] ।
ਧਰਮ ਹੇਤ ਫਿਰਤਾ ਵਿਸਮਿਖ ।
ਕਾਲਿਕਾ ਨਗਰ ਫੂਟਿ ਹੋਇ ਆਈ ।
ਗ੍ਰਿਹ ਗ੍ਰਿਹ ਭੀਤਰ ਕਲਾ ਜਗਾਈ ।
ਦ੍ਵਾਦਸ ਬਰਸ ਕਛੁ ਜਾਨਾ ਨਾਹੀ ।
ਦਿਲੀਪ ਸਿੰਘ ਜਨਮਤ ਭਇਆ ਸਾਂਈ ।

[1]ੳ ਤੇ ਅ ਪੋਥੀ 'ਧਾਵੇ'
[2]ੳ ਪੋਥੀ 'ਵਣਜਾਰ ਇਕ ਮੇਰਾ ਸਿਖ'; ਅ ਪੋਥੀ 'ਵਣਜਾਰਾ ਮੇਰਾ ਇਕ ਸਿਖ'

ਗੁਪਤ ਪਖ ਮੈਂ ਭੀ ਤਬ ਕਰੋ ।
ਏਕ ਵੀਸ ਵਰਖਨ ਲਗ ਲਰੋ ।
ਫਿਰੈ ਫਿਰੰਗੀ ਸਿੰਘਨ ਪੰਥ ।
ਧਸੈ ਆਇ ਪਰਜਾ ਸਿਓ ਸੰਧ ।
ਸਬੈ ਨੀਤ ਕਰਤੇ ਸਤ ਸਾਤ ।
ਬਰਸ ਬੀਤ ਜਾਵੈ ਦਸ ਸਾਤ ।
ਏਕ ਮਲੇਛੀ ਬੰਦਨ ਨਾਮਾ ।
ਪ੍ਰਜਾ ਬਰਨ ਮੇਟੇ[1] ਸੁਖ ਧਾਮਾ ।
ਗਊ ਸਿੰਘ ਕਾ ਬਨੇ ਜਿਉ ਸੰਗਾ ।
ਸਹਸ ਬਰਖ ਬੀਤੁ ਨਿਹਸੰਗਾ ।
ਰਿਲ ਪੁਰ ਬੀਚ ਬਾਢੀ ਸੁਤ ਹੋਈ ।
ਬਲੂਆ ਰਾਜ ਕਰੈਗਾ ਸੋਈ ।
ਦੇਸ ਪੰਜਾਬ ਸੂਦ ਜੋ ਹੋਇਆ ।
ਤਿਨ ਇਹ ਪੰਧ ਮਰਨ ਕਰਿ ਜੋਇਆ ।
ਹਿੰਦਵੀ ਉਤ੍ਰ ਦਛਨ ਪੂਰਬ ।
ਦਿਲੀ ਸਾਹਪੁਰ ਸਕਲਾ ਮੂਰਬ ।
ਕੁਛਕ ਕਹੀਂ ਬਹੁਤੀ ਰਹਿ ਗਈ ।
ਕਥਾ ਕਰਤਾਰ ਬਿਸਤਰੀ ਰਹੀ ।
ਮੁਲਕ ਕਸਮੀਰ ਦੁਖ ਦੇਇ ਜਬੈ ।
ਬਿਪ੍ਰ ਬਿਸਨ ਜਗ ਸੁਤ ਹੁਇ ਤਬੈ ।
ਕਲਕੀ ਰੂਪ ਹਰੀ ਅਵਤਾਰ ।
ਸੰਬਲ ਮੰਦਰ ਬੀਚ ਉਜਾਰ ।
ਕਲਿ ਬੀਤਾਹਾ ਇਨਸਤ ਦਾਹਾ ।
ਕਲਿ ਕੀ ਉਪਜ ਸਵਾਛੇ ਰਾਹਾ ।
ਜਾ ਬਿਧ ਸਿੰਘ ਗੁਰੂ ਕਾ ਜਿਖ ।
ਬਿਪ੍ਰ ਸਾਰ ਸੁਤ ਹੋਵੈ ਰਿਖ ।
ਮਾਨੈ ਗੁਰੂ ਕਾਉ ਕਰੇ ਪ੍ਰਸਾਦਿ ।
ਸਬੇ ਸੀਰਨੀ ਖਾਵੈ ਬਾਦ ।
ਛੋਇ ਦਸ ਬਾਲ ਬਰਖ ਵਪੁਧਰਾ ।
ਨਾਰੀ ਤ੍ਰਿਕੁਟਾ ਬਿਆਹੀ ਬਾਰਾ ।
ਮਾਰਿ ਮਲੇਛ ਧਰਮ ਦ੍ਰਿੜ ਬੰਧਾ ।

---

[1]ੳ ਅਤੇ ਅ ਪੋਥੀ 'ਮਟੈ'

ਪੰਚ ਪੰਚਾਸ ਦੇਹ ਰਹਿ ਸੰਧਾ ।
ਨਾਰੀ ਲੇਵਨ ਬਿਪ੍ਰ ਕੀ ਧਾਵੈ ।
ਤਬ[1] ਬਾਲ ਬਹੁ ਤੇਜ ਦਿਖਾਵੈ ।
ਪਰਸ ਰਾਮ ਸਸ ਇਹ ਅਵਤਾਰਾ ।
ਬਿਪ੍ਰ ਤੇਜ ਧਰ ਕਾਰਜ ਸਾਰਾ ।
ਬਿਸਨ ਸਰਮਾ ਤਪ ਕੀਤਾ ਅਰੰਭ ।
ਜਾਂ ਤੇ ਬਾਦ ਭਯੋ ਪ੍ਰਚੰਡ ।
ਇਹ ਬਿਧ ਸਿਖੁ ਸਭ ਭਾਖ ਸੁਨਾਈ ।
ਹਮ ਅਵਤਰੈ[2] ਬਿਪ੍ਰ ਗ੍ਰਿਹ ਜਾਈ ।
ਤਾਂ ਲਗ ਸਹੀਦ ਬੈਤਾਲੀ ਪੰਕਤਿ ।
ਸੇਵਾ ਕਰੇ ਮੁਹਿ ਭਾਰੀ ਸੰਗਤਿ ।
ਰਾਵਨ ਭ੍ਰਾਂਤ ਕੀ ਪੂਜਾ ਲੇਵੈ ।
ਬਿਪ੍ਰ ਸਿੱਖ ਕੀ ਖਬਰ ਨ ਸੇਵੈ ।
ਗੁਪਤ ਭਵਿੱਖਤ ਕਥਾ ਕਹਾਈ ।
ਪੜਤਿ ਸੁਨਤਿ ਮਮ ਪਾਰ ਪਰਾਈ ।

ਸਾਖੀ ਪੰਦ੍ਰਵੀਂ ਪੂਰੀ ਹੋਈ । ਬੋਲੋ ਵਾਹਿਗੁਰੂ ਜੀ । ੧੫ ।

## ਸਾਖੀ 16

ਏਕ ਬੇਰ ਗੁਰੂ ਜੀ ਪੁਸ਼ਾਕੀ ਪਹਰ ਕੈ ਸੁਪੈਦ ਹੋਇ ਕੈ ਬੈਠੇ ਥੇ । ਇਕ ਸਿਖ ਕੰਧ ਲਿੰਬਦਾ ਸੀ । ਮੈਲਾ ਛੀਟਾਂ ਗੁਰੂ ਕੇ ਬਾਗੇ ਪਰ ਪੜਾ । ਬਚਨ ਹੂਆ ਸੰਗਤਿ ਨੂੰ ਲੇਪਨੀ[3] ਸਿੰਘ ਨੂੰ ਏਕ ਤਮਾਚਾ ਮਾਰੋ । ਤਾਂ ਸੁਣ ਕਰਿ ਸਬ ਸੰਗਤਿ ਦੋੜ ਪੜੀ[4] । ਤਮਾਚੇ ਧਾਇ ਮਾਰੇ । ਸਿਖ ਬਿਹੋਸ ਹੂਆ । ਤਾਂ ਗੁਰੂ ਜੀ ਦੇਖਿਆ ਜੁ ਗੁਨਾਹ ਥੋੜਾ ਅਤੇ ਮਾਰ ਬਾਹਲੀ । ਤਾਂ ਵਿਚਾਰ ਕਰਿ ਬੋਲੇ ਸਿਖ ਸੰਗਤਿ ਗੁਰੂ ਕੀ ਆਗਿਆ ਕਾਰੀ । ਭਾਈ ਸਿਖੋ ਗੁਰੂ ਜੀ ਕਾ[5] ਇਹ ਤੋ ਸਿਖ ਥਾ । ਤੁਸਾਂ ਸਿਖ ਦੇ ਕੇਸਾਂ ਪਰ ਧਫਾ ਮਾਰਿਆ ਬੁਰਾ ਕੀਤਾ । ਏਹ ਗੁਰੂ ਕਾ ਬਾਣਾ ਹੈ । ਜੋ ਕੋਈ ਸਿਖ ਗੁਰੂ ਕਾ ਹੋਇਗਾ[6] ਸੋ ਤੋ ਗੁਰੂ ਕਾ ਵੈਰੀ (ਨਾ) ਜਾਨਣਾ । ਬਡਾ ਗੁਨਾਹ ਅਨਰਥ ਕੀਤਾ[7] । ਅਤੇ ਜੇ ਤੁਸੀਂ[8] ਕਹੋ ਗੁਰੂ ਕਾ ਬਚਨ ਮੰਨਿਆ ਹੈ । ਤਾਂ

---

1ੳ ਪੋਥੀ 'ਤਬੇ'; ਅ ਪਥੀ 'ਤਬੇ'
2ੳ ਤੇ ਅ ਪੋਥੀ 'ਅਵਤਰੇ'
3ੳ ਤੇ ਅ ਪੋਥੀ 'ਸੰਗਤਿ ਨੂੰ ਏਕ ਤਮਾਚਾ ਮਾਰੋ'
4ੳ ਪੋਥੀ 'ਪਈ'; ਅ ਪੋਥੀ 'ਪੜੀ'
5ੳ ਤੇ ਅ ਪੋਖੀ 'ਇਹੁ ਤੋ ਸਿਖ ਗੁਰੂ ਜੀ ਕਾ ਥਾ'
6ੳ ਤੇ ਅ ਪੋਥੀ 'ਜੋ ਕੇਸਾਂ ਦੀ ਬਿਅਦਬੀ ਕਰੇਗਾ'
7ੳ ਤੇ ਅ ਪੋਥੀ 'ਤੁਸਾਂ ਬਡਾ ਗੁਨਾਹ ਕੀਆ ਹੈ'
8ੳ ਪੋਥੀ 'ਤੁਸੀ' ਦਾ ਸ਼ਬਦ ਦਰਜ ਨਹੀਂ ਹੈ; ਅ ਪੋਥੀ 'ਤੁਸੀਂ ਕਹੋ'

ਗੁਰੂ ਕਿਆਂ ਏਕ ਤਮਾਚਾ ਕਹਿਆ ਸੀ । ਏਕ ਨੈ ਮਾਰਨਾ ਸੀ ਦੇਹ ਪਰ । ਦੂਸਰੇ ਹਟ ਜਾਣਾ ਸੀ । ਜੋ ਬਚਨ ਪੂਰਾ ਹੋ ਗਯਾ ਹੈ । ਇਹ ਬੀ[1] ਸਿਖ ਭਾਈ ਹੈ । ਐਸੀ ਹੀ ਨੇਤ ਹੋ ਗਈ ਹੈ । ਤਾਂ ਤੇ ਇਸ ਸਿਖ ਨੂੰ ਬੇਟੀ ਦੇਵੋ । ਸੁਣ ਕਰਿ ਚੁਪ ਹੋਇ ਗਈ ਸੰਗਤਿ । ਤਾਂ ਬਚਨ ਹੂਆ ਗੁਰੂ ਕਾ ਬਚਨ ਸਬ ਮੰਨੀਐ । ਤਾਂ ਸਿੱਖ ਹੋਈਦਾ ਹੈ । ਭਾਈ ਸਿਖੀ ਦੂਰ ਹੈ । ਤੁਸੀਂ ਸਿੱਖ ਕਾਸ ਦੇ ਹੋ[2] ਬਾਣਾ ਗੁਰੂ ਕੇ ਸਿੱਖਾਂ ਦਾ ਹੈ[3] । ਤਾਂ ਸਿੱਖ ਕੰਧਾਰੀ ਅਜਬ (ਅਜੈਬ) ਸਿੰਘ[4] ਨੈ ਬੇਟੀ ਲਿਆਇ ਖੜੀ ਕੀਤੀ । ਤਾਂ ਬਚਨ ਕੀਤਾ ਨਿਹਾਲ ਸਿਖਾ ਸਿਖੀ ਗੁਰੂ ਕੇ ਹਜ਼ੂਰ ਕਰਿ ਦਿੱਤੀ ਆਹੀ । ਤੁਹਾਡੀ[5] ਰਖੀ ਗੁਰੂ ਕਿਆਂ ਸਿਖੀ । ਤਾਂ ਉਹ ਸਿੱਖ ਲੇਪਨੀ ਬੋਲਿਆ ਮੇਰੀ ਇਹ ਸਿੱਖ ਪੁੱਤ੍ਰੀ ਭੇਣ ਹੈਗੀ । ਉਹ ਕੰਨਿਆ ਬੋਲੀ ਗੁਰੂ ਕਾ ਬਚਨ । ਬਾਪ ਨੈ ਦਿੱਤੀ ਮੈਂ ਤਾਂ ਹਜ਼ੂਰ ਹੀ ਰਹਾਗੀ । ਗੁਰੂ ਜੀ ਬੋਲੇ ਕੰਨਿਆ ਤੇ ਕਨੈਤ[6] ਹੂਏ ਥੇ । ਰਾਜੇ ਬਲੱਭ ਚੰਦ[7] ਕੇ ਰਾਜ ਮੈ । ਰਾਜਾ ਕੇ ਰਾਜ ਮੈ ਲੋਕ ਕੰਨਿਆ ਦੇਣ ਨਾਹੀ ਮੋਲ ਤਿਨਾ । ਧਨ ਥੋੜਾ ਹੋ ਗਇਆ ਸੀ । ਨੰਦ ਰਾਜ ਮਹਾਰਾਜ ਕਹਾਇਕੇ ਧਨ ਖਿੰਚ ਕਰਿ ਦਬਇ ਦਿੱਤਾ ਸੀ । ਪ੍ਰਜਾ ਸਭ ਘਟ ਗਈ । ਬੱਲਭ ਸੇਨ ਨੇ ਪ੍ਰਜਾ ਨੂੰ ਕਹਿਆ ਕੰਨਿਆ ਹੀ ਲੈ ਕਰਿ ਰਖ ਲੈਵੋ । ਤਾਂ ਸਬ ਕੂਦ ਪੜੇ । ਤਾਂ ਸਗਰੀ ਗਰਭਗਤੀ[8] ਹੁਈ । ਤਾਂ ਸਬ ਪੁਕਾਰੈ । ਉਨ੍ਹਾਂ ਦੇ ਗਰਭ ਜਨਮੇ ਸੋ ਕਨੈਤ ਹੂਏ । ਫੇਰ ਰਾਜੇ ਦੇ ਛੋਡੀਆਂ ਸੋ ਦੋਇ ਨੈ ਏਕ ਨੈ ਤ੍ਰੈ ਤ੍ਰੈ ਭਾਈ ਨੈ (ਲੇ) ਘਰਾਂ ਮੈ ਰਖੀਆਂ । ਪਿਛਲੀ ਮ੍ਰਿਜਾਦ ਤੇ ਨਵੀ ਮ੍ਰਿਜਾਦ ਹੁਈ । ਕਿਆ ਕਹਾਣੀ ਭਾਈ ਕਾਨ (ਕਾਨ੍ਹ) ਸਿੰਘ ਤੂੰ ਭੀ ਏਸ ਸਿੱਖ ਦੀ ਕੰਨਿਆ ਲੈ ਲੇਹਿ । ਬੇਟੇ ਪਾਂਚ ਹੋਇਗੇ । ਤਾਂ ਮਲਵਈ ਨੈ ਕੰਨਿਆਂ ਨੂੰ ਆਨੰਦ ਪੜਾਇ ਘਰ ਲੈ ਗਇਆ । ਪੰਜ ਖੇੜੇ ਕੀ ਸੰਗਤਿ ਹੁਈ । ਭਾਈ ਬੁਢਾ ਜੀ* ਕਹਿਆ ਇਹ ਸਾਖੀ ਸੁਜਾਨ ਸਿੰਘ ਲਾਹੌਰੀ ਨੈ ਸੁਣਾਈ ਥੀ । ਮੈਂ ਨਹੀ ਦੇਖੀ[9] । ਅਜੇ ਬੀ ਉਸ ਦਾ ਬੇਟਾ ਬੈਸਾਖੀ ਸਿੰਘ ਜਾਣਦਾ ਹੈ । ਸਾਖੀ ਪੂਰੀ ਹੋਈ । ੧੬ । ਬੋਲੋ ਵਾਹਿਗੁਰੂ ਜੀ ।

## ਸਾਖੀ 17

ਏਕ ਵਾਰ ਮਾਤਾ ਜੀ ਕਹਿਆ ਮੇਰਾ ਮਨ ਥੋੜਾ ਹੈ । ਤੇਰੇ ਮੋਹਿ ਕਰਿ ਬੇਟਾ ਮੁਹਿ ਸੁਖ ਨਹੀਂ ਦੇਖਿਆ । ਪੈਲੋ ਪ੍ਰਲੋਕ ਸਿਧਾਰੇ ਆਪ ਤੁਮਾਰੇ ਪਿਤਾ* । ਆਜਿ (ਆਜ) ਹਉ ਏਕਾਂਤ

---

1 ਦੋਵਾਂ ਖਰੜਿਆ ਵਿਚ 'ਭੀ' ਹੈ
2 ੳ ਤੇ ਅ ਪੋਥੀ 'ਕਾਮਨ' ਦੇ ਹੋ'
3 'ਹੈ' ਦੋਵਾਂ ਖਰੜਿਆਂ ਵਿਚ ਨਹੀਂ
4 ਕਈਆਂ ਛਪੀਆਂ ਹੋਈਆਂ ਪੋਥੀਆਂ ਵਿਚ ਅਜੈਬ ਸਿੰਘ ਦਰਜ ਹੈ ।
5 ੳ ਪੋਥੀ 'ਤੁਸਾਡੀ' ; ਅ ਪੋਥੀ 'ਤੁਹਾਡੀ'
6 ੳ ਪੋਥੀ 'ਕੰਨਿਆ ਤੇ ਕੰਨੈਤ ਹੂਏ ਥੇ' ; ਅ ਪੋਥੀ 'ਕੰਨ ਤੇ ਕੰਨਿਤ ਹੂਏ ਥੇ'
7 ਕਈਆਂ ਛਪੀਆਂ ਹੋਈਆਂ ਪੋਥੀਆਂ ਵਿਚ 'ਬਾਲਕ ਚੰਦ' ਦਰਜ ਹੈ ।
8 ੳ ਤੇ ਅ ਪੋਥੀ 'ਗਰਭਵੰਤੀ'
9 ੳ ਤੇ ਅ ਪੋਥੀ 'ਮੈ ਨਹੀਂ ਜਾਣਦਾ'

ਆਇ ਬੈਠੇ ਹਾਂ । ਬੇਟਾ ਜੀ ਗੁਰੂਆਂ ਦੇ ਗੁਰੂ ਤੁਸੀਂ ਮੇਰੇ ਤੇ ਜਨਮੇ ਸਮਰਥ ਵਾਲੇ । ਅਤੇ ਦਿਖਾ ਮੇਰੀ ਕਿਆ ਗਤਿ[1] । ਮੋਹਿ ਛੁਟਿਦਾ ਨਹੀਂ । ਤੁਸੀਂ ਬੋਲਦੇ ਨਹੀਂ । ਸਰੀਕ ਕਹਦੇ ਹੈਨ ਕਲਿਜੁਗ ਵਿਚ ਦੇਵੀ ਨੋ ਸਾਧਿਆ ਏਸੇ ਵਾਸਤੇ ਸੁੰਨ ਸਮਾਧ ਹੋ ਗਈ । ਕੋਈ ਕਹਿਦਾ ਹੈ ਕੰਮ ਕਾ ਆਰੰਭ ਪੂਰਾ ਨਾ ਹੋਇਆ । ਬ੍ਰਾਹਮਣ ਸਾਧ ਕੈ ਖਿਸਕ ਗਇਆ ਕਲਿਜੁਗ ਤੇ ਡਰਿਆ । ਤਾਂ ਹੁਣ ਤੁਸੀਂ ਮੁਝੇ ਕ੍ਰਿਪਾ ਕਰ ਕਹਿ ਦੇਵੋ । ਗੁਰਦੇਵ ਮਾਤਾ ਗੁਰਦੇਵ ਪਿਤਾ ਏਹ ਬਾਚ[2] ਮਾਨਕੇ । ਤਾਂ ਸੁਨ ਕੇ ਚੁਪਾਤੇ ਉਠੇ ਮਾਤਾ ਨੂੰ ਕਿਨਾਰੇ ਸਿਲ ਪਰ ਲੈ ਕੇ ਜਾਇ ਬੈਠੇ । ਦੇਵਤਾ ਕੀ ਬਾਤ ਕਹਣੀ ਭਲੀ ਨਹੀਂ । ਪਰ ਕਹਣ ਬਣਿ (ਕਹਣਾ ਬਣਿਆ) ਤੁਮਾਰੇ ਹਠ ਤੇ । ਦੋਹਰਾ[3] ।

ਜਬ ਉਠੇ ਹਮ ਪਾਉਠੇ ਖੋਜੇ ਸਭ ਇਸਥਾਨ ।
ਜਗਯੋ ਚਿੱਤ ਪੂਜੇ ਕਿਸੇ ਤੁਰਤ ਹੋਈ ਪਥਮਾਨ ।
ਤਬੈ ਬੁਲਾਵਾ ਕੇਸੋ ਦਾਸ । ਕਾਂਸੀ ਵਾਸੀ ਸਾਰ ਸੁਤ ਭਾਸ ।
ਪਾਂਧਾ ਕਸਪ ਦੇਵਕਾ ਤੰਤ੍ਰ । ਜਪਦਾ ਰਹਤਿ ਦੇਵ ਕਾ ਮੰਤ੍ਰ ।
ਬੂੜਏ ਆਇ ਕਪਾਲੀ ਮੋਚਨ । ਗਏ ਵਸੇ ਤਹਾਂ ਰੈਨ ਦਿਨ ਸੋਹਨ ।
ਫੌਜ ਤੁਰਕ ਕੀ ਢੂਢਤ ਧਾਈ । ਸਬ ਕੇ ਆਪ ਗੋਬਿੰਦ ਸਹਾਈ ।
ਨਰਾਇਨ ਪੁਰ ਢਿਗ ਪਹੁੰਚੇ ਜੰਗਲ । ਲਿਵ ਲਾਗੀ ਸਭ ਛੋਡੀ ਸੰਭਲ ।
ਮੰਨੂ ਮਾਜਰਾ ਅੰਬ ਬਗਈਆ । ਊਪਰ ਨਹਰ ਅਹੰਨਿਸ ਬਸ ਰਹੀਆ ।
ਮਥਰਾ ਮਿਸ੍ਰ ਮਿਲੈ ਜਿਉ ਸਿਖ । ਦੇਖੇ ਹਮ ਗੁਰੂ ਢਿਗ ਹੀ ਲਿਖ ।
ਲਿਖੇ ਮਨੂ ਕੀ ਕਵਿਤ ਕਹਾਨੀ । ਤਾਂ ਦਿਨ ਹਮ ਪਦ ਭੇਏ ਜਾਨੀ ।
ਸਤਿਗੁਰ ਸਿਰ ਪਰ ਫੇਰ ਪਾਨ । ਗੁਰੂ ਨਾਨਕ ਕੇ ਤੁਮ ਹੀ ਕਾਨ ।
ਮਨੂ ਮਾਜਰਾ ਤੇ ਚਲਿ ਆਏ । ਧਨਖੀ ਖੇਤ ਲੰਘ ਤੇ ਭਾਏ ।
ਨਿਕਟਿ ਗਾਂਉ ਵਿਪ੍ਰਨ ਕਾ ਬੋਰਾ । ਕੰਨਿਆ ਥੀ ਤਿਨ ਗੁਰ ਨਿਹੋਰਾ ।
ਤਿਹ ਘਰ ਵਸੇ ਰੁਪ (ਕੂਪ) ਪਰਤੀਤ । ਘੋੜਾ ਕਮੈਦੀ ਰਹੇ ਗੁਰੁਰੀਤਿ ।
ਘੋੜਾ ਸੈਵਤ ਕੰਨਿਆ ਤਾਰੀ (ਤਿਆਰੀ) । ਸਿਖ ਸਾਤ ਥੇ ਮੋਹਰ ਸਿੰਘ ਆਰੀ ।
ਨੰਦ ਸਿੰਘ ਸਾਹਿਬ ਸਿੰਘ ਜ਼ਟ । ਬੁਧਿ ਸਿੰਘ ਨਾਈ ਸਦਾ ਸਿੰਘ ਭਟ ।
ਮਥੁਰਾ ਬਾਮਣ ਸੈਂਤਾ ਝੀਵਰ । ਮਲਵਾ ਰਸੋਈਆ ਮੰਨੂ ਕੂਵਰ ।
ਸਾਤਵੈ ਦਿਨ ਤਹਾਂ ਮਤਾ ਪਕਾਇਆ । ਧੰਨਾ ਬ੍ਰਮਣ ਕੇਸਵ ਭਰ ਆਇਆ ।
ਤੁਰਕ ਤੁਰਤ ਮਾਰੋ ਬਿਧ ਐਸੀ । ਨੈਨੂ ਪੁਤ੍ਰੀ ਸੇਵਰਿ ਬੈਸੀ ।
ਡੇਰਾ ਫਿਰਕੇ ਗਿਰ ਪਰ ਚੜੇ । ਗੁਫਾ ਉਭੇ ਛੋਟੀ ਸੀ ਵੜੇ ।

---

[1]ੳ ਤੇ ਅ ਪੋਥੀ 'ਗਤ'

[2]ੳ ਤੇ ਅ ਪੋਥੀ 'ਬਚਨ ਮਾਨ ਕੇ'

[3]ੳ ਤੇ ਅ ਦੋਵਾਂ ਖਰੜਿਆਂ ਵਿਚ 'ਦੋਹਰਾ' ਸ਼ਬਦ ਅੰਕਿਤ ਨਹੀਂ ਕੀਤਾ ਗਿਆ ।

ਪ੍ਰਖ ਗੁਰੂ ਨੰਦਾਤਿਥ ਅੰਤ । ਹੋਈ ਅਰਾਧਨ ਧਰਾ ਨਮਿੱਤ ।
ਪਾਂਚ ਪਹਰ ਕਾ ਹੋਗ ਅਰੰਭਾ । ਸਬ ਕੋ ਸੋਪ ਦੀਆ ਗੁਰ ਧੰਧਾ ।
ਬਾਹਰ ਪਹਰ ਅਰੰਭਾ ਏਕ । ਤਾਂ ਮੈਂ ਦੇਵੀ ਮੂਰਤ ਟੇਕ ।
ਲਗੈ ਰੈਨ ਦਿਨ ਅੰਤ੍ਰ ਭੂਲਾ । ਦੇਵ ਕਾਮ ਸਬ ਅੰਗਨ ਝੂਲਾ ।
ਉਣ ਉਣ ਮੁਣ ਮੁਣ ਗੁਣ ਗੁਣ ਰੁਣ ਰੁਣ । ਸੋਲਾਂ ਆਂਕ ਜਾਪ ਕੀਓ ਧੁਣ ਝੁਣ ।
ਕੇਸਵ ਕਹਿਆ ਗੁਰੂ ਦੀਓ ਭੇਟ । ਮੇਰੋ ਹੋਇਗਾ ਤੁਮਰਾ ਓਟ ।
ਹਮ ਛਤ੍ਰੀ ਤੁਮ ਸਾਰ ਸੁਤਈਆ[1] । ਹਮ ਸੁਤ ਤੁਮਰੇ ਤੁਮਹਿ ਜਨਈਆ ।
ਕਹੀਓ ਵਿਪ੍ਰ ਤੁਮ ਹਮਰੇ ਅੰਗ । ਜਾਨਤ ਹੋ ਤੁਮ ਧਰਕੇ ਰੰਗ ।
ਦੇਵ ਅਰਾਧਨ ਉਦਮ ਧਾਰਾ । ਧੰਨ ਧੰਨ[2] ਗੁਰੂ ਤੂੰ ਵੰਸ ਨਿਸਤਾਰਾ ।
ਮੇਰਾ ਕਹਣਾ ਤੁਮਾਰਾ ਹੇਤ । ਹੈਨ ਦਿਨਾਂ ਨਿਤ ਪੜੋ ਸੁਚੇਤ ।
ਸੁਧ ਕਾਇ ਬ੍ਰਹਮਚਰਜ ਰਹਣਾ । ਮਨੋ ਹੋਇ ਨ ਸੁਣੈ ਨ ਕਹਣਾ ।
ਜਾਂ ਬਿਧ ਮਾਤਾ ਰੁਚ ਉਪਜਾਈ । ਗੁਰੂ ਕ੍ਰਿਪਾ ਨਿਤ ਹੂਈ ਸਵਾਈ ।
ਅਰਪੀ ਦੇਹ ਗੇਹ ਕੀ ਬਾਤ । ਅਲਪ ਅਹਾਰ ਘਿਤ ਤਿਲ ਸਾਤ ।
ਪਾਂਚ ਮਾਸ ਤੇ ਨੈਨ ਉਘਾਰਾ । ਸੁਪਨ ਸੁਹਾਇ ਆਉ ਇਕ ਬਾਰਾ ।
ਜਾਂ ਜੁਗ ਨਹਿ ਆਉ ਦਿਵ ਦੇਹਾ । ਨਾਰਿ ਮਾਨੁਖੀ ਤੇ ਜਬਿ ਦੇਹਾ ।
ਤਬ ਜਾਗ੍ਰਤ ਸੁਪਨ ਏਕ ਮਮ ਭਇਆ । ਬੀਤੇ ਮਾਸ ਨਵਮ ਦਸ ਅਹਿਆ ।
ਏਕਾ ਦਸਿ ਤਿਥ ਨਵਮੀ ਮਾਈ । ਰਵਿ ਦਿਨ ਦਿਨ ਰਹਿਆ ਪਹਰਾਈ ।
ਬੋਲੇ ਮਿਸਰ ਆਈ ਸੁਰ ਸੇਵਾ[3] । ਮਾਂਗੇਗੀ ਭੇਟ ਦੇਹ ਸੁਖ ਸੇਵਾ ।
ਸੁਪਨ ਭਇਆ ਮੁਹ ਜਾਗ੍ਰਤ ਮਾਂਝ । ਲਿਆਓ ਭੇਟਾਂ ਦਿਵਾਰਾੜ[4] ।
ਕਾਲੀ ਆਵੈ ਅਥਵਾ ਪ੍ਰਾਤ । ਕਰੀਉਨ ਭੀਤਿ ਚਿਤ ਰਖਿ ਸਾਂਤ ।
ਚਲੰ ਮਿਸ੍ਰ ਕਛੁ ਮਨ ਭਇਆ ਥੋਰਾ । ਜਾ ਬਿਧ ਮਮ ਢਿਹ ਕਹੀ ਨਹੋਰਾ ।
ਯਾਮ[5] ਇਕ ਦਿਨ ਘੜਿਆ ਚਾਰ । ਜਗ ਮਗ ਪਰਬਤ ਝੂਮਕੇ ਪਹਾਰ ।
ਕਿਆ ਦਾਮਨਿ ਕਿਆ ਸੂਰਜ ਇੰਦਾਂ । ਦਮਕਿਓ ਗਗਨ ਮੂਰਤਿ ਭੁਇ ਸੰਗਾ ।
ਮੀਚ ਨੈਨ ਉਠ ਹੂਆ ਠਾਂਡਾ । ਨਿਰਖੀ ਏਕ ਬਾਰ ਮੁਖ ਰਾਂਡਾਂ ।
ਤੁਮਹੀ ਤੁਮਹੀ ਬਚਨ ਪ੍ਰਕਾਸਾ । ਧਰਮ ਸਾਚ ਭਇਓ ਆਜ ਨਿਕਾਸਾ ।
ਮਗਨ ਹੂਆ ਜਗ ਗਇਓ ਭੁਲਾਈ । ਬੇਟਾ ਨਿਕਸ਼ਾ ਭੇਟ ਹਾਦੀ ।
ਬੋਲੀ ਹਸਤਮੀ ਮੀਭ ਗਰਜਾਨੀ । ਪੰਥ ਕੇਸ ਦੀਆ ਉਰਮਾਨੀ ।
ਪੀਛੇ ਉਸਤਤਿ ਕਰਿਓ ਦਾਸਾ । ਜਬ ਧਿਆਵੇਂ ਤੂੰ ਆਉ ਲਾਸਾ ।

[1]ੳ ਪੋਥੀ 'ਸੁਤਈਆ'; ਅ ਪੋਥੀ 'ਸੁਤਯਾ'
[2]ੳ ਅਤੇ ਅ ਪੋਥੀ 'ਧਨ ਗੁਰੂ'
[3]ੳ ਅਤੇ ਅ ਪੋਥੀ 'ਦੇਵਾ'
[4]ੳ ਪੋਥੀ 'ਦਿਵਰਾੜ'; ਅ ਪੋਥੀ 'ਦਿਵਰਾੜ' ਸ਼ਬਦ ਨਹੀਂ ਵਰਤਿਆ ਗਿਆ ।
[5]ੳ ਅਤੇ ਅ ਪੋਥੀ 'ਜਾਮ'

ਚਖੁ ਮਿਚੈ ਮੀਚ ਹੁਇ ਜਾਂਉ । ਪੀਛੇ ਪੰਥ ਬੀਜ ਨਿਕਸਾਂਊ ।
ਚਾਲੀ ਬਰਸ ਪੀਛੇ ਵਰਤਾਈ । ਰਹੇ ਰਾਜ ਤੁਰਕਨ ਕੋ ਖਾਈ ।
ਤੁਮਰੀ ਚਾਹ ਪੂਰਨ ਅਬ ਭਈ । ਮੇਰੋ ਕਹਿਓ ਸਾਚ ਦ੍ਰਿੜਹਈ ।
ਸਸਤ੍ਰ ਛੁਰੀ ਲੇਹ ਇਹ ਮੇਰਾ । ਜਲ ਮਿਠ ਫੇਰ ਵਪੁ ਮਾਥਰ ਵੇਰਾ ।
ਸੂਰ ਹੋਇਗਾ ਸਿਦਕ ਤੁਮਾਰਾ । ਦੀਜੈ ਮਮ ਕੋ ਭੇਟ ਪਹਾਰਾ ।
ਛਰੀ ਪਕਰ ਵਪੁ ਰਕਤ ਨਿਕਾਰਾ । ਬੂੰਦ ਲੇਇ ਅਪ ਰੂਪ ਅਵਾਰਾ (ਸਵਾਰਾ)
ਲੰਕੜ ਬੋਲਾਂ ਭੇਟਾ ਲੇਹੂ । ਕਛਨ ਭਖਨੀ ਛੁਹ ਮਮ ਹੋਹੂ ।
ਤੁਮਰੀ ਸਹਾਇ ਜੁਧ ਮੈਂ ਆਉ । ਪੰਥ ਲਾਜ ਕੋ ਪਤਤ ਨ ਪਾਂਊ[1] ।
ਗਏ ਦੇਵਿ ਗਣਮਣ ਮੋ ਉਲਟੀ । ਜਗਤ ਰੀਤ ਸਭ ਤਾਂ ਦਿਨ ਛੁਟਕੀ ।
ਕੁਛਕ ਅੰਤਰ ਮਾਤਾ ਸੋ ਰਾਖਾ । ਨਹਿ ਪੂਛੋ ਦੇਵੀ ਇਹ ਭਾਖਾ ।
ਮਾਤ ਸਾਂਤਿ ਭਈ ਤਿਹ ਬੇਰਾ । ਪੀਛੇ ਫਿਰੀ ਘਰ ਧਨਹਿ ਨਿਬੇਰਾ ।
ਗੁਰ ਮਾਇਆ ਨਹਿ ਜਾਤਿ ਲਖਾਨਾ । ਤਿਆਰੀ ਮਾਇਆ ਹੁਇ ਮਸਤਾਨਾ ।
ਕਹੇ ਘਰ ਕੁਲਕੇ ਸਭ ਜਨ ਸਗਰੇ । ਰਾਜਨ ਸੰਗ ਵੈਰ ਭਇਓ ਤਗਰੇ ।
ਰਾਜਾ ਸਬ ਮਿਲਿ ਧੂਮ ਮਚਾਈ । ਲਰੇਂ ਸਿਖ ਗੁਰ ਮਸਤਕ ਨਿਆਈ ।
ਆਇਆ ਭੋਰਵਾ ਦਿਨ ਦਿਜ ਕੇਸਵ । ਹਾਥ ਜੋਰ ਬੋਲੇ ਸਬ ਸੇਸਵ ।
ਦੇਵ ਕ੍ਰਿਪਾ ਮਮਤੁਮ ਪਰਸ਼ਾਦਾ । ਦੀਓ ਮੰਤ੍ਰ ਕੁਲ ਗੁਰ ਮੁਹ ਆਦਾ ।
ਸਵਾ ਲਾਖ ਦੇਉਂਗਾ ਧਨਾ । ਇਹ ਕਹਿ ਮੇਲਿਓ ਅੰਗਨ ਘਨਾ ।
ਜਾਂ ਹਮ ਤਹਾਂ ਤੁਮ ਐਸੀ ਬਨੀ । ਸਬ ਹੀ ਤੁਮਰੇ ਰੱਛਕ ਗੁਨੀ ।
ਪ੍ਰਿਥਮ ਰੋਇ ਪੁਨਿ ਬਿਪ੍ਰ ਭਾਖਾ । ਮੁਹਿ ਅਭਿਲਾਖ ਸਾਚ ਤੂਹਿ ਆਖਾ ।
ਤਬ ਬਿਪ੍ਰ ਗੁਰ ਸੋਂ ਜਿਉ ਗਨਾ । ਗਾਇਆ ਕਹੂੰ ਫਿਰ ਜਿਨਾ ਨ ਸੁਨਾ ।
ਇਕ ਦਿਨਾ ਪੂਛੀ ਹੁਕਮਨਾਮਾ । ਥਾ ਸੋਧੀ ਗੁਰੁ ਪਦ ਬਿਸ੍ਰਾਮਾ ।
ਬਿਪ੍ਰ ਕਹਾ ਇਹ ਗਈਓ ਪਲਾਈ । ਬੋਲੇ ਗੁਰ ਇਨ ਦੇਹੀ ਪਾਈ ।
ਹਮਰੇ ਸਿਖ ਹੋਇ ਅਵਤਾਰੇ ਰਣ ਸਿੰਘ* ਨਾਮ ਭੂਮਿ ਪਗ ਧਰੇ ।
ਬਹੁਤ ਨਸੰਗ ਭਿਰੇਗਾ ਜਬ ਹੀ । ਕਰੇ ਰਾਜ ਹੰਕਾਰੀ ਤਬ ਹੀ ।
ਤੀਸਰ ਜਨਮ ਲਾਹੌਰ ਮੈਂ ਜਾਵੈ । ਤਬ ਉਧਰੈਗਾ ਮਮ ਢਿਗ ਆਵੈ ।
ਸਾਖੀ ਪੂਰੀ ਹੋਈ । ਬੋਲੋ ਵਾਹਿਗੁਰੂ ਜੀ । ੧੭ ।

## ਸਾਖੀ 18

ਏਕ ਬੇਰਿ ਸਿਖਾਂ ਫਰਿਆਦ ਕਰੀ ਲਾਂਗਰੀ ਪ੍ਰਸਾਦਿ ਕਾ ਤਕਰਾਰੀ ਹੈਗਾ । ਹਸ ਕੇ ਬੋਲੇ ਲਾਂਗਰੀ ਲੋਭੀ ਹੈਗਾ । ਗੁਰੂ ਧਨ ਖਾਇਆ ਮਸੰਦ* ਹੈਗਾ ਜਨਮ ਕਾ ਪਿਛਲੇ ਕਾ ਭੁਖਾ ਹੈ । ਜਾਉ ਤੇਗ ਗੁਰੂ ਕੀ ਦੇਗ ਵਾਹਿਗੁਰੂ ਜੀ ਕੀ । ਸ੍ਵਾਦ ਬਹੁਤ ਦੇਗ ਮੇਂ ਹੋਵੇਗਾ । ਪਹਿਲੀਆ ਪ੍ਰਸਾਦਿ ਦੇਗ ਦਾਨ ਨ ਖਾਵੈਗਾ ਸੋ ਸਿਖ ਨਹੀਂ । ਭਾਈ ਰਹਤ ਕਰ ਪ੍ਰਸਾਦਿ

---

[1]ੳ ਅਤ ਅ ਪਥੀ 'ਪਾਊ'

ਸਿਖੋ ਆਪ ਹੀ ਕਰ ਲੇਵੋ। ਜੋ ਛਕਾਵੈਗਾ ਨਿਹਾਲ ਹੋਇਗਾ । ਗੁਰੂ ਕਾ ਪੰਥ ਸਬਨਾਂ ਆਸ੍ਰਮਾਂ ਤੇ ਤਿਆਗੀ । ਅਰਦਾਸ ਕਰਿ ਵਰਤਾਵਨਾ। ਤਵ ਪ੍ਰਸਾਦਿ ਕਹਿ ਛਕਣਾ ਅਤੇ ਚੁਲੀ ਪੜਣੀ। ਘੋੜੇ ਸਸਤ੍ਰ ਦੀ ਨਿਤ ਖਬਰ। ਅਰੁ ਤੁਰਕ ਸੇਵੈਰ। ਪਹਾੜੀ ਸੁਨਿਆਰਾ ਮਿਤ੍ਰਾਈ ਨਹੀ[1]। ਖਰਚ ਗੁਰੂ ਦੇਵੇਗਾ। ਛਤ੍ਰੀ ਸੰਨਿਆਸ ਤੁਮਾਰਾ ਖਾਲਸਾ ਜੀ ਅਧੀਨ ਸਬਦ ਕੇ। ਸੇਵਾ ਸਿਖਾਂ ਦੀ। ਜੋ ਸਿਖ ਪ੍ਰਸਾਦਿ ਛਕਦਾ ਉਠਾਇ ਲੇਵੈ। ਅਤੇ ਖਾਇਕੇ ਲੋਭ ਕਰ। ਅਤੇ ਸਿਖ ਦੇ ਘਵ ਮੰਦ[2] ਨਜਰ ਦੇਖੇ ਸੋ ਕਰੋੜੀ ਨਰਕ ਭੁਗਵੈਗਾ। ਹਮਾਰਾ ਨਹੀਂ ਪ੍ਰਸਾਦਿ ਕੀ ਨਿੰਦਾ ਨਹੀਂ ਕਰਣੀ। ਅਤੇ ਸਿਖ ਭੁਖੇ ਨੌ ਛਕਾਵੈਗਾ। ਸੋ ਜਗ ਕਾ ਫਲ ਪਾਵੈਗਾ। ਸਾਖੀ ਪੂਰੀ ਹੋਇ। ੧੮। ਬੋਲੇ ਵਾਹਿਗੁਰੂ ਜੀ।

## ਸਾਖੀ 19

ਏਕ ਬੇਰਿ ਗੁਰੂ ਜੀ ਨੂੰ ਸਿਖਾਂ ਨੇ ਘਰ ਕੇ ਸਨਬੰਧੀਆਂ ਨੇ ਕਹਿਆ ਪਹਾੜੀਏ ਸੁਲਾ ਕਰਦੇ ਹੈਨ*। ਤਾਂ ਬਚਨ ਹੋਇਆ ਤੁਸੀਂ ਸਬ ਕਹਦੇ (ਕਹਿਦੇ) ਹੋ। ਇਨ੍ਹਾਂ ਦਾ ਵਿਸਾਹ ਨਹੀਂ ਭਲਾ ਦੇਖੋ। ਤਾਂ ਕਹਿਆਂ ਪੰਮਿਆ ਗੁਰੂ ਕਾ ਖਜ਼ਾਨਾ ਮਾਲਵੇ ਜਾਣ ਦੇਵੋ। ਘੇਰਾ ਚਉ-ਫੇਰੇ ਥਾ। ਬੈਲ ਭਰਕੇ ਨਿਕਾਸੇ। ਉਨ ਰਾਜਿਆਂ ਸੌਂਹ ਕਹੀ ਸੀ। ਧਰਮ ਦੀ ਸੁਲਾ। ਹਮ ਤੁਮ ਛਤ੍ਰੀ ਹਾਂ। ਦੇਖਿ ਜੋ ਮਾਲ ਪਾਂਚ ਹਜਾਰ ਲਾਦ। ਭਰਮੇ ਮਾਇਆ ਨੂੰ ਦੇਖ ਕਰਿ ਤਬ ਲੇ ਭਾਗੇ ਲਾਦ ਵਨਜਾਰੇ ਉਨ ਕੇ ਹੀ ਲੀਏ ਥੇ ਲੇਕਰ ਦੇਖਣ ਲਗੇ। ਗੌਣਾ ਤੇ ਪਥਰ ਮਾਟੀ ਈਟਾਂ ਭਰੇ ਥੇ ਗੁਰੂ ਜੀ ਕਹਿਆ ਕਹਿ ਛੋਡਿਆ ਥੀ ਪਹਿਲੋ। ਅੰਤ੍ਰ ਕੀ ਜਾਨਤੇ ਥੇ। ਤਾਂ ਪਹਾੜੀਏ ਖਿਸਾਣੇ ਹੂਏ। ਤਾਂ ਬਚਨ ਹੋਇਆ ਵੈਰੀ ਕਾ ਵਿਸਾਹ ਨਹੀਂ। ਖਾਲਸਾ ਵੈਰ ਕਾ ਬਦਲਾ ਕਰੈਗਾ। ਸੁਖ ਨਾ ਇਹ ਭੋਗੇਂਗੇ। ਦਗਾ ਬੁਰਾ ਸਿਖੋ। ਮਾਰ ਲੈਣਾ ਪਰ ਦਗਾ ਨਹੀਂ ਕਰਣਾ। ਗੁਰੂ ਪਰ ਸਿਦਕ ਘਰ ਕੋ ਲੋਗੋਂ ਕੋ ਹੂਆ। ਗੁਰੂ ਕਾ ਕਹਾਣਾ ਸਚ ਜਾਣਾ। ਪਰ ਸੰਤੋਖ ਨ ਹੂਆ। ਸਾਖੀ ਪੂਰੀ।੧੯। ਬੋਲੋ ਵਾਹਿਗੁਰੂ ਜੀ।

## ਸਾਖੀ 20

ਏਕ ਬੇਰਿ ਤੁਰਕ ਆਏ ਲੜਨੇ ਰਾਜਿਆਂ ਝੜਾਏ। ਬੜਾ ਜੁੱਧ ਹੂਆ ਚਮਕੌਰ* ਮਾਂਹਿ। ਇਕ ਮੁਗਲ ਪਾਟ ਕੇ ਪਾਂਚ ਹਜਾਰੀ ਸੈਦਾ ਬੇਗ ਗੁਰੂ ਕਾ ਹਮਾਤੀ ਉਠ ਖੜਾ ਹੂਆ। ਲੜਿਆ ਅਤੇ ਖਾਲਸੇ ਸਾਥ ਮਿਲਾ। ਜਿਤ ਜਿਤਾਇ ਹਜੂਰ ਗਇਆ ਗੁਰੂ ਕੇ ਤਾਂ ਮਥਾ ਟੇਕਿਆ। ਤਾਂ ਅਗੇ ਤੇ ਬਚਨ ਕੀਤਾ। ਉਮਰ ਬਰ ਕਰਾਰ। ਮਿਲੇ ਖੂਬ ਈ ਤਕਰਾਰ। ਗੁਰੂ ਜੀ ਕਹਿਆ ਤੁਮ ਬੇਗ ਸਮਝੋ ਕੰਧਾਰੀ ਹੋ। ਪਹਲੇ ਗੁਰੂ ਨਾਨਕ ਭੇਟਿਆ ਸੀ ਬਾਗ ਮੈਂ ਸੇਵਾ ਕਰੀ ਸੀ। ਤਾਂ ਹਮ ਕਹਿ ਚਲੇ ਥੇ। ਬੁਲਾਵਾਂਗੇ ਤੁਮਰਾ ਸਸਤ੍ਰ ਦੇਖੇਗੇ ਪਹਲਾ ਤੁਸਾਂ ਸਬਦ ਕਾ ਪਰਚਾ ਕੀਆ ਥਾ। ਪੀਛੇ ਕਹਿਆ। ਭੁਬਕ ਕਮਾਇਲ ਕਰਾਮਾਤ। ਚਿਨ ਖੈਰ ਖਿਲ ਸਜਨਾਤਿ। ਇਤਨੀ ਸੁਣੀ ਮੁਗਲ ਢਹਿ ਪਇਆ ਪੈਰੋ। ਪੀਰ ਮੁਝੇ ਰਾਖਣਾ।

---

[1] ੳ ਪੋਥੀ 'ਕਰਨੀ' ; ਅ ਪੋਥੀ ਮੂਲ ਖਰੜੇ ਨਾਲ ਮਿਲਦਾ ਹੈ।

[2] ੳ ਪੋਥੀ 'ਬੰਦ' ; ਅ ਪੋਥੀ ਵਿਚ 'ਮੰਦ'

ਪਾਇਆ ਏਹ ਸਬ ਸਾਚ ਹੂਈ ਥੀ। ਅਬ ਰਖ ਲੇਵੇ। ਤਾਂ ਉਨ ਡੇਰਾ ਲੁਟਾਇ ਹਜ਼ੂਰ ਰਹਿਆ। ਸਸਤ੍ਰ ਗੁਰੂ ਜੀ ਬਖਸੇ। ਰਾਜਾ ਹਰੀ ਚੰਦ ਮਾਰਿਆ ਸੀ ਭੂਲਥੇ (ਭੁਲੇਖੇ) ਸਾਥ। ਦੋਵੈ ਬਡੇ ਜੋਧੇ ਥੇ। ਪੀਛੇ ਤੇ ਗੁਰੂ ਜੀ ਨੇ ਹਾਥ ਸਿਰ ਰਾਖਾ। ਤਾਂ ਲੜਾਈ ਵੀਚ (ਵਿਚ) ਮਾਰਾ ਦੀਨਾ ਬੇਗ ਨੇ ਸੈਫ ਸੰਗ। ਗੁਰੂ ਲੋਕ ਜਾਇ ਬਸਾ। ਬਡਾ ਕਤੂਹਲ ਹੂਆ ਦੇਵ ਲੋਕ ਬਸਾ ਗੁਰਪ੍ਰਸਾਦਿ। ਸਾਖੀ ਪੂਰੀ ਹੋਈ ਬੋਲਹੁ ਵਾਹਿਗੁਰੂ ਜੀ।20।

## ਸਾਖੀ 21

ਏਕ ਬੇਰਿ ਗੁਰੂ ਜੀ ਲੜਾਈ ਕਰਦੇ ਫੌਜ ਭਜਾਈ। ਰਾਜੇ ਜੋਰ ਕਰ ਲੜੇ। ਹੰਡੂਰੀ ਕਲੂਰੀ ਚੰਬੇਲ ਫਤੇ ਪੂਰੀਆ ਵਜ਼ੀਰ ਸਿੰਘ ਨਾਹਿਣੀਆ ਦੇਵਸਰਣ ਰਾਜ ਸਿਪਾਹ ਸਬ ਹਜਾਰ ਦਸ। ਖਾਲਸਾ ਕੀ ਦਲ ਆਠ ਸੈ।

ਤੇਗ ਤਰਵਾਰ ਸੇਲਾ ਤੁਪਕ ਬਰਛੀ ਸਿਪਰ ਕਮਾਨ।
ਹੁਆ ਜੁੱਧ ਰਣ ਕੇਡ ਮਰਕਟੀ ਪਿਆਦੀ ਹਾਨ।
ਜੁੱਧ ਜਾਗਾ। ਤਬੈ ਸੀਸ ਬਾਗਾ,
ਛੁਟੀ ਤਰਵਾਰਾ। ਕਟੇ ਬਰਿਆਰ।
ਗਿਰੈ ਰਣ ਸੂਰ। ਰਜ ਸੁਤ ਕੂਰ।
ਜੀਤਾ ਦਿੜ੍ਹ ਜੰਗ। ਖਾਲਸਾ ਨਿਸੰਗ।
ਬੈਠੇ ਗੁਰੂ ਦੂਰ। ਦੇਖ ਰਣ ਬੂਰ।
ਲੋਹੂ ਨਦ ਲਾਲ। ਘੋੜੇ ਗਜ ਸਾਲ।
ਆਖਰ ਜਿਉਹੋ। ਖਾਲਸਾ ਖਲੋਸੋ।
ਹਾਰੇ ਡੁਗਰਾਨ ਗੁਰੂ ਖਾਲਸੇ ਦਿਖਾਨ।
ਘੋੜੇ ਨੀਲੇ ਪਰਚਾਇ। ਪੀਛੇ ਮੁੜੇ ਬਿਸਮਾਇ।
ਸੁਣੀ ਰਣ ਮਾਹ। ਹਟੇ ਸੂਰ ਅਨੁਰਾਹ।
ਖਾਲਸਾ ਸਬ ਹਟਕਾ। ਵੈਰੀ ਅਨੁਸਟਕਾ।
ਪੁਕਾਰੇ ਸਬ ਸਿੰਘ। ਘੋੜੇ ਦੌੜਾਏ ਕਾਖੇ (ਭਾਖੇ) ਬਿੰਦ।

ਤਬ ਦੌੜ ਕੇ ਨੌਰੰਗ ਸਿੰਘ ਘੋੜੇ ਕੋ ਕਹਿਆ ਮੁਹ ਤੇ ਨੀਲਿਆ ਖੜਾ ਰਹੁ ਆਨ ਗੁਰੂ ਕੀ ਮਤ ਜਾਂਈ ਤਾਂ ਘੋੜਾ ਥੰਭਿ ਗਇਆ। ਗੁਰੂ ਜੀ ਬਹੁਤ ਕਾਮਚੀ ਅਤੇ ਅਡੀਆਂ ਮਾਰਿ ਰਹੇ ਪਰ ਆਗੇ ਕਲੀਰ[1] ਕਰੀ ਥੀ ਸੋ ਨ ਲੰਘਤਾ ਹੂਆ। ਤਾਂ ਉਤਰ ਬੈਠੇ। ਤਾਂ[2] ਪੀਛੇ ਬੋਲੇ ਤੂ ਮਸੰਦ ਥਾ ਸਿਖਾਂ ਦਾ ਖਾਂਵਦਾ ਰਹਿਆ ਗੁਰੂ ਕੀ ਭੇਟ। ਹਮ ਜਾਨਿਆ ਹੈਗਾ। ਤਾਂ ਘੋੜਾ ਫੁਰਕਾ ਤਾਂ ਗੁਰੂ ਕੇ ਬੋਲ ਕਹਿਆ ਗੁਰੂ ਖਾਲਸਾ ਖਾਲਸਾ ਗੁਰੂ*। ਖਾਲਸਾ ਜੀ ਮਾਰੋ ਫੌਜਾ ਨੂੰ। ਤਾਂ ਖਾਲਸਾ ਮੁੜ ਕਰਿ ਲੜਨੇ ਲਾਗਾ। ਗੁਰੂ ਜੀ ਬੈਠ ਕਰਿ ਸਾਤ ਤੀਰ ਚਲਾਏ। ਤਬ ਧੁੰਕਾਰ ਪੜੀ। ਉਮਡੀ ਗੁਰੂ ਕੀ ਫੌਜ। ਜੀਤ ਕੇ ਜੰਗ ਆਏ ਗੁਰੂ ਜੀ ਉਠਕੇ ਖੁਸ਼ੀ ਹੋ ਚਲੈ

---

[1] ੳ ਤੇ ਅ ਪੋਥੀ 'ਲਕੀਰ'

[2] 'ਤਾਂ' ਦੋਵਾਂ ਖਰੜਿਆਂ ਵਿਚ ਨਹੀਂ ਹੈ।

ਆਹੇ ਸਬ ਸੁਖ ਹੂਆ । ਸਾਖੀ ਪੂਰੀ ਹੋਈ । ਬੋਲੋ ਵਾਹਿਗੁਰੂ ਜੀ ।21।

## ਸਾਖੀ 22

ਏਕ ਬੇਰਿ ਰਾਗੀਆਂ ਨੇ ਕੀਰਤਨ ਪ੍ਰੇਮ ਸਾਥ ਪੜਾ । ਅਤੇ ਧੁਨਿਕ ਵਾਜਾ ਸੁਰ ਤਾਲ ਸਬਦ ਏਕ ਕਰਿ ਖਾਲਸਾ ਸੁਣ ਕੇ ਖੁਸ਼ੀ ਹੋ ਕਰਿ ਕਹਿਆ । ਵਾਹਿ ਵਾਹਿ ਭਲਾ ਸਬਦ ਪੜਿਆ । ਨਿਹਾਲ ਕਰ ਦੀਆ ਰਾਗੀਆਂ ਨੇ । ਤਾਂ ਗੁਰੂ ਕਹਿਆ ਭਾਈ ਕਹੀ ਲੁਕਾਈ । ਤਾਂ ਸਿਖਾਂ ਪੁਛਿਆ ਸਚੇ ਪਾਤਿਸ਼ਾਹ ਜਾਹਰ ਕਰੋ ਤੁਸੀ ਕੀ ਕਹਿਆ । ਤਾਂ ਗੁਰੂ ਜੀ ਬੋਲੇ । ਏਕ ਗਾਂਉ ਕਾ ਚਉਧਰੀ ਥੀ (ਸੀ) ਉਨ (ਉਹ) ਹਰਠ ਜੋੜ ਕੇ ਪਾਣੀ ਸਿੰਚਦਾ ਸੀ ਖੇਤ ਮਾਂਹਿ । ਕਿਆਰੇ ਪਰੁ ਕਹੀ ਧਰੀ ਸੀ ਕੋਈ ਲੈ ਗਇਆ । ਤਾਂ ਚਉਧਰੀ ਕਹਿਆ ਮੇਰੀ ਹੀ ਕਸੀ ਜਾਂਦੀ ਰਹੀ ਤਾਂ ਹੋਰੀ ਦੀ ਕਿਆ ਚਲੀ । ਭਿਰਾਈ ਸਦ ਕੇ ਡੌਂਡੀ ਫੇਰੀ ਢੋਲ ਬਜਿਆ ਸਬ ਨੈ ਸੁਣਿਆ ਪਰ ਕਿਸੇ ਨਾ ਦਈ[1] । ਤਬ ਘਰ ਲਗੇ ਟੋਲਣ ਤਬ ਭੀ ਨ ਨਿਕਲੀ । ਤਾਂ ਬਿਸਮੈ ਹੋਆ ਸਾਰਾ ਹੀ ਪਿੰਡ । ਉਸ ਸਮੇਂ ਕੋਈ ਬੋਲ ਪਇਆ[2] । ਜੋ ਭਿਰਾਈ ਦਾ ਬੀ ਘਰ ਢੂਢੋ । ਤਾਂ ਲਗੇ ਦੇਖਣ ਏਕ ਕੋਣੇ ਕੋਠੀ ਪਿਛੇ ਤੇ ਪਾਈ ਤਾਂ ਚਉਧਰੀ ਕਹਿਆ ਭਿਰਾਈ ਨੂੰ ਸੁਣ ਭਾਈ ਕਹੀ ਘਰ ਮਾਹਿ ਧਰੀ । ਅਤੇ ਲੋਕਾਂ ਨੂੰ ਸੁਣਾਇ ਕੇ ਸ਼ੋਰ ਕਿਉਂ ਮਚਾਇਆ । ਹਛੀ ਨ ਕਰੀ ਤੁਧ । ਨਸੀਹਤ ਕਰੀ ਭਿਰਾਈ ਨੋ । ਸੁਣੋ ਸਿਖੋ ਇਹ ਤਾਂ ਭਿਰਾਈ ਦੀ ਤਰਾਂ ਸੋਰੀ ਹੀ ਬਣੇ ਹੈਨ । ਦੋਹਰਾ ।

ਪੰਡਿਤ ਪਾਧੇ ਜੋਤਸ਼ੀ ਰਾਗੀ ਪ੍ਰੇਰਕ ਭਾਮ ।
ਔਰਨ ਕੋ ਕਹਤੇ ਰਹੈ ਆਪਨ ਕਰੈ ਅਰਾਮ ।੧।
ਸੋਭਾ ਦੰਭੀ ਜਾਪਕੀ ਤਪੁ ਕੀ ਕਰਨੀ ਨਾਹਿ ਮੋਲ ਲੇਇ ।
ਮੋਲ ਲੇਇ ਮਹੰਘੋ ਅਚੈ ਤਿਵੈਂ ਲੀਜੀਏ ਰਾਹਿ ।੨।
ਪੂਛੀ ਪੂਛੀ ਪੁਛ ਕੇ ਉਪੜਿਆ ਰਹੇ ਬਤਾਉ ਕਠਉਰ ।
ਐਸੀ ਬਨੀ ਬਤਾਉਣੀ ਬਿਰਲਾ ਸਮਝੇ ਦਉਰ ।

ਭਾਈ ਸਿਖੋ ਸਮਝੇਗਾ ਸੋ ਤਰੇਗਾ । ਕਹਿਆਂ ਪਾਰ ਨਹੀਂ ਜਾਈਦਾ । ਜਿਨ੍ਹਾਂ ਨੂੰ ਸਤਿਗੁਰੂ ਸਚਾ ਮਿਲਿਆ ਹੈ ਸੋ ਬਖਸ਼ੀਏਗੇ । ਨਾਨਕ ਜਿਨ ਕਉ ਸਤਿਗੁਰ ਮਿਲਿਆ ਤਿਨ ਕਾ ਲੇਖਾ ਨਿਬੜਿਆ । ਸਾਖੀ ਪੂਰੀ ਹੋਈ ਬੋਲੋ ਵਾਹਿਗੁਰੂ ਜੀ ।22।

## ਸਾਖੀ 23

ਏਕ ਬੇਰਿ ਅੰਨ ਮਹਘਾ (ਮਹਿੰਗਾ) ਹੂਆ ਤਾਂ ਜਗਤ ਡੁਲੀ । ਦੇਖਕੇ ਗੁਰੂ ਜੀ ਧੰਨ ਅੰਨ ਲਗੇ ਦੇਵਣ । ਲੋਕ ਸਭ ਰਾਜੇ ਅਚਰਜ ਹੋਣ ਲਗੇ ਤਾਂ ਮਾਤਾ ਗੁਜਰੀ ਠਾਕਿਆ ਲੰਗਰ* ਥੋੜਾ ਕਰੋ । ਤਾਂ ਸਿਖਾਂ ਕਹਿਆ ਸਚੇ ਪਾਤਿਸਾਹ ਮਾਤਾ ਜੀ ਕਹਿਆ ਹੈ । ਸਰਫਾ ਕਰੋ । ਕਾਲ ਦੀ ਖਬਰ ਨਹੀਂ ਕਿਤਨਾ ਕੁ ਚਿਰ ਰਹੈ । ਤਾਂ ਸੁਣ ਕਰਿ ਰਿਸੇਰੀ ਉਜੜੀ ਘਰ ਹੋਦੇ ਸੰਕੋਚ ਨਾ ਕਰੀਏ । ਕਰਤਾਰ ਦਾ ਭਾਣਾ ਨਹੀ (ਹੀ) ਹੈ । ਭਾਈ ਨਾਰੀ ਖਤ੍ਰੀ ਦਰਿਦ੍ਰੀ

[1]ੳ ਅਤੇ ਅ ਪੋਥੀ 'ਕਿਸੇ ਨਾ ਦਸੀ'
[2]ੳ ਅਤੇ ਅ ਪੋਥੀ 'ਬੋਲਿਆ'

ਨਵਾ ਚਾਕਰ ਨਿਆਣੀ ਧੇਨੁ ਬਾਲਕ ਕਾਇਰ ਇਨਾਂ ਦੀ ਮੁਖਤਿਆਰੀ ਬੁਰੀ ਹੋਦੀ ਹੈ। ਭਾਈ ਮਸੰਦਾਂ ਅਤੇ ਪੇਕਿਆ ਖਤ੍ਰੀਆਂ ਅਤੇ ਸਿਖਾਂ ਨਵਿਆਂ ਮਾਤਾ ਨੋ ਅਕਲ ਦ੍ਰਿੜਾਂਈਅ ਸੁ। ਮੈਂ ਜਾਣੂਹੁ। ਪਰ ਮੇਰੇ ਮਤੇ ਦੇ ਭੇਦੀ (ਭੇਤੀ) ਸਿਖ ਬਿਰਲੇ ਹੈਨ। ਭਾਈ ਕਰਨ ਮਾਰਿਆ ਥਾ ਪਾਂਡਵਾਂ ਨੈ। ਕੁੰਤੀ ਨੇ ਕਹਿਆ ਕਰਣ ਬੀ ਮੇਰਾ ਕੁਮਾਰੀ ਦਾ ਸੂਰਜ ਦਾ ਸੁਤ ਜਨਮਿਆ ਸੀ। ਤਿਸਕਾ ਕਰਮ ਮ੍ਰਿਤਕ ਕ੍ਰਿਆ ਬੇਟਾ ਕਰੀਓ। ਤਾਂ ਜੁਧਿਸ਼ਟਰ ਬੋਲਿਆ ਹੁਣ ਕਹਿਆ ਹਤਿਆਰੀ ਮਾਰਨੇ ਕਾ ਦੋਖ ਕਿਸ ਨੂ। ਪਹਲੋ ਕਹਦੀ ਤਾਂ ਕਿਉਂ ਮਾਰਦੇ। ਬਡੇ ਭਾਈ ਕੇ ਆਸਰੇ ਹੀ ਰਹਦੇ ਪੈਰੀਂ ਲਗਕੇ। ਜਾਹਿ ਅਬ ਮੂਹ ਨ ਦਿਖਾਉ। ਸ੍ਰਾਪ ਹੂਆ। ਅਉਰਤਾ ਸਭਨਾ ਨੂੰ। ਬਾਤ ਨ ਪਚੀਓ। ਅਤੇ ਜਿਸ ਘਰੁ ਤੁਸਾਡਾ ਹੁਕਮ ਹੋਵੇ। ਉਹ ਘਰ ਦੂਰ ਹੋਈਓ। ਪੁਤ੍ਰ ਦੇ ਹੁਕਮ ਨਾਲ ਦੁਰਜੋਧਨ ਗਇਆ। ਕੇਕਈ ਦਾ ਹੁਕਮ ਮੰਨਿਆਂ ਤਾਂ ਦਸਰਥ ਮਰਾ। ਜਿਸ ਘਰ ਦੋ ਮਤੇ ਉਹ ਘਰ ਨਹੀ ਰਹਦਾ ਇਸ ਘਰ ਸਦਾ ਆਪਦਾ। ਅਤੇ ਖਤ੍ਰੀਆਂ ਨੂੰ ਮਾਰੇਗਾ। ਮੇਰਾ ਪੰਥ ਲੁਟੇਗਾ ਤੇ ਸਿੱਖ ਝਾੜਾਂ ਵਿੱਚ ਆਪਦਾ ਭੋਗਨਗੇ। ਤੁਰਕਾਂ ਤੇ ਖਲੜੀਆਂ ਉਤਰਾਊਗਾ। ਐਸਾ ਸਮਾ ਵਰਤਾਊਂਗਾ। ਰਾਜਿਆਂ ਦੀ ਰਜਾਈ ਦੂਰ ਕਰੋਂਗਾ। ਸੂਰਾਂ ਤੇ ਕਾਇਰ ਕਾਇਰਾਂ ਤੇ ਸੂਰਮੇ। ਤੀਵੀਆਂ ਦੀ ਮਜੂਰੀ ਪੁਰਖ। ਅਤੇ ਤੀਵੀਆਂ ਸਿਖਾਂ ਦੀਆਂ ਸਉਪਾਂਗਾ। ਈਸੇ ਦੀ ਉਲਾਦ* ਨੂੰ। ਘਰ ਘਰ ਇਹ ਤਮਾਸਾ ਹੋਇਗਾ। ਬਰਸ ਚਾਲੀ ਅੰਤ੍ਰ ਵੇਰ ਤੇ ਸਉ ਵਰੇ ਪੀਛੇ ਦੀਆਂ ਮਾਤਾ ਤੇ ਕਲਪਨਾ ਪੀਛੇ ਹਟਾਇ ਧਰਾ। ਤਾਂ ਸਿਖਾਂ ਮਾਫਾ ਬਖਸਾਇਆ। ਬਚਨ ਕੀਤਾ ਖੁਸ਼ੀ ਹੋਕੇ। ਲੰਗਰ ਚਲਾਓਗੇ ਤਾਂ ਸ੍ਰਾਪ ਨ ਆਵੇਗਾ ਲੰਗਰ ਅਟਕਾ। ਸ੍ਰਾਪ ਸਟਕਾ। ਉਸ ਹੀ ਬੇਰਾ ਸਿਖ ਸੌ ਮੂਹ ਫੇਰਾ। ਚਲੋ ਸਿਖੋ ਮਾਲਵੇ। ਗੁਰੂ ਕੀ ਕਾਂਸੀ ਦਮਦਮੇ ਕਾ ਦਰਸ਼ਨ ਹੋਗਾ। ਮੇਰਾ ਸਿਖ ਦਮਦਮੇ ਦੀ ਟਹਲ ਕਰੇਗਾ। ਸੋ ਕਾਸ਼ੀ ਵਾਸੀ ਕੀ ਗਤਿ[1]। ਗੁਰੂ ਕਾ ਘਰ ਸਹੀਦੀ ਕੀ ਮੁਕਤਿ। ਸਾਖੀ ਪੂਰੀ ਹੋਈ। ਬੋਲੋ ਵਾਹਿਗੁਰੂ ਜੀ ।23।

## ਸਾਖੀ 24

ਏਕ ਬੇਰਿ ਸਿਖਾਂ ਪੁਛਿਆ ਜੀ ਸਚੇ ਪਾਤਿਸਾਹ। ਸ਼ਹੀਦ* ਕਿਨਾਂ ਨੂੰ ਕਹੀਦਾ ਹੈਗਾ। ਜਾਹਰ ਕਰੋ ਇਨਾਂ ਕੀ ਕਿਆ ਗਤਿ ਮੁਕਤਿ। ਤਾਂ ਹਸ ਬੋਲੇ ਗੁਪਤਿ ਪੂਛੀ ਸਿਖੋ ਗੁਰੂ ਜੀ ਆਪਨੀ ਸੰਗਤਿ ਆਪਣੇ ਹਜੂਰ ਰਖਦਾ ਹੈ। ਆਪਣੇ ਸੇਵਕ ਕੀ ਆਪ ਪਤਿ ਰਾਖੇ। ਕਲਿਜੁਗ ਘੋਰ ਹੈਗਾ। ਗੁਰੂ ਪਾਲੀ ਅਪਣੇ ਸਿਖਾਂ ਦੇ ਤਾੜਨ ਨੋ ਭਲਕਾਵਣ ਨੂੰ। ਇਹ ਸਿਖਾਂ ਦੀ ਹੁਕਮ ਸਤਿ ਤਾਂ ਗੁਰੂ ਦੇ ਪਾਸ। ਜੋ ਸਿਦਕ ਸਾਬਤ। ਰਣ ਕਾ ਸੂਰਮਾ ਸੋ ਤੋ ਤਰਿਆ। ਅਤੇ ਸੀਦਕ (ਸਿਦਕ) ਹੈ ਅਤੇ ਕਾਇਰ ਜੰਜਾਲੀ ਜਨਮ ਮਰਨ ਮਾਂਹਿ ਭਟਕਦੇ ਹੈਨ। ਗੁਰੂ ਖੜੇ ਸੰਗਤਿ ਸਣੇ ਉਡੀਕਣਗੇ। ਸੋਲ੍ਹਾਂ ਤਤਾਂ ਦੀ ਦੇਹ ਧਾਰ ਕੇ ਸਿਖਾਂ ਦੀ ਸਹਾਇਤਾ ਕਰਾਂਗੇ। ਦਸ ਹਜਾਰ ਬਰਸ ਲਗੇ। ਕਿਵੇਂ ਸਿਖ ਹਮਾਰੇ ਵਲਿ ਆਵੈਂ। ਜੋ ਆਂਵਦਾ ਜਾਂਦਾ ਹੈ ਸੋ ਰਲਦਾ ਜਾਂਦਾ ਹੈ। ਛਪਨ ਕਰੋੜ ਸਿਖ ਗੁਰੂ ਨੇ ਸਉਪਿਆ ਹੈ। ਕਲੂ ਕਾਲ ਵਿਚ। ਕਰਤਾਰ ਦਾ ਹੁਕਮ ਹੈ। ਸੁਧ ਧਰਮ ਕਰਕੇ ਤਾਰਨੇ ਹੈਨ ਗੁਰੂ ਉਡੀਕਦੇ ਹੈਨ। ਕੁਵੇਰ ਦੇ ਲੋਕ ਲਗ

---

[1]ੳ ਤੇ ਅ ਪੋਥੀ 'ਗਤ'

ਅਤੇ ਭੂ ਪਰ ਅਤੇ ਭੁਵਲੋਕ ਵਿਚਰਤੇ ਹੈਨ। ਜੈਸੀ ਜੈਸੀ ਭਾਵਨਾ ਸਹੀਦਾਂ ਹੋਦੀ ਹੈ। ਤੈਸੀ ਤੈਸੀ ਸਿੱਧ ਹੋਦੀ। ਭੂਤਾਂ ਪਰ ਬੀ ਪ੍ਰੇਤਾਂ ਰਾਖਸਾਂ ਪਰ ਬੀ। ਮਨੁਖ ਪਰ ਪਸੂ ਪੰਛੀ ਨਾਗ ਜਖ ਗੰਧਰਬ ਪਰ ਅਪਛਰਾ ਪਰ ਇਨਾ ਹੁਕਮ ਸ਼ਹੀਦਾ ਦਾ ਹੀ ਹੁੰਦਾ ਹੈ। ਜਮ ਕੇ ਦੂਤ ਪੂਛਕੇ ਰਿਰਦੇ ਹੈਨ। ਇਨਾਂ ਨੂੰ ਸਸਤ੍ਰ ਵਾਲੇ ਬੈਤਾਲ ਅਤੇ ਵਿਦਿਯਾਧਰ ਕਹਦੇ ਹੈਨ। ਭਲੇ ਭੀ ਹੈਨ। ਅਤੇ ਬੁਰੇ ਭੀ ਹੈਨਗੇ। ਸੁਭਾਵ ਸਾਤਕੀਰਾ (ਸਾਂਤਕ) ਰਾਜਸੀ ਤਾਮਸੀ ਤ੍ਰੈ ਪ੍ਰਕਾਰ ਕੇ ਹੈਨ। ਅਪਣੀ ਸੰਗਤ ਪਾਸੋਂ ਪੁਜਾਂਵਦੇ ਹੈਨ। ਕਾਮਨਾ ਪੂਰੀ ਕਰਦੇ ਹੈਨ। ਦੁਖ ਸੁਖ ਕੇ ਦਾਤੇ ਹੈਂ ਦੇਵਤਿਆਂ ਭਾਰਥ ਖੰਡ ਇਨ੍ਹਾਂ ਦੇ ਦੇਕਰ ਸੁਰਗ ਮੈਂ ਜਾਇ ਬੈਠੇ ਹੈਨ। ਦੇਵਤਿਆਂ ਨੂੰ ਜੋ ਪਹੁਚਦਾ ਹੈ ਸੋ ਸ਼ਹੀਦਾਂ ਦੇ ਹਥ ਹੋਇ ਕੇ ਜਾਂਦਾ ਹੈ। ਪਰਮੇਸਰ ਇਹ ਕਿਰਤ ਲਗਾਇ ਦੀਏ[1] ਹੈਨ। ਸਭੀ ਤਰਾਂ ਦੇ ਸ਼ਹੀਦ ਹੈਨ। ਭੋਜਨ ਬਸਤ੍ਰ ਅਸਵਰੀ ਸਬ ਮੁਬਾਹ ਹੈ। ਸਬ ਦੀ ਪਾਖੰਡਾਂ ਦਾ ਸੈਲ ਹੈ। ਪਰ ਭੁਲਦੇ ਨਹੀਂ ਫਿਰਦੇ ਹੈਨ। ਮਾਇਆ ਕਾ ਤਮਾਸ਼ਾ ਦੇਖਦੇ। ਜਿਉਂ ਬਿਪਸਚਤ ਰਾਜਾ ਮਾਇਆ ਦੇਖਦਾ ਦੇਖਦਾ ਗਇਆ ਸੀ। ਤਿਵੈਂ ਦੇਖਦੇ ਹੈਨ। ਪਰ ਦੇਹ[2]। ਵਿਚ ਜੋਨੀ ਵਿਚ ਭਰਮਦੇ ਨਹੀਂ। ਗੁਰੂ ਸਿਰ ਪਰ ਠਾਢਾ ਹੈ। ਪਾਲੀ ਵਾਂਗੂ ਸਮਾਲ ਲੈਂਦਾ ਹੈ। ਇਹ ਗਤਿ ਮਿਤਿ ਸ਼ਹੀਦਾਂ ਦੀ ਹੈ। ਨਾਥਾ ਦੀ ਭੀ ਸਿਧ ਹੂਏ ਸੰਗਤਿ ਹੈ। ਮਹੰਮਦ ਦੀ ਦੀਨ ਵਾਲੀ ਜਿਨਾਇਤ ਕਹਾਵਦੀ ਹੈਗੀ। ਕਿਆ ਕਹਣਾ। ਨਿਗੁਰੇ ਬੇਮੁਖ ਜੁ ਹੈਨ। ਸੋ ਪ੍ਰੇਤ ਭੂਤਨੇ ਹੁੰਦੇ ਹੈ। ਸਾਖੀ ਪੂਰੀ ਹੋਈ ਬੋਲੋ ਜੀ ਵਾਹਿਗੁਰੂ ।24।

## ਸਾਖੀ 25

ਏਕ ਸਮੇਂ ਏਕ ਲੜਕਾ ਗੁਰੂ ਕੇ ਹਜੂਰ ਆਨ ਖੜਾ ਹੂਆ। ਸੁੰਦਰ ਅੰਗ ਕੋਮਲ ਬੋਲ ਮਥਾ ਟੇਕਿ ਦੂਰ ਖੜਾ ਹੂਆ। ਗੁਰੂ ਜੀ ਦੇਖਕੇ ਬੋਲੇ ਲੜਕੇ ਤੂੰ ਕਿਸ ਦਾ ਪੁਤ ਹੈਂ। ਅਤੇ ਕੇੜ੍ਹੇ ਥਾਵਦਾ ਹੈ। ਕੌਣ ਜਾਤਿ ਗੋਤ ਹੈ ਤੇਰਾ। ਤਾਂ ਲੜਕੇ ਨੇ ਕਹਿਆ ਸਚੇ ਪਾਤਿਸਾਹ। ਮੋਲੇ ਕਾ ਬੇਟਾ ਹੋਂ। ਸਿਖ ਗੁਰੂ ਕਾ ਹੈਂ। ਮੈਂ ਪਾਹਿਲ ਖੰਡੇ ਦੀ ਧਾਰੀ ਹੈ। ਅਤੇ ਬਾਪ ਮੇਰੋ ਚਰਨਾਂ ਦੀ ਪਹਿਲ ਹੈ। ਜਾਤਿ ਗੋਤ ਸੁਨਿਆਰਾ ਹੈ। ਅਤੇ ਵਸਦੇ ਸਿਰੰਦ ਹਾਂ। ਬੋਲੇ ਗੁਰੂ ਜੀ ਲੜਕੇ ਸਿਰੰਦ* ਸਹਰ ਉਜੜਿਆ ਕਿ ਵਸਦਾ ਹੈ। ਤਾਂ ਪਹਿਲ ਸਿੰਘ ਸੁਨਿਆਰੇ ਕਹਿਆ ਜੋ ਭਾਣਾ ਗੁਰੂ ਕਾ ਸੋਈ ਹੋਵੇਗਾ। ਪਰ ਹੁਣ ਤਾਂ ਮੈਂ ਵਸਦਾ ਛੋਡਿ ਆਇਆ ਹਾਂ। ਤਾਂ ਬਚਨ ਹੋਇਆ ਤੇਰੇ ਘਰ ਦਾ ਬੀ ਕੋਈ ਸੰਗਤਿ ਨਾਲ ਆਇਆ ਹੈਗਾ[3]। ਤਾਂ ਲੜਕੇ ਕਹਿਆ ਗੁਰੂ ਜੀ ਬਾਪ ਹੁਣੇ ਹੀ ਥੋੜਿਆਂ ਦਿਨਾਂ ਵਿਚ ਪਰਲੋਕ ਸਿਧਾਰਿਆ ਹੈ। ਅਤੇ ਮਾਇ (ਮਾਈ) ਮੇਰ ਸਾਥ ਇਥੇ ਹੀ ਆਈ ਹੈਗੀ। ਗੁਰੂ ਜੀ ਬਚਨ ਕਹਿਆ। ਤੂੰ ਗੁਰੂ ਕੇ ਹਜੂਰ ਹੀ ਰਹਿਆ ਕਰਿ। ਅਤੇ ਮਾਈ ਨੂੰ ਬੀ ਅਪਣੇ ਪਾਸ ਹੀ ਰਖੁ। ਉਨ ਸੁਨਿਆਰੇ ਸਿਖ ਤਿਵੈ ਹੀ ਕੀਤਾ। ਇਕ ਖਤ੍ਰੀ ਦੇ ਘਰੁ ਮਾਇ (ਮਾਈ) ਬਸਾਇ ਦਿਤੀ ਘਰੁ ਲੈਕੇ। ਲਗੇ ਗੁਰੂ ਕੇ ਹਜੂਰ ਰਹਣ। ਬਹੁਤੇ ਦਿਨਾਂ ਪਿਛੇ ਗੁਰੂ ਕਿਆਂ ਪੁਛਿਆ ਭਾਈ ਸਿਖਾ ਸੁਨਿਆਰੇ ਦਾ ਕੰਮ ਬੀ ਜਾਣਦਾ

---

[1] ੳ ਤੇ ਅ ਪੋਥੀ 'ਦਿਤੇ ਹੈਨਿ'

[2] ੲ ਪੋਥੀ 'ਦੇਹਾ' ; ਅ ਪੋਥੀ 'ਦੇਹ'

[3] ੳ ਪੋਥੀ 'ਹੈ' ; ਅ ਪੋਥੀ ਉਹੀ

ਹੈਗਾ । ਤਾਂ ਲੜਕੇ ਹਥ ਜੋੜ ਕਹਿਆ ਤੁਹਾਡੀ ਕ੍ਰਿਪਾ ਤੇ ਆਪਨਾ ਕੰਮ ਖੂਬ ਜਾਣਦਾ ਹੋ । ਬਚਨ ਹੋਇਆ ਸਰਫੀਆ ਗਿਆਰਾ ਦਾ ਗਹਣਾ ਘੜਿ ਲਿਆਓ । ਬੁਲਾਇਕੇ ਤੋਸੇ ਖਾਨੀਏ ਨੂੰ ਦੇ ਦਿੱਤੀਆਂ । ਲੜਕੇ ਗਹਿਣੇ ਪਰ ਬਡੀ ਚਾਤਰੀ ਕਰੀ ਸੋਹਣਾ ਘੜਿਆ । ਲੇਕਰ ਹਜੂਰ ਆਣ ਰਖਿਆ । ਦੇਖਕੇ ਗਹਿਣੇ ਨੂੰ ਰਾਜੀ ਹੋਏ । ਅਤੇ ਕਹਿਆ ਜੋ ਮੰਗੇ ਸੋ ਦੇਣਾ । ਅਤੇ ਗਹਿਣੇ ਘੜਾਇ ਕੇ ਅੰਦਰ ਧਰਦੇ ਜਾਵੇ । ਗੁਰੂ ਕਿਆਂ ਨੋ ਲੋੜ ਹੈਗੀ । ਤੋਸੇਖਾਨੀਏ (ਨੂੰ)[1] ਸਉਪ ਦਿੱਤਾ ਗਹਣੇ ਲੈ ਧਰਨੇ । ਅਤੇ ਰੁਪਏ ਦੇ ਦੇਣੇ । ਲੜਕਾ ਸਿਆਣਾ ਹੈ । ਪਿਛੋਂ ਪੁਛਿਆ ਤੈਨੂੰ ਕੋਈ ਐਬ ਨਹੀ ਨਾ ਲਗਾ ? ਤਾਂ ਲੜਕੇ ਕਹਿਆ ਗੁਰੂ ਜੀ ਮੈਂ ਸਤਿਸੰਗ ਵਿਚ ਰਹਿਆ ਹਾਂ । ਤਾਂ ਗੁਰੂ ਜੀ ਬਚਨ ਕੀਤਾ । ਜਹਾਂ ਬਡਾ ਗੁਣ ਹੁੰਦਾ ਹੈ ਤਹਾਂ ਬਿਕਾਰ ਬੀ ਹੁੰਦਾ ਹੈ । ਦੋਹਰਾ ।

'ਗੁਣੀ ਵਿਕਾਰੀਂ ਰਹਿਤ ਜੋ ਵਿੰਦਕ ਹੋਇ ਨਿਸ਼ਾਨ ।
ਤਿਸ ਮੂਰਤਿ ਬਲਿਹਾਰਣੈ ਨਾਨਕ ਤਿਸ ਕੁਰਬਾਨ ।'

ਤਾਂ ਸੁਨਿਆਰਾ ਨਿੱਤ ਲਗਾ ਘੜਨੈ । ਆਪੇ ਹੀ ਲੇ ਦੇ ਜਾਵਹਿ । ਨਾ ਕੋਈ ਪੁਛੇ ਨ ਲੇਖਾ । ਅਤੇ ਬਹੁਤੇ ਦਿਨਾਂ ਪਿਛੇ ਗੁਰੂ ਜੀ ਕਹਿਆ ਸਿਖ ਨੂੰ ਗੁਹਜਾ ਤੋਲਕੇ ਘੜਨਾ ਦੇਵੀਂ ਅਤੇ ਕਹੀ ਨਹੀਂ । ਵੀਸ ਮੋਹਰਾਂ ਕੇ ਕੜੇ ਘੜਾਇ ਮੰਗਵਾਏ । ਅਤੇ ਕਹਿਆ ਹਜੂਰ ਮੰਗਵਾਇ ਕੇ ਤੋਲੇ ਕੜੇ । ਤਾਂ ਤੋਲੇ ਕੜੇ ਸਤਾਰਾਂ ਮੁਹਰਾਂ ਦੇ ਤੁਲੇ । ਤਾਂ ਬਚਨ ਹੋਇਆ ਸਬ ਛਕਹਣੇ ਤੋਲੋ । ਤਾਂ ਲਗੇ ਤੋਲਣ ਸਬ ਘਟੇ । ਤਾਂ ਗੁਰੂ ਜੀ ਕਹਿਆ ਲੜਕੇ ਤੂੰ ਤੇ ਕਹਦਾ ਹੈ ਸਾਂ । ਸਤਿਸੰਗੀ ਹਾਂ ਅਤੇ ਐਬ ਨਹੀਂ ਮੇਰੇ ਵਿਚ । ਭਾਈ ਹੋਰੁ ਐਬ ਕੇੜਾ ਹੁੰਦਾ ਹੀ ਮਸੰਦਾਂ ਵਾਂਗੂ ਤੂੰ ਭੀ ਸਾਧ ਹੀ ਰਹਿਆ । ਗੁਰੂ ਕੇ ਘਰੋਂ ਤੈਨੂੰ ਕੁਝ ਮਿਲਦਾ ਸੀ ਕਿ ਨਹੀਂ । ਤਾਂ ਸਰਮਿੰਦਾ ਹੋ ਗਇਆ । ਤਾਂ ਗੁਰੂ ਕੇ ਬੋਲੇ । ਜਟੁ ਪੰਜਾਲੀ ਚਕ । ਗੁਰੂ ਕਾ ਹਕ । ਕਮਾਇਕੇ ਛਕ । ਸਿਖਾਂ ਪੁਛਿਆ ਜੀ ਸਚੇ ਪਾਤਿਸਾਹ ਤੇਰੇ ਤਾਂ ਸਿਖ ਸਭੋ ਬ੍ਰਾਹਮਣ ਖਤ੍ਰੀ ਵੈਸ਼ ਸੂਦ੍ਰ ਹੈਨ । ਜਦ ਤੁਸਾਂ ਭਲਾ ਸਲਾਇਆ । ਤਾਂ ਗੁਰੂ ਜੀ ਕਹਿਆ ਜਟ ਭਟ ਨਟ ਧਨੁਟ ਮੂਹਿ ਦੇ ਹਠ ਨੂੰ ਪਾਲਦੇ ਹੈਨ । ਅਤੇ ਸਿਖੋ । ਸਿਖ ਮੇਰੇ ਸਿਦਕੀ ਤਿੰਨ ਹੈਨ । ਜਟ ਵਣਿਜਾਰਾ ਰੋੜਾ ਸਾਰਾ । ਤੀਸਰੀ ਸਿਖੀ ਵੰਡ ਦਿੱਤੀ ਸਭ ਸੰਗਤਿ ਨੂੰ ! ਪਰ ਭਾਈ ਹੋਰ ਸਿਖ ਖਾਣਦੇ ਅਤੇ ਲੋੜਾਂ ਦੇ ਸਿਖ ਹੈਨ ਕਿਆ ਕਰੈਗਾ ਸਿਖ ਸਿਦਕ ਨ ਧਾਰਦਾ । ਕਿਆ ਕਰੇਗਾ ਵਣਜ ਜਾਂ ਨਾਹਿ ਪਸਾਰਦਾ । ਕਿਆ ਕਰੇਗਾ ਵੇਦ ਜਾਂ ਲੋਭ ਨਾ ਹਾਰਦਾ । ਕਿਆ ਕਰੇਗਾ ਜਨਮ ਜਾਂ ਨਹੀਂ ਚਿਤਾਰਦਾ । ਨਾਨਕ ਸਫਲ ਕਰੰਮ ਜਾਂ ਨਾਮ[2] ਕਰਤਾਰ ਦਾ । ਭਾਈ ਚਾਰਾਂ ਸਸਿਆਂ ਦਾ ਵਿਸਾਹੁ ਨਹੀਂ । ਸਨਿਆਰਾ ਸ਼ਾਂਕਣ (ਸੌਕਣ) ਸਪੁ ਸੀਹ । ਕਰੇ ਘਾਤ ਪੀਛੋ[3] ਆਗੀਂਹ ਅਤੇ ਚਾਰ ਕਕੇ ਆਪਣਾ ਹੀ ਮੁਕਾਬਲਾ ਸਮਝਦੇ ਹੈਨ । ਕਾਜੀ ਕਰਾਲ ਕਾਨੂ ਗੋਇ ਕਸਬੀ । ਅਤੇ ਚਾਰ ਦੰਮਾਂ ਦੇ ਪਿਆਰੇ 'ਬਬੇ' । ਬਾਮਣ ਬਣੀਆ ਬਖਸੀ ਬਲਤਣ । ਗੁਰੂ ਜੀ ਉਠਕੇ ਮਹਲ ਗਏ ਸਿਖ ਆਪਣੀ ਅਪਣੀ ਠੋਰ ਗਏ । ਸਾਖੀ ਪੂਰੀ ਹੂਈ ਬੋਲੋ ਵਾਹਿਗੁਰੂ ਜੀ । 25।

---

[1] ੳ ਤ ਅ ਪੋਥੀ 'ਨੂ'
[2] ੳ ਤੇ ਅ ਪੋਥੀ 'ਜਨਮ'
[3] ੳ ਪੋਥੀ 'ਪਾਛੇ' ; ਅ ਪੋਥੀ 'ਪੀਛੇ'

## ਸਾਖੀ 26

ਏਕ ਬੇਰਿ ਗੁਰੂ ਜੀ ਕੇ ਆਗੇ ਸਿਖ ਏਕ ਨੇ[1] ਬੇਨਤੀ ਕਰੀ। ਜੀ ਸਚੇ ਪਾਤਿਸ਼ਾਹ ਮੇਰੀ ਇਹ ਬੇਨਤੀ ਸੁਨਣੀ ਜੀ। ਮੇਰੇ ਘਰ ਗੁਰੂ ਕੇ ਮਸੰਦ* ਗਏ ਤਾਂ ਮੈਂ ਟਹਲ ਕਰੀ ਅਤੇ ਬਹੁਤ ਅਧੀਨਤਾ ਕਰੀ। ਪ੍ਰਸਾਦ ਕੀਤਾ ਤਾਂ ਕਹਿਆ ਛਕੋ ਜੀ। ਤਾਂ ਮਸੰਦ ਬੋਲੇ ਗੁਰੂ ਮਾਰਿਆ ਦਾਲ ਰੋਟੀ ਅਸੀ[2] ਖਾਈਏ। ਅਸੀ ਤੋ ਕੜਾਹ ਪ੍ਰਸਾਦਿ ਛਕਾਂਗੇ। ਤਾਂ ਮੈਂ ਅਤੇ ਸਿਖਣੀ ਪੈਰੀਂ ਪਏ। ਅਜੀ (ਅਸੀਂ) ਗਰੀਬ ਹਾਂ ਤੁਸੀ ਘਰ ਦੇਖ ਲੇਵੋ। ਤਾਂ ਮਸੰਦ ਬੋਲੇ ਗੁਰੂ ਕਾ ਹੁਕਮ ਹੈ ਸਿਖ ਦੇ ਘਰੋਂ ਕੜਾਹ ਪ੍ਰਸਾਦਿ ਹੀ ਖਾਣਾ। ਪਾਤਿਸ਼ਾਹ ਲਹਗਾ ਗਹਣੇ ਧਰ ਕੈ ਲਿਆਏ ਅਤੇ ਛਕਾਇਆ ਅਤੇ ਅਰਦਾਸ ਦਿਤੀ ਬਡਾ ਦੁਖ ਦੇਂਦੇ ਹੈਨ ਬਦਨ ਹੋਵੈ ਸੋ ਕਰੀਏ। ਤਾਂ ਗੁਰੂ ਜੀ ਬਚਨ ਕੀਤਾ। ਮਸੰਦਾਂ ਨੂੰ ਲੁਟ ਲਵੋ ਅਤੇ ਕਢਿ ਦੇਵੋਂ। ਸਿਖਾਂ ਨੂੰ ਕੁਤੇ ਵਾਂਗੂ ਕਾਟਿ ਖਾਂਦੇ ਹੈਨ। ਜਿਸ ਗੁਰੂ ਪਾਸੋਂ ਏਥੇ ਹੀ ਦੁਖ ਹੂਆ। ਤਿਸ ਗੁਰੂ ਪਾਪੀ ਪਾਸੋਂ ਆਗੇ ਦਰਗਾਹ ਵਿਚ ਕਿਆ ਸਹਾਇਤਾ ਹੋਣੀ ਹੈ। ਤਾਂ ਸੁਣਕੇ ਬਚਨ ਸਿਖਾਂ ਨੇ ਮਸੰਦ ਲੂਟੇ ਅਤੇ ਬਾਂਧੇ। ਕਿਤਨੇ ਦਿਨ ਬਾਂਧਿ ਰਖੇ। ਪੀਛੈ ਛੋਡਿ ਕੇ ਕਹਿਆ ਭਾਵਨਾ ਕੀ ਅਰਦਾਸ ਦੇਣੀ। ਮੇਰੇ ਮਸੰਦ ਹੈ ਨਹੀਂ ਮੈਂ ਇਨਾਂ ਨੂੰ ਜਾਣਦਾ ਹਾਂ। ਇਹ ਸਿਖਾਂ ਦੇ ਵਾਸਤੇ ਰਾਛਸ ਹੈਨਗੇ। ਤਾਂ ਮਸੰਦਾਂ ਮਥਾ ਟੇਕ ਕੇ ਕਹਿਆ ਸਚੇ ਪਾਤਿਸ਼ਾਹ ਬਖਸੀਏ। ਹੁਣ ਐਸੀ ਤਰਾਂ ਰਹਾਂਗੇ। ਸਿਖ ਦੇ ਘਰੋਂ ਜੋ ਦੇਵੈਗਾ ਸੋ ਖਾਵਾਂਗੈ। ਏਕ ਪੀਛੇ ਬਹੁਤੇ ਕਿਉਂ ਮਾਰੇ। ਬਚਨ ਹੂਆ ਜਿਖ ਸਿਦਕ ਕਾ। ਭਾਈ ਕਲੂਕਾਲ ਹੈ। ਗੁਰੂ ਜੀ ਕੇ ਘਰ ਕੁਛੁ ਘਾਟਾ ਹੈਗਾ ਧਨ ਦਾ। ਸਿਖ ਦੇ ਘਰ ਸਦੇ ਬਿਨਾਂ ਜਾਣਾ ਨਹੀ। ਮਸੰਦ ਬੰਦ ਹੂਦੇ ਲਗੇ ਮਰਨ। ਤਾਂ ਫਿਰਾਦ ਕਰੈਂ ਮਾਤਾ ਪਾਸ ਜਾਇ ਕਹੈ। ਜੀ ਮਾਤਾ ਜੀ ਗੁਰੂ ਜੀ ਤਾਂ ਆਂਵਦਨ ਬੰਦ ਕੀਤੀ। ਤਾਂ ਮਾਤਾ ਆਇਕੇ ਕਹਿਆ ਬੇਟਾ ਸੰਸਾਰ ਕਾ ਕਾਜ ਕਿਸ ਤਰਾਂ ਨਿਭੈਗਾ। ਸਿਖਾਂ ਦੀ ਲੰਗਰ ਦੀ ਕਿਸ ਤਰਾਂ ਹੋਵੇਗੀ। ਕ੍ਰੋਧ ਹੋਕੈ ਗੁਰੂ ਜੀ ਬੋਲੇ। ਨਯੜ ਉੜਾੜ (ਉਜਾੜ) ਧੀਏ ਖਜਾਨਾ ਪਿਛਲਾ ਦੋਇ ਲਾਖ ਛਪਾਇ ਰਖਯਾ। ਅਤੇ ਸਿਖਾਂ ਦਾ ਲੰਗਰ ਨਹੀਂ। ਭਲਾ ਖਜਾਨੇ ਵਿਚ ਭਾਗ ਤੁਰਕਾਂ ਦਾ ਵੈਰੀਆਂ ਦਾ। ਸਿਖੋ ਤੁਸੀ ਲੂਟ ਖਾਵੋ। ਸਿਖੀ ਪਿਖੀ। ਗੁਰੂ ਕਾ ਪਰਵਾਰ ਭੁਖਾ। ਜਾਵੋ ਜਿਧਰੋ ਕਿਧਰੋ ਖਾਇ ਲੈਣਾ। ਤਾਂ ਸਿਖਾਂ ਕਹਿਆ ਪਾਤਿਸ਼ਾਹ ਰਖਿ ਲੈਵੋ। ਬਚਨ ਹੋਇਆ ਭਾਈ ਬਾਵੇ ਨਾਨਕ ਜੀ ਕਾ ਬਚਨ ਹੈ। ਦਸ ਜਾਮੈ ਪਹਰ ਕੈ ਵਰਤਾਂਗਾ। ਭਾਣਾ ਇਸੀ ਤਰਾਂ ਹੋਵੈਗਾ। ਤਾ ਮਾਤਾ ਚੁਪਾਤੀ ਹੂਈ ਲਗੀ ਕਹਿਣ ਹੁਣ ਭਲੀ ਵਿਚ ਬੁਰਾ ਸ੍ਰਾਪ ਹੋਇਆ। ਬਖਸ਼ੋ। ਮੈਂ ਤਾਂ ਪੁਤ੍ਰ ਦਾ ਦਾਵਾ ਕਰਕੇ ਆਈ ਸਾਂ। ਬਚਨ ਹੋਇਆ ਮਾਤਾ ਖਾਲਸੇ ਨੂੰ ਸਾਬਤ ਕਰੋ। ਸਾਡੀ ਸਬ ਜੋਤਿ ਖਾਲਸੇ ਵਿਚ ਹੈ। ਖਾਲਸਾ ਹੀ ਭਲੀ ਕਰੇਗਾ। ਤਾਂ ਮਾਤਾ ਗਈ। ਸਾਖੀ ਪੂਰੀ ਹੋਈ। 26। ਬੋਲੋ ਵਾਹਿਗੁਰੂ ਜੀ।

## ਸਾਖੀ 27

ਤਾਂ ਮਾਤਾ ਗਈ ਤੇ ਪਿਛਲੀ ਰਾਤਿ ਸੁਣਿਆ ਸੈਦੇ ਖਾਂ* ਪਠਾਣ ਦੀ ਸਵਾ ਲਾਖ ਫੌਜ

[1] ੳ ਤੇ ਅ ਪੋਥੀ 'ਸਿਖ ਨੇ'

[2] ੳ ਪੋਥੀ 'ਅਜੀ ਦਾਲ ਰੋਟੀ ਖਾਈਏ' ; ਅ ਪੋਥੀ ਉਹੀ

ਆਵੈਗੀ। ਤਾਂ ਸਿਖਾਂ ਕਹਿਆ ਜੀ ਥਨੇਸਰ ਵਿਚ ਮੁਗਲ ਪਠਾਣਾਂ ਦੀ ਫੌਜ ਆਈ ਹੈ। ਕਲ ਆਵੇਗੀ ਤਾਂ ਬਚਨ ਹੂਆ । ਖਾਲਸਾ ਜੀ ਪਾਂਚ ਸੈ ਸਿੰਘ ਹੈ । ਅਤੇ ਰਾਜਿਆਂ ਦੀ ਫੌਜ ਹੈ ਖਬਰਦਾਰੀ ਹੁੰਦੀ ਹੈ ਤਾਂ ਲੜੋ। ਤਾਂ ਝਲਾਘ ਹੂਏ ਤੇ ਆਗੇ ਹੀ ਫੌਜਾਂ ਆਈਆਂ । ਮੇਮੂ ਖਾਂ ਪਠਾਣ ਚਾਕਰ ਗੁਰੂ ਕਾ ਸੌ ਆਦਮੀ ਦਾ ਜਮਾਦਾਰ ਬੋਲਿਆ ਪਾਤਿਸ਼ਾਹ ਨਿਮਖ ਖਾਇ ਕੀ ਆਜ ਦੇਖੋ ਬਹਾਦਰੀ । ਤਾਂ ਗੁਰੂ ਜੀ ਕਮਾਨ ਬਖਸੀ ਅਤੇ ਕਹਿਆ ਸਰੀਕ ਨੋ ਮਾਰਨਾ ਹੀ ਭਲਾ ਹੈ। ਸਵੇਰੇ ਹੀ ਜੁੱਧ ਮਚਾ । ਏਕ ਉਰ ਰਾਜਿਆਂ ਦੀ ਫੌਜਾਂ । ਤਾਂ ਖਾਲਸੇ ਕਹਿਆ ਪਾਤਿਸ਼ਾਹ ਖਰਚ ਲੜਾਈ ਦਾ ਥੋੜਾ ਹੈ । ਬਚਨ ਹੂਆ ਆਖੀ ਮੀਚੋ[1] ਖਾਲਸਾ ਜੀ । ਤਾਂ ਅਖੀ ਮੀਚ ਕੇ ਲਗੇ ਦੇਖਣ ਫੌਜਾਂ ਸਿਖਾਂ ਦੀਆਂ ਲਖਾਂ ਹੀ ਨਜਰ ਆਈਆਂ। ਅਤੇ ਰੇਤ ਪਥਰ ਦਾਰੂ[2] ਸਿਕਾ ਗੋਲੇ ਗੋਲੀਆਂ ਤੀਰ ਤਰਗਸ ਹੀ ਨਜਰ ਆਏ । ਤਾਂ ਸਿਖਾਂ ਮਥਾ ਟੇਕਿਆ ਬੜੇ ਖੁਸ਼ੀ ਨਾਲ ਚਮਕ ਪੜੇ । ਆਪ ਰੋੜੀ ਪਰ ਬੈਠੇ ਦੇਖਣ ਲਗੇ । ਜੰਗ ਹੂਏ ਏਕ ਸਿਖ ਪਰ ਸੌ ਸੌ ਤੁਰਕ ਆਵੈ । ਤੁਪਕ ਤਰਵਾਰੀ ਕਟਾਰੀ ਤੀਰਾਂ ਕਾ ਜੁੱਧ । ਸਾਹਿਬ ਸਿੰਘ ਧਾਇਆ ਬਡਾ ਜੁੱਧ। ਰਣ ਸਿੰਘ ਦਇਆ ਸਿੰਘ। ਧਰਮ ਸਿੰਘ। ਸਯਾਮ ਸਿੰਘ। ਬੀਰ ਸਿੰਘ ਸਰਦਾਰ ਸਾਥ ਜੁਟੇ। ਤਾਂ ਸੈਦੇ ਖਾਂ ਸੁਣਦਾ ਸੀ ਜੋ ਗੁਰੂ ਜੀ ਕਾ ਬਦਨ[3] ਬਡਾ ਸੋਹਣਾ ਹੈਗਾ। ਦਰਸਨ ਨੂੰ ਗੁੱਝਾ ਹੀ ਚਾਹੇ। ਤੁਰਕਾਂ ਥੀ ਡਰਦਾ । ਪਰ ਮਨ ਵਿਚ ਬਡੀ ਲੋੜ। ਤਾਂ ਗੁਰੂ ਜੀ ਭਾਵਨਾ ਦੇਖ ਕੇ ਉਠਕੇ ਕਮਰ ਕਸੀ ਚੜਕੇ[4] ਆਗੇ ਆਇ ਕਹਿਆ। ਖਾਂਇ ਜੀ ਖਬਰਦਾਰ ਹੋਵੋ । ਸਸਤ੍ਰ ਸਮਾਲ ਖੜੇ ਹੋਵੋਂ । ਤਾਂ ਸੈਦੇ ਹਥ ਜੋੜ ਸਲਾਮ ਕੀਤੀ ਸਚੇ ਪਾਤਿਸ਼ਾਹ ਖੁਦਾਇ ਦੀ ਖੁਦਾਈ ਦਾ ਬਿਜਿਨਸ ਬੰਦਾ। ਐਨ ਬਿਜਿਨਸ ਖੁਦਾਇ ਮੁਰੀਦ ਜ਼ਿੰਦਾ ਤਾਂ ਗੁਰੂ ਜੀ ਬੋਲੇ ਖਾਂਇ ਜੀ ਡੇਰੇਦਾਰੀ ਜੰਗ ਜੀਵਣਾ ਪਾਕਦਾਰੀ । ਤਾਂ ਆਇਕੈ ਪੈਰ ਪਕੜੇ। ਡੇਰੇ ਤੇ ਨਿਕਸ ਚਲਿਆ । ਫਕੀਰੀ ਪਾਇ ਲੀਤੀ । ਕਿਸੇ ਨਹੀ ਜਾਣਿਆ ਕਹਾਂ ਗਇਆ। ਰਮਜਾਨ ਬੇਗ ਧਾਇਆ ਦੇਖਕੇ। ਤਾਂ ਗੁਰੂ ਜੀ ਏਕ ਤੀਰ ਸਾਥ ਮਾਰਿਆ । ਅਤੇ ਚਲੇ ਦੂਰ ਖਾਲਸਾ ਲੜਦਾ ਜਾਵੈ । ਅਤੇ ਭਾਗਦਾ ਜਾਵੈ। ਗੁਰੂ ਜੀ ਕਾ ਡੇਰਾ ਲੁਟਿਆ ਤੁਰਕਾਂ । ਲੁਟਕੇ ਮੁਗਲ ਖੁਸ਼ੀ ਹੋਏ । ਪਰ ਅੰਦਰ ਤੇ ਡਰੇ । ਭਲਕੇ ਡੇਰਾ ਸਰੰਦ ਮੁੜ ਆਇਆ। ਪੀਛੈ ਸਿਖ ਗੁਰੂ ਜੀ ਨੋ ਜਾਇ ਮਿਲੇ । ਪਾਤਿਸਾਹ ਜੀ ਜੀਤਕੇ ਹਰਾਏ। ਹੁਣ ਭੀ ਬਚਨ ਹੋਵੈ। ਬਚਨ ਹੋਇਆ ਸਿਖੋ ਹਮ ਆਪਣੇ ਅਧੀਨ ਨਹੀ। ਜਿਉ ਤੁਸੀ ਸਾਡੇ ਵਸ ਹੋ। ਤਿਵੈਂ ਹਮ ਬੀ ਕਿਸੇ ਪੁਰਖ ਕੀ ਆਗਿਆ ਤੇ ਬਾਹਰੇ ਨਹੀ। ਸਲੋਕ ਪੜਿਆ।

ਭੈ ਵਿਚਿ ਸੂਰਜ ਭੈ ਵਿਚਿ ਚੰਦੁ।
ਕੋਹ ਕਰੋੜੀ ਚਲਤ ਨ ਅੰਤ।

ਸਾਰਾ ਹੀ ਪੜਿ ਸੁਣਾਇਆ ਅਤੇ ਹੁਕਮਿ ਹੂਆ ਮੁਗਲ ਪਠਾਣ ਦਿਲੀ ਲਗ ਹਾਣ । ਖਾਲਸਾ ਸਰਕਿਆ ਦੂਸਰੇ ਦਿਨ ਸਲੇਮਾਬਾਦ (ਦੇ) ਰਾਹ ਵਿਚ ਡੇਰਾ ਲੁਟਿਆ ਮਾਰਿਆ ।

---

[1] ੳ ਪੋਥੀ 'ਅਖਾਂ ਮੀਚੋ' ; ਅ ਪੋਥੀ 'ਆਖੀ ਮੀਚੋ'

[2] ੳ ਪੋਥੀ 'ਦਾਦਰੂ' ; ਅ ਪੋਥੀ 'ਦਾਰੂ'

[3] ਕਈਆਂ ਛਪੀਆਂ ਹੋਈਆਂ ਪੋਥੀਆਂ ਵਿਚ 'ਬਚਨ' ਅੰਕਿਤ ਹੈ।

[4] 'ਚੜਕੇ' ਸ਼ਬਦ ਦੋਵਾਂ ਖਰੜਿਆਂ ਵਿਚ ਨਹੀਂ ਹੈ।

ਭਾਗਿ ਗਏ ਦਿਲੀ ਪਹੁਚੇ ਭਗੇਲ । ਸੁਣੀ ਨੁਰੰਗ* । ਹੂਆ ਦਿਲ ਭੰਗ । ਲੰਬੀ ਹਵਾਹਿ । ਸਿਰ ਧੁਨ ਪਛੁਤਾਇ । ਸਾਖੀ ਪੂਰੀ ਹੋਈ ਬੋਲੇ ਵਾਹਿਗੁਰੂ ਜੀ । 27 ।

## ਸਾਖੀ 28

ਭਲਕੇ ਪਾਤਿਸ਼ਾਹ ਤੁਰਕ ਸਿਆਣੇ ਕਾਜੀ ਜੋੜ ਸਲਾਹ ਕਰਕੇ ਫੌਜ ਕੇ ਭਗੇਲ ਬੁਲਾਇ ਪੁਛਿਆ । ਹਿੰਦੂ ਨੇ ਕਿਹਾ ਗਰਦੀ ਮਚਾਈ । ਕਿਤਨੀ ਫੌਜ । ਕੈਸਾਂ ਬਹਾਦਰ । ਕਿਆ ਸੀ ਤਰਫ । ਫੈਸਲ ਬੰਦਾ ਪੀਰ ਮੁਰਸਦ । ਤਾਂ ਅਹਲੀਏ ਬੋਲੇ । ਏਕ ਲਾਖ ਖਰਚ ਬਿਖੀਦਾਰ । ਐਨ ਹੁਸ਼ੀਆਰ ਉਮਰ ਬਰਖੁਰਦਾਰ ਸਿਰਦਾਰ । ਜਿੰਦਾਪੀਰ ਖਲਕ ਖਾਵਦ ਬੰਦਾ ਬੇਪੀਰ । ਬੋਲਿਆ ਤੁਰਕ ਮੁਰਦਮ ਆਖਰੀ ਬਹਿਨ ਸਾਦਮ । ਹਿੰਦੂ ਤਰੀਫ਼ ਖੈਰ ਖਾਵਾਇ । ਮਜਬ ਹਵਾਇ ਖਾਰਜ ਕਰਦਮ । ਪਿਛੋਂ ਲਾਗਾ ਕਹਣ ਕਿਆ ਕਰੀਏ ਹੁਣ ਬਰਾਬਰ ਨਹੀਂ ਮਬੂਬਮਜਬ (ਬਮੂਜਬ) ਨਹੀ । ਤਾਂ ਕਾਜੀ ਕਹਿਆ ਮੁਹੱਬਤ ਕਰਿ ਬੁਲਾਈਏ ਦੇਖੀਏ ਕੈਸਾ ਹੈ । ਸਬਨਾ ਬਾਤ ਕਾਜੀ ਦੀ ਖੂਬ ਜਾਣੀ । ਲਿਖੇ ਪ੍ਰਵਾਨੇ ਪਾਤਿਸਾਹੀ ਏਕ । ਤੁਮ ਦੇਖਦੇ ਹੀ ਆਵਣਾ ਇਹਾ ਹਮ ਤੁਮ ਮਜਬ ਏਕ । ਨਹੀਂ ਤੋ ਮੈਂ ਪਹੁਚਾਂਗਾ । ਜਹਾਨ ਵਿਚ ਕਰਾਮਾਤ ਫਕੀਰੀ ਦੀ ਜਾਤੀ ਰਹੇਗੀ । ਜੈਸੇ ਹੋਰ ਪੀਰ ਫਕੀਰ ਪਾਤਿਸ਼ਾਹੀ ਘਰ ਵਿਖੇ ਹੈਨ । ਤੈਸੇ ਤੁਮ ਬੀ ਰਹੋ । ਹੋਰ ਹਕੀਕਤ ਗਰਬ ਕੀ ਲਿਖੀ । ਤੋਰ ਪਾਤਿਸਾਹੀ । ਪਾਤੀਸਾਹੀ ਦਰਗਾਹਿ ਤੇ ਬਖਸ਼ ਹੈ ਹਮ ਕੋ । ਸੁਣ ਕੈ ਗੁਰੂ ਜੀ ਬੁਲਾਇਕੇ ਵਕੀਲਾਂ ਨੂੰ ਬਖਸੀਸ[1] ਕੀਤੀ । ਅਤੇ ਨਾਲ ਭੇਜਿਆ ਦਇਆ ਸਿੰਘ* ਖਤ੍ਰੀ ਲਾਹੌਰ ਕਾ ਧਰਮ ਸਿੰਘ* ਆਗਰੇ ਕਾ ਲਿਖਾ ਪਰਵਾਨਾ ਜੋਹ ਕੋ । ਨੁਰੰਗ ਸਾਹਿ ਬਾਦਸ਼ਾਹੀ ਫਕੀਰੀ ਕਰਾਮਾਤੀ ਅਜਮੂਦ ਚੂੰ । ਹਮਹਿ ਨੇਕੀ ਬਗੈਰ ਜਬਾਬ ਦਰਗਾਹ ਖਾਵੰਦਹਿ । ਸਾਤ ਅਜਬਾ ਲਿਖੀ ਮਾਲਕੀਅਤਿ ਖੁਦਾਇ । ਅਕਬਰ ਸਿਕੰਦਰ ਹਿਮਾਹੂ ਪਦਰ ਪਰਦਰ ਨੂਰ ਬਲਕ ਚੀਨ ਖਾਵਦ ਦਰ ਹਵਾਇ ਬਦਨ ਖਾਕ ਆਖਰ ਆਮਦਹ । ਚੂੰ ਤਕਬੀਰ ਦੁਨੀਆ ਬੰਧਰੋਜ ਆਖਰ ਹਵਾਇ । ਸਾਫ ਦਿਲ ਹਿਕ ਰੋਜ ਨ ਕਰੰਦਮ । ਫਕੀਰੀ ਪਾਕ ਰਾਹ ਚੂੰ ਬੇਪਾਕ ਨ ਕਦਰ ਬਰੀਕਤ । ਤਾਂ ਆਪਣੀ ਬਚਨ ਸਕਤਿ ਬਖਸ਼ੀ । ਸਿਖ ਚਲੇ ਜਾਂਹਿ ਪਹੁਚੇ । ਏਕ ਰਾਤਿ ਨੂ ਮਕੇ ਪੁਹਚਾ ਨੁਰੰਗ ਸਾਹ* ਹਮੇਸਾਂ ਦਮ ਕਰਕੇ । ਤਿਸ ਕੀ ਸੁਰਤਿ ਮਦ ਕੇ ਦੂਰ ਕਰਣੇ ਕੋ ਇਕ ਦਿਨ ਗੁਰੂ ਜੀ ਕਮਰ ਕਸੀ । ਮਕੇ ਪਹੁੰਚੇ ਉਸੀ ਤਰਾਂ । ਜਾਂ ਨਿਵਾਜ ਕਰਕੇ ਹਟਾ ਅੰਦਰ ਤੇ । ਘੁਰਿਆਂ ਗੁਰੂ ਜੀ ਅਰੇ ਤੂੰ ਕੌਣ ਹੈ ਅਗੇ ਧਰਿ ਚਲੇ । ਏਕ ਪਹਾੜ ਉਪਰ ਦਿਵਾਨ ਵਿਚ ਖੜਾ ਕੀਤਾ । ਡਰਦਾ ਖੜਾ ਹੋ ਰਹਿਆ । ਆਗੋ ਤੇ ਦੂਰੋ ਅਵਾਜ ਆਈ । ਅਰੇ ਬੰਦੇ ਮਤਿ[2] ਸੁਰਤਿ ਦੇਖ ਫੇਰ ਗੁਰੂ ਜੀ ਕੀ । ਹਮ ਗੁਰੂ ਗੁਰੂ ਹਮ । ਤੂੰ ਬੰਦਾ ਬਿਗੈਰ ਬਰਾਬਰ ਮਤਿ ਕਰਦਮ । ਛੋਡਿ ਦਵੋ ਜਾਂ ਮਸਲੰਦੀਆ ਛੁਡਾਇਆ । ਤਾਂ ਬਾਹਰਿ ਆਇਕੇ ਗੁਰੂ ਜੀ ਤੀਰ ਕਾ ਕਪੀਰਾ ਦੀਆ ਹਮਾਰਾ ਸਮਾਲਕੇ ਰਖਣਾ । ਹਮ ਜਬ ਮੰਗਵਾਈਏ ਤਾਂ ਦੇ ਦੇਣਾ । ਤਾਂ ਛੋਡਿਆ ਜਾਗਿਆ ਸਰੀਰ ਕੰਬਿਆ । ਸਵੇਰੇ ਸਬ ਕੁਝ ਬਦਨ ਪਾਕ ਕਰ ਬੈਠਾ । ਉਮਰਾਉ ਵਜੀਰ ਮਸਲੰਦੀ ਸਬ

---

[1]ੳ ਤ ਅ ਪੋਥੀ 'ਬਖਸਜ'

[2]ੳ ਪੋਥੀ 'ਮਤੀ' ; ਅ ਪੋਥੀ 'ਮਤ'

ਆਏ । ਸਲਾਮੀ ਹੋਇ ਕੇ ਲਗੈ ਬੈਠਣ । ਤਾਂ ਦਇਆ ਸਿੰਘ ਅਤ ਧਰਮ ਸਿੰਘ ਬੁਲਾਇਆ ਆਣੇ ਹਜੂਰ । ਪਰਵਾਨਾ ਦੇ ਕੇ ਬੋਲੇ ਵਾਹਿਗੁਰੂ ਜੀ ਕੀ ਫਤੇ ਸਚੇ ਗੁਰੂ ਕੀ ਮਤਲਿਬ ਪਰਵਾਨਾ ਦੇਕੇ ਬੁਲਾਈ । ਪਰਵਾਨਾ ਅਗਾੜੀ ਕਰ ਲੀਆ । ਸਿਖੀ ਸਾਬਤਿ ਕਰ ਦਿਖਾਈ[1] । ਨੁਰੰਗ ਕੁਛ ਨਹੀ ਬੋਲਾ ਪਰਵਾਨਾ ਪੜਾਇਆ ਵਿਚੋ ਪੜਿਆ ਅਮਾਨ ਦੇ ਦੇਣੀ । ਗੁਝਾ ਪੜਿਆ ਸੀ । ਤਾਂ ਬੋਲਿਆ ਤੁਮ ਕੌਨ ਹੋ । ਦਇਆ ਸਿੰਘ ਬੋਲਾ ਗੁਰੂ ਕੇ ਸਿਖ । ਪੁਛਿਆ ਗੁਰੂ ਕਹਾਂ ਹੈ । ਤਾਂ ਉਤ੍ਰ ਗੁਰੂ ਤੇਰੇ ਅਗਾੜੀ । ਬੋਲਿਆ ਤੁਸੀ ਕਰਾਮਾਤੀ । ਉਤ੍ਰ । ਗੁਰੂ ਕੇ ਕੁਤੇ ਬੀ ਕਰਾਮਾਤੀ । ਤਾਂ ਬੋਲਿਆ ਏਕ ਕੁਤਾ ਸਾਨੂੰ ਬੀ ਮੰਗਵਾਇ ਦੇਵਣਾ । ਤਾਂ ਡੇਰੇ ਤੇ ਕੁਤਾ ਮੰਗਵਾਇਆ ਸ਼ਿਕਾਰੀ । ਕੁਤਾ ਖੜਾ ਹੂਆ ਬੋਲਿਆ ਉਸ ਕੁਤੇ ਆਪਣਾ ਸਬਦ ਪਾਤਿਸਾਹ ਸਮਝਾਇਆ । ਤੂੰ ਹਮਾਰੀ ਜਾਤਿ ਤੇ ਬਿਛੜਾ ਦੁਖੀ ਹੋਵੈਂਗਾ । ਆਇ ਮੇਰੇ ਪਾਸ ਤੈਨੂੰ ਮਨੁਖਾਂ ਦਾ ਸਹੂਰ ਨਹੀ । ਪਾਤਿਸ਼ਾਹ ਸਰਮਿੰਦਾ ਹੋ ਕੇ ਬੋਲਿਆ ਉਮਰਾਓ ਮਸਲੰਦੀਆਂ ਨੂੰ ਵਿਦੇ ਕਰਕੇ ਖਾਲਸਾ ਹੂਆ । ਪਰ ਮੇਰੀ ਪਾਤਿਸ਼ਾਹ ਵਿਚ ਕੋ ਹੂਆ ਕਾਹਲੀ ਕਰੀ ਤਾਂ ਦਇਆ ਸਿੰਘ ਬੋਲਿਆ । ਤੁਮ ਬੀ ਕਾਹਲੀ ਕਰੀ । ਮਜਬ ਏਕ ਲਗੇ ਕਰਣ । ਗੁਰੂ ਕਿਆਂ ਤੀਸਰਾ ਖੜਾ ਕੀਤਾ । ਤਾਂ ਨੁਰੰਗ ਬੋਲਿਆ ਗੁਰੂ ਤੁਮਾਰਾ ਕਿਆ ਕਾਮ ਕਰਦਾ ਹੈ । ਦਇਆ ਸਿੰਘ ਕਹਿਆ । ਸਸਤ੍ਰ ਏਕਠੇ ਕਰਦੇ ਹੈਨ । ਤੁਮਾਰੇ ਪਾਸ ਬੀ ਸਸਤ੍ਰ ਫੁਰਮਾਇਆ ਹੈ । ਤਾਂ ਨੁਰੰਗ ਸਾਹ ਕਹਿਆ । ਕਪੀਰਾ ਆਮਦਹਿ ਮੁਸਾਫ਼ਰਿਹਿ । ਉਤ੍ਰ । ਪਾਤਿਸਾਹੀ ਫਾਰਖਤਿ ਵਿਮੈਦ ਆਮਦਹਿ । ਤਾਂ ਕਢਿ ਦੀਆ । ਅਤੇ ਕਹਿਆ ਬਰਾਦਰੀ ਦਾਵਾ ਦਇਆ ਸਿੰਘ ਗੁਰੂ ਚਸਮ ਦੀਦ ਮਹਿ । ਉਤ੍ਰ । ਸੈਫ ਕਮਾਨ ਕਸਹਿ ਜੰਗ ਦਰਿ ਗੁਰੂ ਆਮਦਹਿ ਜਰੂਰ ਬਹਾਦਰਹਿ । ਬੋਲ੍ਯਾ । ਫੌਜ ਹਮ ਹਿਰਜਯਤਹਿ ਕਰਦਮਹਿ । ਉਤ੍ਰ । ਅਲਾਹੀ ਅਜਗੈਬ ਫੌਜ ਜਰ ਆਮਦਹਿ ਆਮਦਹਿ ਰੋਜ ਫੈਲਦਹਿਮਕੇ ਪਾਤਿਸਾਹ ਸਚਹਿ । ਕਾਗਤਿ ਦੇਇ ਕੇ ਵਿਦਾ ਕੀਏ ਹਲੀਮੀ ਜਾਰ ਮਕੇ ਭਾਰੀ ਫਜੀਹੀ-ਤਹਿ । ਖਾਲਸਹਿ ਦਰ ਹਮਹਿ ਸਿਖ ਜਰੀਇਤ ਕਸਾਬਾਸਤਹਿ । ਖਾਲਸਾਹਿ ਫਜੀਅਤਿ ਦਰ ਆਵਦਹਿ ਰੋਜ ਅਨੀਅਤਹਿ ਤਾਂ ਆਦਰ ਭੇਟ ਲੈਕੇ ਆਏ । ਕਪੀਰਾ ਦੀਆ । ਸਿਖਾਂ ਪੁਛਿਆ ਏਹ ਕਿਆ ਹੈ । ਤਾਂ ਗੁਰੂ ਜਾਹਰ ਕਰਿ ਪੁਛਾਈ । ਦਇਆ ਸਿੰਘ ਸੁਣਾਈ । ਸਾਖੀ ਪੂਰੀ ਹੋਈ । 28 । ਬੋਲੋ ਵਾਹਿਗੁਰੂ ਜੀ ।

## ਸਾਖੀ 29

ਏਕ ਬੇਰਿ ਗੁਰੂ ਜੀਕੇ ਹਜੂਰ ਇਕ ਸਿਖ ਬੇਨਤੀ ਕਰੀ । ਸਚੇ ਪਾਤਿਸ਼ਾਹ ਮੈਂ ਸੰਸਾਰ ਵਲੋਂ ਦੁਖੀ ਹਾਂ । ਮੇਰਾ ਕਲਿਆਣ ਕਰੋ । ਮੇਰਾ ਜਨਮ ਮਰਣ ਕਾ ਦੁਖ ਦੂਰਿ ਕਰੋ । ਪਾਪਾਂ ਤੇ ਰਖਿ ਲੇਵੋ । ਮੈਂ ਤੁਹਾਡੀ ਸਤਿਗੁਰਾਂ ਦੀ ਸਰਨ ਆਣ ਪਕੜੀ ਹੈ । ਮੈਂ ਪੜਿਆ ਨਹੀ । ਤਾਂ ਗੁਰੂ ਜੀ ਬਚਨ ਕੀਤਾ ਭਾਈ ਸਿਖਾ ਤੂੰ ਧੰਨ ਹੈ ਜੋ ਤੈਨੂੰ ਵਿਰਾਗ ਹੂਆ ਹੈ । ਭਾਵੇਂ ਥੋੜਾ ਭਾਵੇਂ ਬਹੁਤਾ ਕੁਝ ਪੜਿਆ ਚਾਹੀਏ । ਅਨਪੜਿ ਅੰਧਾ ਜੋ ਚਲੇ ਸਮਝ ਨ ਆਵੈ ਕਾਇ । ਬਾਣੀ ਜਿਨ ਕੀ ਸੁੱਧ ਹੋ ਤਿਸੈ ਮਿਲੈ ਹਰਿ ਰਾਇ । ਭਾਈ ਤੂੰ ਪੜਿਆ ਕਰਿ । ਤਾਂ ਗੁਰੂ ਜੀ ਇਕ ਸਿਖ ਪੜ੍ਹੇ ਨੂ ਸਉਪਿਆ ਅਤੇ ਕਹਿਆ ਇਸ ਸਿਖ ਨੂੰ ਪੜਾਵਣਾ ਪ੍ਰਾਤਿ (ਪ੍ਰੀਤਿ) ਕਰਿ ਕੈ

[1] ੳ ਤੇ ਅ ਪੋਥੀ 'ਦਿਖਲਾਈ'

ਤਾਂ ਉਸ ਸਿਖ ਨੂੰ ਗਿਰੰਥੀ ਲੈ ਗਇਆ। ਤਾਂ ਸਿਖ ਨੂ ਲਗਾ ਪੜਾਵਣ ਬਾਣੀ ਵਿਚੋਂ ਆਨੰਦ ਜੀ ਕੀ ਤੁਕ ਪੜਾਈ।

ਆਨੰਦ ਭਇਆ ਮੇਰੀ ਮਾਏ ਸਤਿਗੁਰੂ ਮੈਂ ਪਾਇਆ।

ਇਹ ਤੁਕ ਪੜੀ ਪ੍ਰੇਮ ਸਾਥ ਪੜਦਾ ਹੀ ਡੇਰੇ ਗਇਆ। ਲੰਗਰੋਂ ਕਦੇ ਪ੍ਰਸਾਦਿ ਛਕ ਜਾਵੈ। ਇਸੀ ਤੁਕ ਪੜਦਿਆਂ ਪ੍ਰਤੀਤ ਵਧਿ ਗਈ। ਜਾਂ ਮਹੀਨੇ ਛੇ ਬੀਤੇ। ਗੁਰੂ ਜੀ ਗਿਰੰਥੀ ਨੂੰ ਪੁਛਿਆ ਸਿਖ ਕੁਛੁ ਪੜਿਆ। ਤਾਂ ਗਿਰੰਥੀ ਬੋਲਿਆ ਉਹ ਇਕ ਤੁਕ ਪੜ ਕਰਿ ਫੇਰ ਨਹੀਂ ਆਇਆ। ਤਾਂ ਗੁਰੂ ਜੀ ਸਿਖ ਭੇਜਿਕੇ ਬੁਲਾਇਆ ਅਤੇ ਪੁਛਿਆ। ਸਿਖਾ ਤੂੰ ਤਾਂ ਪੜਨ ਭੇਜਿਆ ਸੀ। ਤਾਂ ਸਿਖ ਨੇ ਹਥ ਜੋੜਿਕੇ ਕਹਿਆ। ਗੁਰੂ ਜੀ ਇਕ ਤੁਕ ਹੀ ਬਹੁਤ ਹੈ। ਆਨੰਦ ਹੂਆ ਜਬ ਤਬ ਸਤਿਗੁਰੂ ਪਾਇ ਲੀਆ। ਪਿਛੋਂ ਹੋਰ ਪੜ੍ਹਨਾ ਬੇਮੁਖਾਂ ਦਾ ਹੈ। ਤਾਂ ਹਸ ਕਰ ਰਾਜੀ ਹੋ ਬੋਲੇ ਨਿਹਾਲ ਹੂਆ ਸਿਖਾ। ਤੇਰਾ ਜਨਮੁ ਮਰਨ ਕਟਿਆ ਗਿਆ। ਸਾਖੀ ਪੂਰੀ ਹੂਈ। 29। ਬੋਲੋ ਵਾਹਿਗੁਰੂ ਜੀ।

## ਸਾਖੀ 30

ਏਕ ਬੇਰਿ ਗੁਰੂ ਜੀ ਬੋਲੇ ਹਰਿ ਚਰਚਾ ਹੋਂਦੀ ਸੀ। ਭਾਈ ਕਬੀਰ* ਹੂਆ ਤਾਂ ਪਾਤਿਸਾਹ ਕੇੜ੍ਹਾ ਸੀ। ਤਾਂ ਬੁਢੇ ਪੁਰਾਤਮੀ ਬੋਲੇ ਹਿਮਾਊ। ਏਕ ਬੋਲੇ ਪਥੇਰਾ। ਏਕ ਬੋਲੇ ਸਿਕੰਦੂ। ਏਕ ਬੋਲੇ ਮਦਨ ਪਾਲ ਰਾਜਾ ਥਾ। ਜਾਇਨੀਓ ਕਾ ਰਾਜਾ ਸੀ ਬਡਾ ਚਿਰ ਹੂਆ ਝਗੜਾ ਵਧਿਆ ਪਰ ਸਾਰ ਨਹੀਂ ਜਾਨਿਆ ਗਇਆ। ਤਾਂ ਗੁਰੂ ਜੀ ਸੁਣਦੇ ਰਹੈ। ਅਪੜ ਕਿਉਂ ਨਹੀਂ ਸਕੀਏ ਹਰਿ ਜਨਹੈਂ ਊਚੇ। ਜਾਤਿ ਵਰਣ ਪਾਤਸਾਹੀਆਂ ਸਭ ਹੀ ਰਹੇ ਨੀਚੇ। ਤਾਂ ਸਭੀ ਲੋਕ ਚੁਪਾਤੇ ਹੁਏ। ਸਿਖਾਂ ਪੁਛਿਆ ਸਚੇ ਪਾਤਿਸਾਹ ਕਿਉਂ ਪੁਛਿਆ ਅਤੇ ਪਾਪ ਹੀ ਕਹੋ। ਤਾਂ ਗੁਰੂ ਜੀ ਬੋਲੇ ਸਿਖੋ ਨਾਮ ਕੀ ਮਹਿਮਾ ਐਸੀ ਹੀ ਹੈ। ਕਬੀਰ ਜੁਲਾਹਾ ਕੰਗਾਲ ਉਸ ਨੂੰ ਸਭ ਕੋਈ ਜਾਣਦਾ ਹੈ। ਅਤੇ ਪਾਤਿਸ਼ਾਹ ਲਖਾਂ ਦੌਲਤਾਂ ਜਹਾਨ ਦੀ ਪਾਤਿਸਾਹੀ ਵਾਲਾ ਉਸਨੂੰ ਜਾਣਦਾ ਕੋਈ ਨਹੀਂ। ਦੇਖੋ ਨਾਮ ਦੀ ਮਹਿਮਾਂ ਕਬੀਰ ਦੀ ਵੇਰੀ ਪੰਡਿਤ ਸ਼ਾਹ ਜੋਤਸ਼ੀ ਵੈਦ ਰਾਜਾ ਪਾਤਿਸਾਹ ਹਜਾਰਾ ਹੀ ਹੂਏ। ਪਰ ਜਾਣੇ ਨਹੀਂ ਜਾਂਦੇ। ਨਾਮ ਕਾ ਪ੍ਰਤਾਪ ਐਸਾ ਕਬੀਰ ਨੂੰ ਗਿਆਨੀ ਸਿੱਧ ਪੁਕਾਰਦੇ ਹੈਨ। ਧੰਨ ਨਾਮ ਹੈ। ਸਿਖੋ ਸਾਹ ਸਿਕੰਦੂ ਹੈਸੀ। ਗਰਜ ਕੇ ਹਿੰਦ ਵੀ ਜਿਤੀ ਸੀ। ਉਸ ਕਰਾਮਾਤ ਦੇਖ ਕੇ ਸਲਾਮ ਕਦਮ ਬੰਦਗੀ ਕਰੀ ਸੀ। ਸਿਖੋ ਨਾਮ ਜਪੈਗਾ ਸੋ ਗੁਰੂ ਕਾ ਸਿਖ। ਨਾਮ ਜਪਣਾ ਅਤੇ ਟਹਲ ਕਰਣੀ ਹਥਾਂ ਸੌ। ਸਾਖੀ ਪੂਰੀ ਹੋਈ। 30। ਬੋਲੋ ਵਾਹਿਗੁਰੂ ਜੀ।

## ਸਾਖੀ 31

ਏਰ ਬੇਰਿ ਗੁਰੂ ਜੀ ਦੀਵਾਨ ਵਿਚ ਬੈਠੇ ਥੇ। ਏਕ ਸਿਖ ਕਹਿਆ (ਸੰਸਾਰ ਤੋਂ) ਤਰਣ ਦਾ ਉਪਾਇ ਸੁਖਾਲਾ ਗੁਰੂ ਜੀ ਕਹੀਏ। ਸਾਸਤ੍ਰ ਪੰਡਿਤ ਵਿਖਮ ਮਾਰਗ ਬਤਾਂਵਦੇ ਹੈਨ। ਤਾਂ ਗੁਰੂ ਜੀ ਬਚਨ ਕੀਤਾ ਤਰਣ ਬਹੁਤਾ ਸੁਖਾਲਾ ਹੈ। ਧੰਧਾ ਧਾਵਤ ਰਹਿ ਗਇਆ ਫੇਰ ਕਹਿਆ। ਮਨ ਸੀਤਲ ਭਇਆ ਤੀਜਾ ਭਾਂ ਭੀਰੀ ਕੇ ਪਾਂਖ ਪੜਦਾ ਬਿਨ ਪੇਖੇ ਦੂਰਾਇਓ। ਬਚਨ ਹੂਆ ਸਿਖਾ ਰਾਮ (ਰਾਮ) ਕਹਿਆ ਕਰਿ। ਪਿਛਲੇ ਪਾਪ ਕਟੇਂਗੇ। ਅਤੇ ਮਰਣ ਚਿੱਤ ਰਖਣਾਂ ਅਗੇ ਪਾਪ ਨਹੀਂ ਹੋਣੇ ਕੇ। ਸਾਖੀ ਪੂਰੀ ਹੋਈ। 31। ਬੋਲੋ ਵਾਹਿਗੁਰੂ ਜੀ।

## ਸਾਖੀ 32

ਏਕ ਬੇਰਿ ਇਕ ਸਿਖ ਨੂੰ ਤੁਰਕ ਪਕੜਿ ਲੈ ਗਏ। ਜਾਇ ਕਰਿ ਸੁੰਨਤ ਕਰੀ ਅਤੇ ਕਲਮਾ ਪੜਾਇ ਕਰ ਸ਼ਰਾ ਕੀਤੀ। ਕੇਸ ਦੂਰ ਕਰਿ ਦੀਏ ਪਰ ਸਿਖ ਦਾ ਮਨ ਨਾ ਡੁਲਿਆ (ਡੋਲਿਆ)। ਲਗਾ ਅੰਦਰਿ ਗੁਰੂ ਗੁਰੂ ਜਪਣ। ਖਾਣਾ ਬੀ ਖਵਾਇ ਦਿਤਾ। ਗੁਸਲ ਕੀਆ। ਸ਼ਰਾ ਕਰ ਛੋਡਿ ਦੀਆ। ਰਹਰਾਸਿ ਦੇ ਵੇਲੇ ਸਿਖ ਆਇਆ ਹਜ਼ੂਰ। ਮੱਥਾ ਟੇਕਿ ਕੇ ਕਹਿਆ ਜੀ ਪਾਤਿਸ਼ਾਹ ਮੈਂ ਸਿਖ ਹਾਂ। ਲੜਾਈ ਵਿਚ ਮੈਂ ਲੜਦਾ ਡਿਗ ਪਇਆ। ਅਤੇ ਬਿਹੋਸ਼ ਹੀ ਹੋ ਗਇਆ। ਤਾਂ ਮੈਨੂੰ ਤੁਰਕ ਲੇ ਗਏ। ਜਾਇਕੇ ਸ਼ਰਾ ਕੀਤੀ। ਹੁਣ ਮੈਂ ਕੀ ਕਰਾਂ ਧਰਮ ਸਿਖੀ ਦਾ ਅਤੇ ਹਿੰਦੂ ਦਾ ਜਿਵੇਂ ਮੇਰਾ ਰਹੇ ਤਿਵੇਂ ਰਖਿਆ ਕਰੋ। ਨਹੀਂ ਤਾਂ ਮੈਂ ਚਿਖਾ ਬਣਾਇਕੇ ਸੜਾਂਗਾ। ਤਾਂ ਗੁਰੂ ਜੀ ਕਹਿਆ ਕੀਕੂੰ ਕਰੀ ਸ਼ਰਾ। ਤਾਂ ਸਿਖ ਬੋਲਿਆ ਮੇਰੀ ਸੁਨੰਤ ਕਰੀ ਅਤੇ ਕਲਮਾ ਨਿਵਾਜ ਖਾਣਾ ਖਵਾਇਆ। ਕੇਸਾਂ ਦੀ ਬੇਅਦਬੀ ਕਰੀ। ਤਾਂ ਗੁਰ ਜੀ ਬਚਨ ਕੀਤਾ ਤੂੰ ਸਿਖਾ ਮੁਸਲੀ ਦਾ ਸੰਗ* ਤਾਂ ਨਹੀਂ ਕਰਿਆ। ਕਹੁ ਸਚੁ ਤਾਂ ਸਿਖ ਬੋਲਿਆ ਨਾਹੀਂ ਜੀ ਸੰਗ ਤੇ ਬਚਾਇਆ ਤੁਸਾਂ। ਬਚਨ ਹੂਆ ਪ੍ਰਸਾਦ ਕਰਵਾਇ ਕੜਾਹ ਪ੍ਰਸਾਦ ਵੰਡਿ ਦੇਹੁ। ਸਿਖਾਂ ਨੂੰ ਛਕਾਇ ਦੇਹਿ। ਤੂੰ ਖਰਾ ਸਿਖ ਤੇਰੀ ਭੁਜਾ ਗੁਰੂ ਕਿਆਂ ਪਕੜੀ ਤਾਂ ਸਿਖਾਂ ਹਜ਼ੂਰ ਕਹਿਆ ਪ੍ਰਛਣਾ ਕੀਤਾ। ਪਾਤਿਸ਼ਾਹ ਮੁਸਲਮਾਨ ਕਿਕੂੰ ਹੋਂਦਾ ਹੈ ਅਤੇ ਨਹੀਂ ਹੁੰਦਾ। ਤਾਂ ਗੁਰੂ ਜੀ ਬਚਨ ਕੀਤਾ ਜੋਰ ਕੀ ਸ਼ਰਾ ਵੈਰੀ ਕਰਦੇ ਆਹੇ (ਆਏ)। ਇਨ੍ਹਾਂ ਗੱਲਾਂ ਸੁਨਤਾਂ ਤੇ ਮੁਸਲਮਾਨ ਨਹੀਂ ਹੁੰਦਾ। ਸਿਖੋ ਕਾਮੀ ਹੋਇ ਕੇ ਜਬ ਸੰਗ ਕਰਤਾ ਹੈ ਤਾ ਮਨ ਰਲ ਜਾਂਦਾ ਹੈ। ਤਾਂ ਹੀ ਮੁਸਲਮਾਨ ਹੁੰਦਾ ਹੈ। ਮਨ ਹੀ ਕਾਰਣ ਹੈ। ਜੋਰ ਤੇ ਭਾਵਨਾ ਨਹੀਂ ਫਿਰਦੀ। ਜੋ ਮੇਰਾ ਸਿਖ ਮੁਸਲਮਾਨੀ ਤੀਵੀਂ ਸਾਥ ਏਕ ਬਾਰ ਭੋਗ ਕਰੇਗਾ ਸੋ ਸਿਖ ਨਹੀਂ। ਹਿੰਦੂ ਧਰਮ ਵਾਲਾ ਤੁਰਕਾਨੀ ਤੇ ਬਚੇਗਾ। ਸੋ ਤਰਿਆ ਜਾਣੀਏ। ਜੋ ਬਿਗਾਨੀ ਨਾਰੀ ਭੋਗਕੇ ਪਛਤਾਇਕੇ ਪ੍ਰਾਇਚਿਤ ਕਰਿਵਾਇ ਦੇਵੈਗਾ। ਅਥਵਾ ਗੁਰੂ ਜੀ ਕੇ ਸਿਖਾ ਬਖਸਾਵੈ। ਸੋ ਤੋ ਬਖਸਿਆ ਜਾਵੈਗਾ। ਅਤੇ ਮੁਸਲਮਾਨੀ ਕਾ ਭੋਗਣ ਵਾਲਾ ਮੁਸਲਮਾਨ ਪਕਾ ਹੁੰਦਾ ਹੈ। ਕਦੇ ਨਾ ਬਖਸ਼ੀਏਗਾ। ਜੇਕਰ ਅਨਜਾਣ ਪਹਲੇ ਭੁਲੇ। ਅਤੇ ਪਿਛੋਂ ਸਿਖ ਹੋਵੈ ਤਾਂ ਭੀ ਛੂਟਾ। ਤਾਂ ਸਿਖਾਂ ਪੁਛਿਆ ਜੀ ਪਾਤਿਸਾਹ ਤੁਰਕ ਤਾਂ ਹਿੰਦਵਾਨੀਆਂ ਨੂੰ ਭੋਗਦੇ ਹਨ। ਸਿਖ ਬਦਲਾ ਕਰਨ ਤਾਂ ਭਲਾ ਹੈ। ਕਿਉਂ ਮਨੈ ਕਰਿਆ ਗੁਰਾਂ ਸਾਸਤ੍ਰਾਂ ਤਾਂ ਬਚਨ ਕੀਤਾ[1] ਭਾਈ ਸਿਖੋ ਇਹ ਪੰਥ ਅਸਾ ਉਚੇ ਖੜਨਾ ਹੈ ਨੀਵਾਂ ਨਹੀਂ ਖੜਨਾ। ਅਤੇ ਮਹੰਮਦ ਨੇ ਭੂਤਾਂ ਦਾ ਪੰਥ ਸਮਾਲਿਆ ਹੈਗਾ*। ਏਸ ਤੇ ਨੀਚ ਕੀ ਰੀਸ ਨਹੀਂ ਕਰਨੀ। ਬਚਨ ਸਾਸਤ੍ਰੋਂ ਕਾ ਗੁਰੂ ਜੀ ਕੋ ਆਜ਼ਮਾ ਤੇ ਮਾਨਣਾ ਹੀ ਜੋਗ ਹੈ। ਸਾਖੀ ਪੂਰੀ ਹੋਈ। 32। ਬੋਲੋ ਵਾਹਿਗੁਰੂ ਜੀ।

## ਸਾਖੀ 33

ਏਕ ਬੇਰਿ ਗੁਰੂ ਜੀ ਬੈਠੇ ਥੇ ਤਾਂ ਹੋਲਾ ਕੀਆ ਗਿਆਨੀਆਂ ਧਿਆਨੀਆਂ ਸਿਖਾਂ ਬੜਾ ਕੌਤੂਹਲ ਕੀਆ ਰੰਗ ਰਾਗ ਤਮਾਸੇ ਸੁਵਾਂਗ ਕਰਿ ਕਰਿ ਗੁਰੂ ਜੀ ਪਾਸਿ ਲਿਆਵੈ। ਗੁਰੂ ਜੀ

---

[1]ਓ ਤੇ ਅ ਪੋਥੀ 'ਹੋਇਆ'

ਦੇਖੇਂ ਜਗਤ ਕੀ ਕਿਰਿਆ। ਤਾਂ ਹੋਲੀ ਪਿਛੋਂ ਲੋਕਾਂ ਸੰਗਤਿ ਦਿਆਂ ਬੇਨਤੀ ਕੀਤੀ ਜੀ ਸਚੇ ਪਾਤਿਸਾਹੁ ਬਡਾ ਉਤਸਾਹ ਹੂਆ। ਏਸ ਮੇਲੇ ਵਿਚ ਦੋ ਸਿਖਣੀਆਂ ਸੰਗਤਿ ਦੀਆਂ ਵਗ ਗਈਆਂ। ਤਾਂ ਬਚਨ ਹੂਆ ਇਹ ਮੇਲੇ ਏਸੇ ਵਾਸਤੇ ਬਣੇ ਹੈਨ। ਏਕ ਲਾਭ ਦਰਸਨ ਕਰਣਾ ਸਾਤ ਪੁਰਖਾਂ ਦਾ। ਵਹੁ ਭੀ ਤੀਰਥ ਉਤਸਾਹ ਮਹੋਛਿਆਂ ਵਿਚ ਆਂਵਦੇ ਹੈਨ ਜੀਆਂ ਦਾ ਸੁਭਾਵ ਪਰਖਣ ਅਤੇ ਪਾਪ ਨਿਵਾਰਣ ਸੁਧਾ ਵਾਲਿਆਂ ਦੇ। ਅਤੇ ਵਿਗੜ ਬਹੁਤੇ ਜਾਂਦੇ ਹੈਨ। ਕੋਈ ਫਲ ਖਟ ਲੇ ਜਾਂਦੇ ਹੈਨ। ਸਿਖੋ ਗੁਰੂ ਜੀ ਕੀ ਪ੍ਰਸੰਨਤਾ ਏਕ ਰਸ ਹੈ ਸਦਾ। ਜਾ ਰਹਣਾ ਨਾਹੀ ਏਤ ਜਗ ਤਾਂ ਕਾਹੇ ਗਰਬੇ ਹੰਢੀਐ। ਭਾਈ ਮਰ ਜਾਨਾ ਮਾਣਾ ਕੇਹਾ। ਜਿਨਾ ਨੂ ਲਿਵ ਲਾਗ ਰਹੀ ਹੈ। ਤਿਨਾਂ ਨੂ ਕਿਛ ਭਲਾ ਨਹੀਂ ਲਗਦਾ। ਗੁਰੂ ਜੀ ਕਾ ਦਰਬਾਰ ਸੀਸੇ ਵਾਂਗੂ ਹੈ। ਸੀਸੇ ਮੈਂ ਜੈਸਾ ਮੁਖ ਕਰਿ ਦੇਖੈ ਤੈਸਾ ਦਿਖਾਂਵਦਾ ਹੈ। ਸੀਸੇ ਨੂੰ ਹਰਖ ਸੋਗ ਨਹੀਂ। ਤਿਵੇਂ ਗੁਰੂ ਕੂ ਮਹਾਂ ਪੁਰਖਾਂ ਦਾ ਚਲਣ ਹੈ। ਜੈਸਾ ਜੈਸਾ ਕਰਿ ਸੇਵੈ ਤੈਸਾ ਤੈਸਾ ਭਾਵ ਪੂਰਾ ਹੁੰਦਾ ਹੈ। ਪਰ ਐਸਾ ਜਾਨਣਾ ਹਿੰਦੂਆਂ ਕੇ ਬਡੇ ਰਾਹ ਵਿਗਾੜ ਗਏ ਹੈਨ। ਅਤੇ ਮੁਸਲਮਾਨ ਰਾਹ ਸਵਾਰ ਗਏ ਹੈਨ। ਜਾਂ ਦਿਨ ਆਂਵਦਾ ਹੈ ਪੀਰ ਫਕੀਰਾਂ ਦਾ ਤਾਂ ਰੁਦਨ ਕਰਦੇ ਹੈਨ। ਕਹਦੇ (ਕਹਿੰਦੇ) ਹੈਨ ਹਮਾਰੇ ਬਡੇ ਐਸੀ ਕਰਿ ਗਏ! ਹਮ ਸੌ ਬਣਤੀ ਨਹੀਂ। ਹਮ ਗਾਫਲ ਹਾਂ[1] ਖੁਦਾਇ ਤੇਰੀ ਪਨਾਹ ਰਖ ਲੇਵੀਂ ਅਤੇ ਹਿੰਦੂਆਂ ਦੇ ਦਿਨ ਹੋਲੀ ਲੋੜੀ ਦਿਵਾਲੀ ਹੋਰ ਤਿਹਾਰਾਂ ਦੇ ਤਿਹਾੜੇ ਆਂਵਦੇ ਹੈਨ ਤਾਂ ਖਰਾਬਾਤੀ ਅਤੇ ਗਾਲੀ ਨਾਰੀ ਪੁਰਖ ਖਿਲਜ ਹੋਂਦੇ ਹੈਨ। ਸਿਖੋ ਬੰਦਗੀ ਵਾਲੇ ਦੁਹਾਂ ਜਹਾਨਾਂ ਤੇ ਸੁਖੀ। ਅਤੇ ਹੋਰ ਆਪਣੀ ਆਪਣੀ ਸ਼ਰਾ ਵਿਚ ਬਧੇ। ਪਸ਼ੂਆਂ ਵਾਂਗੂ ਪਏ ਜਨਮਦੇ ਮਰਦੇ ਹੈਨ। ਭਾਈ ਸਿਖੋ ਬਿਨਾਂ ਕਰਨੀ ਤਰਦਾ ਨਹੀਂ। ਹਸਦਿਆਂ ਟਪਦਿਆਂ ਪਰਮੇਸ਼ਰ ਰੀਝਦਾ ਨਹੀਂ। ਮਰ ਮਰ ਕੇ ਲੋਕ ਪਛਤਾਵੇਂਗੇ। ਜਾਣੇ ਤਬ ਅੰਧ ਜਾਂ ਸਿਰ ਪਉਸੀਆਂ। ਸਿਖੋ ਨਾ ਕ੍ਰਿਸ਼ਨ (ਕਰਿਸ਼ਨ) ਅਤੇ ਨਾ ਰਾਮ ਤਾਰਦਾ ਹੈ। ਆਪ ਨੂੰ ਸਮਝੇਗਾ ਤਾਂ ਪੂਜਾ ਧਰਮ ਥਾਂਇ ਪਉਸੀ। ਸਾਖੀ ਪੂਰੀ ਹੋਈ। 33। ਬੋਲੋ ਵਾਹਿਗੁਰੂ ਜੀ।

## ਸਾਖੀ 34

ਏਕ ਬੇਰ ਗੁਰੂ ਜੀ ਊਚੀ ਠੋਰ ਬੈਠੇ ਥੇ। ਸੰਗਤ ਬਡੀ ਜੁੜੀ ਭੀੜ ਹੂਈ। ਏਕ ਸਿਖਣੀ ਆਵੈ ਮੂਹ ਢਾਪਿਆ (ਢਕਿਆ) ਹੂਆ ਅਤੇ ਮੁੜ ਜਾਵੈ। ਭੀੜ ਪੁਰਖਾਂ ਦੀ ਸੀ। ਤਾਂ ਗੁਰੂ ਜੀ ਅਰਦਾਸੀਏ ਸਿਖ ਨੂੰ ਭੇਜ ਕੇ ਬੁਲਾਈ ਹਜੂਰ ਤਾਂ ਉਹਦੇ ਘਰ ਦੇ ਹਜੂਰ ਅਗੇ ਹੀ ਬੈਠੇ ਥੇ। ਤਾਂ ਘੁੰਡ ਕਢਿਆ ਗੁਰੂ ਜੀ ਅਗਾੜੀ ਮਥਾ ਟੇਕਿ ਕੇ ਖੜੀ ਹੋ ਰਹੀ। ਤਾਂ ਬਚਨ ਹੋਇਆ ਸਿਖਣੀਏ ਕਿਉਂ ਕਹੁ ਗੁਰੂ ਕੇ ਤੋ ਜਾਣਦੇ ਹੈਨ ਤੈਨੂੰ। ਪਰ ਸੰਗਤ ਨੂੰ ਜਾਹਰ ਹੋਵੇ। ਤਾਂ ਸਿਖਣੀ ਹਥ ਜੋੜਕੇ ਬੋਲੀ। ਜੀ ਸਚੇ ਪਾਤਿਸਾਹ ਮੇਰੇ ਮਾਇ ਪਿਉ ਰਾਇਪੁਰ ਕੇ ਸੇ। ਤਾਂ ਮੈਂ ਕੁਆਰੀ ਸਾਂ ਇਕ ਸਾਧ ਸਾਡੇ ਘਰੁ ਆਇਆ ਮੇਰੀ ਮਾਇ ਨੇ ਬਡੀ ਟਹਲ ਕਰੀ ਬਡਾ ਬੁਢਾ ਸੀ। ਮੇਰੀ ਮਾਇ ਭੀ ਪਿਉ ਬੀ ਲਗੇ ਸੇਵਣ ਓਹੁ ਪਾਂਚ ਬਰਸ ਰਹਿਆ ਤਾਂ

[1] ੳ ਤੇ ਅ ਪੋਥੀ 'ਹੈ'

ਮੈਂ ਭੀ ਸੇਵਾਂ ਕਰਾਂ ਅਤੇ ਕਥਾ ਸੁਣਾਵੈ ਸਾਧ ਮੈਂ ਭੀ ਸੁਣਿਆਂ। ਤਾਂ ਗੁਰੂ ਜੀ ਮੈਂ ਵਿਆਹੀ ਖਤ੍ਰੀ ਦਾ ਬੇਟਾ ਬਰਸਾਣੇ ਦਾ ਉਸ ਦੀ ਮੈਂ ਸਿਖਣੀ ਹਾਂ। ਸਿਖ ਬੀ ਭਲਾ ਗੁਰਮੁਖਿ ਆਏ ਗਏ ਸਿਖ ਨੂ ਘਰ ਲੈ ਆਂਵਦਾ ਹੈ। ਅਤੇ ਮੈਂ ਪ੍ਰੀਤਿ ਕਰਕੇ ਪ੍ਰਸ਼ਾਦਿ ਪੀਸ ਪਕਾਇਕੇ ਛਕਾਇਕੈ ਖੁਸ਼ੀ ਲੇਦੀ (ਲੈਂਦੀ) ਹਾਂ। ਤਾਂ ਮੇਰੀ ਭਰਤਾ ਸਾਥ ਬਣ ਰਹੀ ਹੈ। ਖਾਂਵਦ ਨੂੰ ਮੈਂ ਜਾਣਦੀ ਹਾਂ। ਗੁਰੂ ਭੀ ਪ੍ਰਮੇਸ਼ਰ ਭੀ। ਮੈਂ ਸੁਣ ਰਖਿਆ ਸੀ ਸਾਧ ਤੇ। ਨਾਰੀ ਕਾ ਆਸਰਾ ਭਰਤਾ ਹੀ ਹੈ। ਤਾਂ ਗੁਰੂ ਜੀ ਮੇਰੇ ਦੇਵਰ ਜੇਠ ਸੌਹਰਾ ਖਾਵਦ ਪੁਤ੍ਰ ਸਨ ਜਨਾਨੀਆਂ ਸਦਾ ਦਰਸਨ ਨੂੰ ਆਵਣ। ਮੈਂ ਕਦੇ ਪਾਪਣ ਤੁਮਾਰਾ ਗੁਰਾਂ ਦਾ ਦਰਸ਼ਨ ਨ ਕੀਤਾ। ਮੈਂ ਚਿਤਾਂਵਾਂ ਗੁਰਾਂ ਦੇ ਸਿਖਾਂ ਨੂ ਸੇਵਨੀ ਹਾਂ। ਮੇਰੇ ਪਿਛੋਂ ਕਉਣ ਸੇਵਾ ਕਰੇਗਾ[1] ਤਾਂ ਮੈਨੂੰ ਬਹੁਤੁ ਕੁਟੰਬੀ ਲੇ ਆਂਵਦੇ ਹੂਏ। ਮੇਰੇ ਖਾਵੰਦ ਦੀ ਭੀ ਮਰਜੀ ਨ ਸੀ। ਆਈ ਮੇਰਾਂ ਧਿਆਨ ਲੰਗਰ ਹੀ ਵਿਚ ਹੈਗਾ। ਅਗੇ ਦੇਖੀ ਭੀੜ ਮੁੜੀ ਵਿਚਾਰਿਆ ਮੈਨੂੰ ਪਾਪਣ ਨੂੰ ਦਰਸ਼ਨ ਕਹਾਂ ਚਲਾਂ ਸੇਵਾ ਹੀ ਕਰਾਂਗੀ। ਇਤਨੇ ਮੈਂ ਸਿਖ ਗਇਆ। ਜਾ ਕਹਿ ਓਸ ਸਿਖਣੀਏ ਗੁਰੂ ਕਿਆਂ ਬੁਲਾਈ ਹੈਂ। ਤਾਂ ਮੈਂ ਖੁਸੀ ਹੋ ਗਈ ਮੇਰੇ ਪਰ ਦਇਆ ਕੀਤੀ ਜੀ। ਹੁਕਮ ਹੋਵੇ ਸੋ ਕਰਾਂ। ਤਾਂ ਗੁਰੂ ਜੀ ਬੋਲੇ ਸਿਖਣੀਏ ਤੂੰ ਧੰਨ ਹੈ। ਧੰਨ ਤੇਰੇ ਪੇਕੇ। ਧੰਨ ਤੇਰੇ ਸਾਹੁਰੇ ਜੋ ਤੁਧ ਇਕ ਵੇਰੀ ਸੁਣਕੇ ਸਿਦਕ ਭਰਤੇ ਦਾ ਅਤੇ ਸੇਵਾ ਦਾ ਰਖਿਆ। ਅਸੀਂ ਬੀ ਤੇਰੀ ਭੇਟ ਕਰਾਂਗੇ[2]। ਪਰ ਭਰਤਾ ਤੇਰਾ ਜਾਂ ਆਵੇਗਾ। ਹੁਣ ਦੇਵੀ ਤੂੰ ਜਾਹਿ ਤੇਰੀ ਭਾਵਨਾ ਪੂਰੀ। ਤੂੰ ਘਰ ਹੀ ਰਹੀ ਅਤੇ ਸੇਵਾ ਹੀ ਕਰਿਆ ਕਰ। ਓਹੁ ਰਾਹ ਗੁਰੂ ਕੇ ਮਿਲਣੇ ਕਾ ਸੂਧਾ ਹੈ। ਸਾਖੀ ਪੂਰੀ ਹੋਈ।34। ਬੋਲ ਵਾਹਿਗੁਰੂ ਜੀ।

## ਸਾਖੀ 35

ਤਾਂ ਭਲਕ ਹੋਇਆ ਤਾਂ ਸਿਖਨੀ ਭਰਤੇ ਕੇ ਸਾਥ ਆਇ[3] ਖੜੀ ਰਹੀ। ਗੁਰੂ ਜੀ ਪੁਛਿਆ। ਸਿਖਣੀਏ ਤੂੰ ਸਿਖਣੀ ਕਿਸ ਦੀ ਹੈ[4]। ਤਾਂ ਸਰਮਾਇਕੇ ਬੋਲੀ ਪਾਤਿਸ਼ਾਹ ਗੁਰੂ ਕੇ ਅਜਾਂਣ ਹੋਵੈ ਤਾਂ ਮੈਂ ਬਤਾਵਾਂ। ਸਬ ਸੰਗੀਤ ਹਜੂਰ ਗੁਰੂ ਕੇ ਹੈ। ਤਾਂ ਗੁਰੂ ਜੀ ਬੋਲੇ ਸਿਖਾ ਸਿਖਣੀ ਤੇਰੀ ਹੈ। ਤਾਂ ਸਿਖ ਬੋਲਿਆ।

ਤਨ ਮਨ ਧਨ ਗੁਰੂ ਕਾ ਸਬੇ ਮਮਤਾ ਛੋਡੀ ਦੂਰ।
ਦੇਹ ਸੰਜੋਗੀ ਨਾਰ ਹੈ ਸਿਖ ਸਿਖਾ ਕੀ ਧੂਰ।

ਤਾਂ ਬਚਨ ਹੂਆ ਸਿਖਾ ਤੈਨੂੰ ਖਬਰ ਨਹੀਂ ਹੋ ਜਾਵੈਗੀ। ਸਿਖਾ ਤੂੰ ਪਿਛਲੇ ਜਨਮ ਕਬੀਰ ਭਗਤਿ ਸਾਂ। ਏਹ ਸਿਖਣੀ ਲੋਈ ਸੀ। ਤੈਂ ਏਕੁ ਦਿਨ ਕਹਿਆ ਲੋਈਏ। ਜਨਮ ਪਾਇਕੇ ਕਿਆ ਖਟਿਆ। ਤਾਂ ਲੋਈ ਬੋਲੀ ਅਜੇ ਮੇਰੀ ਸੇਵਾ ਦੀ ਰੀਝ ਹੈ। ਕਬੀਰ ਬੋਲੇ ਗ੍ਰੇਹੀ ਕਾ ਰਾਹ ਏਹ ਨਹੀਂ। ਜੋ ਮਰਜੀ ਭਰਤਾ ਦੀ ਸੋ ਨਾਰੀ ਕਰਨੀ। ਤੂੰ ਜਨਮ ਖਤ੍ਰੀ

---

[1] ਓ ਤੇ ਅ ਪੋਥੀ 'ਕੌਣ ਸੇਵਾ ਕਰੇਗਾ ਮੇਰੇ ਪਿਛੋਂ'
[2] ਕਈਆਂ ਛਪੀਆਂ ਹੋਈਆਂ ਪੋਥੀਆਂ ਵਿਚ 'ਟੇਕ' ਅੰਕਿਤ ਹੈ।
[3] ਓ ਤੇ ਅ ਪੋਥੀ 'ਆਨਿ'
[4] ਓ ਤੇ ਅ ਪੋਥੀ 'ਤੂੰ ਕਿਸ ਦੀ ਸਿਖਣੀ ਹੈ'

ਦੇ ਜਾਹਿ ਤੇਰੀ ਵਾਸਨਾ ਨਾਨਕ ਕੇ ਪੰਥ ਵਿਚ ਗੁਰੂ ਕੇ ਬਚਨਾ ਦਰਸ਼ਨ ਤੇ ਉਧਾਰ ਹੋਵੇਗਾ। ਤਾਂ ਲੋਈ ਚਰਨੋਂ ਗਿਰੀ ਤੁਮ ਬੀ ਦਾਸੀ ਕੋ ਮਤਿ ਤਿਆਗੋ। ਕਬੀਰ ਬੋਲਿਆ ਸਾਧਣੀਏ ਸੇਵਾ ਹੀ ਕਰਨੀ ਹੈ। ਤੇਰੀ ਭਾਵਨਾ। ਤਾਂ ਜਨਮ ਹੂਆ ਅਤੇ ਖਬਰ ਨਹੀ ਰਹੀ। ਕਿਉ ਉਹ ਸਮਾ ਪਿਛਲਾ ਸੀ। ਹੁਣ ਗੁਰੂ ਬਿਨਾਂ ਜਾਗਦਾ ਨਹੀਂ। ਇਤਨੀ ਕਹਿ ਕੇ ਪ੍ਰਸਾਦਿ ਕੜਾਹ ਗੁਰੂ ਜੀ ਨੈ ਦੀਆ। ਸਿਖ ਸਿਖਣੀ ਨੂੰ ਕਹਿਆ ਛਕੋ। ਜਾ ਮੂਹ ਪਾਇਆ ਤਾਂ ਕਪਾਟ ਖੁਲੇ। ਜਾਗੇ ਪਿਛਲੀ ਖਬਰ ਹੂਇ ਗਈ ਆਹੀ ਤਾਂ ਹੋਰ ਬੇਨਤੀ ਕੀਤੀ[1] ਗੁਰੂ ਜੀ ਬਚਨ ਹੋਵੈ। ਤਾਂ ਗੁਰੂ ਜੀ ਬੋਲੇ ਜਾ ਬੀੜ ਕਰੀ ਸੀ ਤਾਂ ਤੁਸੀਂ ਬਿਦੇਹ ਦਰਸਨ ਦੀਆ ਸੀ। ਹੁਣ ਸਦੇਹ ਹੋ ਆਏ ਹੋ। ਪਿਛਲੀ ਬਾਣੀ ਸੁਣਾਵੋ। ਜੁ ਸਿਖਾਂ ਨੂੰ ਪ੍ਰਤੀਤ ਹੋਵੈ। ਸ਼ਬਦ ਕਬੀਰ ਜੀ ਨੇ ਪੜ ਸੁਣਾਏ। ਤਾ ਸਿਖਾਂ ਕਹਿਆਂ ਬਚਨ ਕਰੋ। ਤਾਂ ਬਚਨ ਹੂਆ। ਸਬ ਭਗਤਾਂ ਦਾ ਕਬੀਰ ਸ੍ਰਿਦਾਰ ਹੈਗਾ। ਏਹ ਪੰਥ ਗੁਰੂ ਕਿਆਂ ਬੀ ਕੀਤਾ ਹੈ। ਸਬ ਸਿਖਾਂ ਦੇ ਘਰ ਹੋ ਉਤਰੋ। ਧਰਮ ਰਖਣ ਵਾਸਤੇ ਪੰਥ ਹੈ। ਕਲਿਜੁਗ ਕਾ ਨਿਰਬਾਹੁ ਕਰਨਾ। ਤਾਂ ਸਿਖ ਸਿਖਣੀ ਜਾਗ ਕੇ ਘਰਿ ਗਏ। ਧਿਆਨ ਜੋਗੂ ਲਗੇ ਕਰਣ। ਬਚਨ ਗੁਰੂ ਜੀ ਕਾਂ ਮਾਨਿ ਸੇਵਾ ਲਗੇ ਕਰਣ[2]। ਸਾਖੀ ਪੂਰੀ ਹੋਈ। 35। ਬੋਲੋ ਵਾਹਿਗੁਰੂ ਜੀ।

## ਸਾਖੀ 36

ਏਕ ਬੇਰਿ ਫ਼ੌਜਾਂ ਚਢੀਆ (ਚੜੀਆਂ) ਤੁਰਕਾਂ ਦੀ (ਦੀਆਂ) ਦੀਨਾ ਬੇਗ* ਮੁਗਲ ਚੜਾਇ ਲਿਆਏ ਭੀਮ ਚੰਦ* ਮਦਨ ਪਾਲ ਬੀਰ ਸਿੰਘ ਜਸਪਾਲੀਆਂ (ਜਸਵਾਲੀਆ) ਸਿਰ ਮੌੜੀਆ (ਸਰਮੁਰੀਆ) ਦਸ ਹਜ਼ਾਰ ਤੁਰਕਾਂ ਕਾ ਅਸਵਾਰ ਆਏ ਬਡੀ ਲੜਾਈ ਹੂਈ ਗੁਰੂ ਜੀ ਤਰਗਸ ਤਰਵਾਰ ਬਖਤਰ ਪਹਰੇ ਨੀਲੇ ਘੋੜੇ ਪਰ ਚੜੇ ਤਾਂ ਦਿਨ ਸੰਗਤਿ ਜੁੜ ਰਹੀ ਸੀ। ਏਕ ਨਾਲੇ ਆਰ ਪਾਰ ਲੜਾਈ ਮੈਂ ਜੁਝੇ (ਜੂਝੇ) ਤੁਪਕ ਤਲਵਾਰ ਕਮਾਨ ਕੜਕੀ। ਸਿਖਾਂ ਲੜਾਈ ਤੋਲੀ ਤੁਰਕਾਂ ਢੇਰ ਮਾਰੇ। ਹੋਰ ਫ਼ੌਜ ਪੀਛੇ ਪਠਾਣੀ ਮੁਗਲਾਣੀ ਬਹੁਤ ਆਇ ਲੜੀ। ਲੜਾਈ ਬੀਚ ਬਖਤਰ ਪਹਰੀ ਤੀਰਬਾਜ ਹੰਕਾਰੀ ਪਠਾਣ ਪੈਂਡੇ ਖਾਂ ਨਿਕਸਿਆ। ਬੋਲਿਆ ਮਜਬ ਕਾ ਜੁੱਧ ਜੂਝਣਾ ਹੈ। ਗੁਰੂ ਤੁਮਾਰਾ ਹੈਗਾ ਬਲਵੰਤ ਤਾਂ ਹਾਥ ਦੇਖੋ ਦਿਖਾਵੋ। ਇਤਨੀ ਕਹਿ ਸੁਣ ਕੇ ਆਪ ਗੁਰੂ ਕੇ ਪਾਤਿਸ਼ਾਹੀ ਦਸਵੀ ਆਇ ਸਟਕੇ। ਬੋਲੇ ਖਾਂ ਜੀ ਮੇਰਾ ਵੈਰੀ ਕਦੀ ਕਾ ਹੈਗਾ। ਕਰਿ ਵਾਰ ਦਿਖਾਇ ਹਾਥ। ਪੈਂਡੇ ਖਾਂ ਬੋਲਿਆ ਦਿਆਵੋ ਹਾਥ ਤੁਮ ਹਿੰਦੂ ਕੇ ਪੀਰ ਹੋ। ਮੇਰੇ ਤੀਰ ਤੇ ਬਚੋਗੇ ਨਹੀਂ। ਜਾਲਮੀ ਤੀਰ ਗਰਦ ਕਰਦਮ। ਗੁਰੂ ਜੀ ਬੋਲੇ। ਅਬਲ ਵਿਗਾਰੇ ਆਦਮਵਾਰ ਅਬਲ ਕਰਸ ਮਹਿ। ਤਾਂ ਪਠਾਨ ਚਮਕ੍ਹਿਆਂ ਸਬ ਲਗੇ ਦੇਖਣੇ। ਗੁਰੂ ਕੇ ਚੌਫੇਰੇ ਫੇਰ ਘੋੜਾ ਤੀਰ ਅਗਾੜੀ ਛੋਡਾ। ਤੀਰ ਗੁਰੂ ਤਾਇ ਸਾਥ ਕਾਨ ਪਾਸ ਤੇ ਨਿਕਸ ਗਇਆ। ਗੁਰੂ ਜੀ ਬੋਲੇ ਖਾਂ ਜੀ ਹੋਰ ਵਾਰ ਕਰਿ ਲੇਵੋ। ਤਾਂ ਪਠਾਣ ਸਰਮਿੰਦਾ ਹੂਆ। ਬਾਰ ਬਾਰ ਗੁਰੂ ਜੀ ਕਹਿਆ ਤਾਂ ਬੋਲਾ। ਸੂਰਮੇ ਬਹਾਦਰ

---

[1] ੳ ਤੇ ਅ ਪੋਥੀ 'ਕਰੀ'

[2] ੳ ਤੇ ਅ ਦੋਵਾਂ ਖਰੜਿਆਂ ਵਿਚ ਵਾਕ 'ਬਚਨ ਗੁਰੂ ਜੀ ਕਾ ਮਾਨਿਆ ਸੇਵਾ ਲਗੇ ਕਰਣ' ਨਹੀਂ ਹੈ।

ਕਾ ਏਕ ਹੀ ਵਾਰ ਹੈ । ਪਰ ਦੂਜਾ ਤੁਮਾਰੇ ਬਚਨ ਕਾ ਵਾਰ ਕਰਨਾ ਹੂਆ । ਉਹ ਸਾਥ ਬਾਂਧ ਸ਼ਿਸਤ ਤੀਰ ਚਲਾਇਆ । ਤੀਰ ਗੁਰੂ ਕੇ ਸਿਰ ਕੀ ਸਲ ਝਟਪਟੀ ਕੇ ਲਪੇਟ ਤੇ ਲੈ ਗਇਆ । ਤਾਂ ਖਾਂ ਖੜਾ ਹੋ ਗਇਆ । ਗੁਰੂ ਕੇ ਬੋਲੇ ਖਾਂ ਜੀ, ਵਾਰ ਹਮਾਰਾ ਦੇਵੋਂ । ਖਾਂ ਬੋਲਿਆ ਗੁਰੂ ਜੀ ਲੇਵੋ ਵਾਰ ਦੋਇ । ਗੁਰੂ ਜੀ ਬੋਲੇ । ਨੇਕੀ ਵਾਰ ਯਕ ਬਹਾਦਰ । ਰਿਰਕਤ ਵਾਰ ਮੁਰਦਮ ਹਰਾਮ ਖੋਰਹ । ਤਾਂ ਕਹਿ ਕਰਿ ਘੋੜਾ ਫੇਰਾ ਗੁਰੂ ਜੀ । ਚਉਫੇਰੇ ਬਖਤਰ ਬਧੀ ਕੋਈ ਥਾਂਇ ਖਾਲੀ ਨਹੀਂ ਸੰਜੋਆ ਲਪੇਟਿਆ ਅੰਗ । ਦੇਖਿ ਕਰਿ ਕਾਨ ਪਾਸ ਤੇ ਨੰਗਾ ਥੋੜਾ ਸਾਹੀ ਦੇਖਿਆ । ਤੀਰ ਛੋਡਿਆ । ਲਗਾ ਤੀਰ ਘੋੜੇ ਤੇ ਹੇਠ ਪੜਾ । ਅਤੇ ਖੈਂਚ ਸੈਫ ਗੁਰੂ ਜੀ ਸਿਰ ਪਰ ਆਨਿ ਖੜੇ ਹੂਏ । ਖਾਂ ਦੇਖ ਕੇ ਬੋਲਿਆ ਗੁਰੂ ਜੀ ਰਖ ਲੈਣਾ । ਬਚਨ ਹੂਆ ਪਠਾਣ ਰਖਣ ਦਾ ਕੋਣ ਬਖਤ । ਕਲਮਾ ਯਾਦ ਕਰੋ । ਕਹਦੇ ਹੀ ਤੇਗ ਵਗਾਈ । ਸਿਰ ਜੁਦਾ ਕਰ ਦੀਆ । ਸੈਨਾ ਬਹੁਤ ਭਗਾਈ ਤੇ ਲੁਟ ਕਰਿ ਦਮਾਮਾ ਜੀਤ ਦਾ ਹੂਆ । ਜੀਤ ਕੇ ਸਿਖ ਆਏ ਫਤੇ ਬੁਲਾਈ । ਖਾਲਸਾ ਜੁੱਧ ਨੂੰ ਚਮਕਿਆ । ਲੁਟਿਆ ਖਿਦਰਾਬਾਦ ਪਹੁੰਚੇ । ਸਾਖੀ ਪੂਰੀ ਹੋਈ । 36 । ਬੋਲੋ ਵਾਹਿਗੁਰੂ ਜੀ ।

## ਸਾਖੀ 37

ਏਕ ਬੇਰਿ ਲਡਾਇ (ਲੜਾਈ) ਮੈਂ ਸਿਖ (ਜੂਝੇ) ਜੁੜੇ ਘੇਰਾ ਅਨੰਦਪੁਰ* ਪਾਇਆ ਪਹਾੜੀ ਪਹਾੜੀ ਏਕ ਹੋ ਗਏ । ਦਿਨ ਪੰਦ੍ਰਾ ਬੀਤੇ ਚੜਾਈ ਕੀ ਲੜਾਈ ਹੋਵੈ । ਅੰਨ ਥੋੜਾ ਮਿਲੈ ਸਿਦਕ ਖਾਲਸੇ ਦਾ ਦੇਖਣ ਲਗੇ । ਖਜਾਨਾ ਕਢਾਇ ਕੇ ਸਤਲੁਦ੍ਰ (ਸਤਿਲੁਜ) ਵਿਚ ਪਾਇ ਦੇ ਜਾਵੈ । ਅਤੇ ਸਿਖ ਭੁਖੇ ਬਹੁਤ ਰਹਣ ਲਗੇ । ਪੁਕਾਰ ਹੋਵਣ ਲਗੀ । ਗੁਰੂ ਜੀ ਰਖ ਲੈਣਾ । ਸਬ ਲਖੇ (ਖਾਲਸੇ) ਬੀ ਦੂਖ ਪਰ ਲੜੇ ਨਿਤ ਹੁਣ ਮਰਣਾ ਗੁਰਾਂ ਕੇ ਆਗੇ ਸੀਸ ਦੇਣੇ । ਇਹ ਸਿਦਕ ਨਾ ਹਾਰਿਆ (ਜਾਵੇ) । ਏਕ ਦਿਨ ਮਾਤਾ ਆਇ ਕੇ ਕਹਿਆ ਗੁਰੂ[1] ਜੀ ਕਹਾਇਆ ਅਤੇ ਸਿਖਾਂ ਦੇ ਮਰਨ ਵਾਸਤੇ ਉਪਾਇ ਕੀਆ । ਸਿਖ ਲੜਦੇ ਹੈਨ । ਵੈਰੀ ਸਿਰ ਪਰ ਕੜਕਦੇ ਹੈਨ । ਅਤੇ ਭੁਖ ਵਰਤ ਰਹੀ ਹੈ । ਅਤੇ ਧਨਾ ਦੇ ਖਜ਼ਾਨੇ ਦਰੀਆਉ ਵਿਚ ਗਿਰਾਂਵਦੇ ਹੈਂ । ਸਿਖਾ ਕੀ ਗੁਨਾਹ ਕਰਿਆ ਹੈਗਾ । ਕਿਸ ਤਰ੍ਹਾਂ ਜੂਝੇਂਗੇ । ਪਾਇ ਪਾਇ ਭਰ ਅੰਨੁ ਖਾਣੇ ਨੂੰ ਮਿਲਦਾ ਹੈ । ਬਖਸੀਏ ਸੰਗਤਿ ਨੂੰ ਤਾਂ ਗੁਰੂ ਜੀ ਬੋਲੇ ਇਹ ਪੰਥ ਕਰਤਾਰ ਦੇ ਹੁਕਮ ਨਾਲ ਹੂਆ ਹੈ । ਪੰਥ ਵਧਾਵਣਾ ਹੈ ਗਾਲਣਾ ਨਹੀਂ ਜਿਸ ਦਿਨ ਪੂਜਾ ਦੇ ਖਜ਼ਾਨੇ ਲਗੇ ਖਾਵਣ ਤਾ ਦਿਨ ਘਾਟਾ ਹੋ ਜਾਵੇਗਾ । ਸੁਣੋ ਮਾਤਾ ਜੀ ਜਹਰ ਹੈ ਪੂਜਾ ਦਾ ਧਨ ਜੋ ਖਾਵੈਗਾ ਸੋ ਦਗਧ ਹੋ ਜਾਵੇਗਾ । ਮੈਂ ਪੰਥ ਜੁੱਧ ਵਾਸਤੇ ਖੜਾ ਕੀਤਾ ਹੈ । ਭੁਖਾ ਨੰਗਾ ਹੀ ਭਲਾ ਹੈ । ਪਰ ਮੈਂ ਨਰਕ ਨਹੀ ਪਾਵਣਾ ਅਤੇ ਬੁਰਾ ਨਹੀਂ ਕਰਣਾ । ਜੈਸੇ ਹਮ ਤੇਰੇ ਪੁੱਤ੍ਰ ਹਾਂ । ਤੂੰ ਮਾਤਾ ਸਾਨੂੰ ਜਹਰ ਦੇਇ ਕਿਉਂ ਤੂੰ ਦੇ ਸਕਨੀ ਹੈ । ਨਹੀਂ ਨਾ ਦੇਇ ਸ਼ਕਤੀ । ਹਮ ਭੀ ਸਿਖਾਂ ਪੁਤਾਂ ਨੂੰ ਪੂਜਾ ਦਾ ਜਹਰ ਨਹੀਂ ਦੇਣਾ । ਹਮ ਅਮਾਨ ਰਖਨੇ ਹਾਂ[2] ਸਤਲੁੱਦ੍ਰ ਮਾਤਾ ਪਾਸ । ਜਦੋਂ ਸੁੱਧ ਹੋ ਜਾਵੇਗਾ ਤਾਂ ਲਵਾਂਗੇ । ਜਿਉਂ

[1] ੳ ਪੋਥੀ 'ਗੁਰੂ ਜੀ ਕਹਾਇਆ'; ਅ ਪੋਥੀ 'ਗੁਰੂ ਜੀ ਕੋ ਆਇ ਕੇ ਕਹਾ'
[2] ੳ ਤ ਅ ਪੋਥੀ 'ਰਖਦ ਹਾਂ'

ਜਹਰ ਮਾਰਿਆ ਖਾਈਏ ਤਾਂ ਰੋਗ ਨੂੰ ਦੂਰ ਕਰਦਾ ਹੈ। ਤਿਵੇਂ ਪੂਜਾ ਦਾ ਧਨ ਸੁਧ ਹੋਇ ਤਾਂ ਲੇਵਾਂਗੇ। ਹਮਾਰਾ ਸਿਖ ਹੋਵੈਗਾ। ਓਸ ਨੂੰ ਹਮ ਭੇਜਾਂਗੇ। ਅਮਾਨ ਲੇਵੈਗਾ। ਜਾ (ਨਾਮ) ਦਲੀਪ ਸਿੰਘ ਹੋਇਗਾ ਵਿਕ੍ਰਮੀ ਵਰਸ ਅਠਾਰਾਂ ਸੈ ਨੜਿਨਵੈ ਵਰਤੇਗਾ। ਪਸਚਮ ਤੇ ਉਠ ਖਾਲਸਾ ਚਮਕੇ ਪੂਰਬ ਪਥ ਦੂਰੇ ਦੁਸਟ ਸਬ ਪਰਬਤੀ ਮੋਨ ਮੋਰਜੀ ਕੁ ਪੰਥ। ਖਾਲਸਾ ਮਿਲੈ ਮੇਲ ਕਰਿ ਖਾਲਸਾ ਟੂਟੇ ਦਿਵਸ। ਮ੍ਰਿਤ ਹਿੰਦਵੀ ਮੋਲਵੀ ਗੋਰੇ ਸੁਨੀ ਸੁਵਸ। ਬਲੀ ਹੋਵਿਗਾ ਖਾਲਸਾ ਤੁਰਕ ਤੋਰੇਗਾ ਮੋਨ। ਲੁਟੇਗਾ ਉਪਰ ਜਾਂ ਦੁਖੀ ਨਿਆਇ ਜਾਇਗਾ ਅਉਨ। ਸਿਖਣੀਆਂ ਬਿਭਚਾਰਣੀ ਪੁਰਖ ਤੁਰਕ ਕੀ ਆਸ। ਤਾਂ ਦਿਨ ਉਪਜੇ ਖਾਲਸਾ ਸਬਬ (ਸਭਿ) ਬਰਨੋ ਕੋ ਪਿਆਸ। ਤਾਂ ਮਾਤਾ ਜੀ ਚੁਪ ਹੁਈ। ਬਚਨ ਹੂਆ ਰਹਣੇ ਦੇਵੋ ਮਾਤਾ ਨੂੰ ਧਨ ਪਿਆਰਾ ਹੈ। ਕੁਟੰਬ ਨੂੰ ਵਧਣ ਨਹੀਂ ਦੇਂਦੀ। ਸਾਖੀ ਪੂਰੀ ਹੋਈ। 37। ਬੋਲੋ ਵਾਹਿਗੁਰੂ ਜੀ।

## ਸਾਖੀ 38

ਏਕ ਬਾਰ ਗੁਰੂ ਜੀ ਜੂਝੇ ਬਡੀ ਗਰਜਣਾ ਹੂਈ ਨਗਾਰੇ ਢੋਲ ਤੁਰੀਆਂ ਰਨਸਿੰਗੇ ਬਾਜੇ ਬਜਣ ਲਗੇ। ਅਤੇ ਸਰਨਾਈ ਦਮਾਮ ਭੁੰਕਕੇ ਬਾਜੇ। ਗੁਰੂ ਜੀ ਉਠ ਕੇ ਹਮਕ ਚਲੇ। ਵਿਸਾਹਿ ਕੇ ਕਚਿਆਂ ਵੈਰੀਆਂ ਡੇਰਾ ਲੁਟ ਲੀਆ। ਘੋੜੇ ਕਪੜੇ ਅਸਵਾਰੀ ਧਨ ਸਭ ਲੁਟਿਆ ਗਇਆ, ਸਿਖ ਰੋਵੈ ਪੁਕਾਰੈਂ ਕਹੈਂ ਹਜੂਰ ਗੁਰੂ ਜੀ ਕੈ ਬਡਾ ਨੁਕਸਾਨ ਹੂਆ ਕਿਸ ਤਰ੍ਹਾਂ ਜੀਤਾਂਗੇ ਗੁਰੂ ਕਾ ਮਾਲ ਲੁਟਾ ਪਰ ਅੰਤ ਨਹੀਂ। ਅਸੀਂ ਕਿਸ ਤਰ੍ਹਾਂ ਪਹੁੰਚਾਂਗੇ। ਘਰ ਤੇ ਸਰਮਿੰਦੇ ਗੁਰੂ ਕਾ ਕੁਛ ਬੀ ਨਾ ਰਖ ਸਕਿਆ। ਹਾਹਾਕਾਰ ਮਚ ਰਹਿ। ਤਾ ਗੁਰੂ ਜੀ ਬੋਲੇ ਲੀਕਾਂ ਕਢੋ ਸਿਖੋ ਤਾਂ ਸਿਖਾਂ ਲੀਕਾਂ ਕਢੀਆਂ। ਤਾਂ ਬਚਨ ਹੂਆ ਬੁਝਾਵੋ। ਤਾਂ ਬੁਝਾਇ ਦਿਤੀਆਂ। ਗੁਰੂ ਕੇ ਬੋਲੇ ਤੁਹਾਨੂੰ ਕੱਢਣ ਵਿਚ ਹਰਖ ਮੇਟਣ ਵਿਚ ਸੋਗ ਹੂਆ ਕਿ ਨਹੀਂ। ਤਾਂ ਸਿਖਾਂ ਕਹਿਆ ਜੀ ਪਾਤਿਸ਼ਾਹ ਨ ਹਰਖ ਨ ਸੋਗ ਤਾਂ ਗੁਰੂ ਜੀ ਬੋਲ ਸੁਣਾਇਆ। ਐਸੀ ਹੀ ਹੈ ਜ ਗੁਰੂ ਕਿਆਂ ਨੋ। ਆਮਦ ਖਰਚ ਨਾਸ ਦੇਖ ਦੇਖਕੇ ਘਰ ਘਰ ਖਰਚ ਦੇਖਕੇ ਨੁਕਸਾਨ। ਪਰ ਹਰਖ ਸੋਗ ਕੁਛ ਬੀ ਨ ਹੋਇਆ ਨਾ ਹੋਵੈਗਾ। ਦੋਹਰਾ।

ਹਰਖ ਸੋਗ ਕਾ ਦੇਹਰਾ ਖਿਣ ਆਵੈ ਜਾਇ।
ਜੋ ਜਾਗੇ ਸੇ ਖੁਸੀ ਹੈਂ ਸੇ ਸੋਗੀ ਦੁਖ ਭਾਇ।੧।
ਨਾਮ ਧਿਆਵੋਂ ਸਬਦ ਕੋ ਅਰਥ ਵਿਚਾਰੋ ਨਿਤ।
ਗੁਰੂ ਬਾਣੀ ਸਿਖਿਆ ਜਿਨਾ ਤਿਨਾ ਨ ਸੋਗੀ ਮਿਤ।
ਮਲ ਮਲ ਨਾਈ ਕਾਮਨੀ ਖੋੜਸ ਕਰੇ ਸਿੰਗਾਰ।
ਖਸਮ ਨ ਭਾਵੇ ਫਲ ਕਿਆ ਸੋ ਸਰਮਿੰਦੀ ਨਾਰਿ।੩।
ਗੁਰੂ ਜੁ ਆਇਆ ਨਾਮ ਧਰਿ ਲਹ ਰਹੀ ਲੋਭਿ ਕੀ ਦੂਰ।
ਸੋਇ ਸਿਖ ਭਾਣਾ ਧਰੇ ਗੁਰ ਕੇ ਸਦਾ ਹਜੂਰ।੪।

ਤਾਂ ਸਿਖ ਸੁਖ ਸੋਂ ਪਰਚੇ। ਭਲਕੇ ਕ੍ਰਿਪਾ ਕਰੀ। ਮੇਰਾ ਸਿਖ ਸੋਈ ਚੜ ਪੀਛੇ ਨ ਮੁੜੇ। ਲੜਾਈ ਮਚੀ ਬਡੀ ਘੁਮੰਡ ਕੀ। ਸਾਖੀ ਪੂਰੀ ਹੋਈ।38। ਬੋਲੋ ਵਾਹਗੁਰ ਜੀ।

## ਸਾਖੀ 39

ਏਕ ਬੇਰਿ[1] ਪੰਮਾਂ ਵਜੀਰ* ਮਾਂਚੜ ਰਾਜਾ ਭੀਮ ਨੈ ਭੇਜਿਆ ਸਲੂਕ ਕੀਆ। ਹੁਣ ਜਾਣਿਆ ਤੁਸੀਂ ਸਚੇ ਗੁਰੂ ਹੋ। ਤਾਂ ਬਚਨ ਹੂਆ ਪੰਮਾ ਵਜੀਰ ਆਖਰ ਬੇਪੀਰ। ਬਾਮਣ ਕਾ ਬੋਲ। ਸਮਝ ਬਿਨ ਸੋਲ। ਰਾਜਪੂਤ ਕੀ ਜਾਤਿ। ਨਾਂ ਮੀਤ ਸਾਧੂ ਨਾਂ ਤਾਤ ਮਾਤ। ਬਚਨ।

ਜੋ ਰਤੁ ਲਗੇ ਕਪੜੇ ਜਾਂਮਾ ਹੋਇ ਪਲੀਤ।
ਜੋ ਰਤ ਪੀਵਹਿ ਨਾਨਕਾ[2] ਤਿਨ ਕਿਉ ਨਿਰਮਲ ਚੀਤ।

ਤਾਂ ਪੰਮਾ ਬੋਲਿਆ ਸਰਣ ਆਏ ਗੁਰ ਜੀ ਨਾ ਤਿਆਗੀਏ। ਤਾਂ ਸਿਖ ਅਤੇ ਸੋਢੀ ਬੋਲੇ ਨਿਤ ਕੀ ਲੜਾਈ ਕਛੂ ਭਲੀ ਨਹੀਂ। ਹੁਣ ਤਾਂ ਸਲੂਕ ਹੀ ਹਛਾ ਹੈ। ਬਚਨ ਹੂਆ। ਦੋਹਰਾ[3]।

ਅਧਿਕ ਭਲਾ ਰਜਪਤੂ ਕੁਲ ਜਿਨਾਂ ਜੰਮਣ ਸਤਰ।
ਪਾਲਣ ਹਾਰਿਆ ਮਾਰਿਕੇ ਮੀਤ ਪੂਤ ਸਿਰ ਕਤਰ।੧।
ਭਲਾ ਨ ਹੋਇ ਪਹਾੜੀਆ ਸਮਝ ਬਿਸਾਹੀ ਲੇਇ।
ਭੀੜ ਪੜੇ ਸਾਧੂ ਬਨੇ ਦਗਾ ਬਾਪ ਕੋ ਦੇਇ।੨।
ਘਰ ਮੈਂ ਅੰਨ ਦੁਧ ਭਾਂਤ ਬਹੁ ਸਰਧਾ ਦੇਵਨ ਮਾਂਝ।
ਕਰੋ ਮੀਤ ਤਬ ਪਰਬਤੀ ਸਮੇਂ ਕਾਮ ਕੇ ਬਾਂਝ।੩।
ਬਾਤ ਕਰੇ ਅਤਿ ਮੋਹ ਕੀ ਅੰਤਰ ਦੁਬਿਧਾ ਪੂਰ।
ਲੈਣੇ ਸਿਰੂ ਖਾਣੇ ਭਲਾ ਬਿਪਤਾ ਦਿਖ ਰਹਿ ਦੂਰ।੪।

ਭਾਈ ਭਲਾ ਨਹੀ ਪਰ ਤੁਸੀਂ ਚਾਹੋ ਸੋ ਕਰੋ। ਤੁਸੀਂ ਸਿਆਨੇ ਹੋ। ਪੰਮਾ ਲਗਾ ਹਜੂਰ ਰਹਣ। ਬੁਧਿਵਾਨ ਸਭਾ ਚਾਤੁਰ ਮਿਲ ਗਇਆ। ਗੁਰੂ ਕੇ ਲਗੇ ਵਿਸਾਹ ਕਰਣ। ਅਰ ਰਾਜਾ ਨੂ ਕਹਿ ਭੇਜੇ ਮੇਰੇ ਵਸ ਹੋ ਗਏ ਹੈਨ। ਸਿਖੀ ਦਿਖਾਵਣ ਲਗਾ ਚੋਰ ਲਗਾਏ ਗੁਰੂ ਕੇ ਕੋਤਲ ਚੁਰਾਏ। ਗੁਰੂ ਕੇ ਖਜਾਨੇ ਨੂੰ ਨਜਰ ਕਰਿ ਗਿਣਤੀ ਕਰੀ। ਬਿਨਾਂ ਗੁਰੂ ਹੋਰ ਕੋਈ ਨਾ ਜਾਣੈ। ਬੈਠ ਕੇ ਤੁਰਕਾਣੀ ਫੌਜ ਚੜਾਈ। ਆਪਣੇ ਰਾਜਾ ਦੀ ਫੌਜ ਮੰਗਵਾਈ। ਹਮ ਰਾਇ ਗੁਰੂ ਕੀ ਪਰ ਦੀਆ ਚਾਹੈ। ਆਪਣਾ ਜਣਾਵੈ ਭੇਤ। ਹਜੂਰ ਕੀ ਸੇਵਾ ਕਰਣੀ ਸਿਖੀ ਜਣਾਵਣੀ ਜਿਉ ਪਾਰਧੀ। ਸਾਖੀ ਪੂਰੀ ਹੋਈ।39। ਬੋਲੋ ਵਾਹਗੁਰੂ ਜੀ।

## ਸਾਖੀ 40

ਏਕ ਬੇਰਿ ਗਰੂ ਜੀ ਸ਼ਿਕਾਰ ਗਏ ਦੂਰ ਲੇ ਗਏ। ਸੇਰ ਮਾਰ ਦਿਖਾਏ ਰਾਜਪੂਤ ਨੇ। ਫੇਰ ਖਾਇਆ ਬਾਹਰਿ ਮਹਾਂ ਪ੍ਰਸਾਦਿ। ਨਿਤ ਕਹਿਆ ਕਰੇ ਰਾਜਾ ਸਾਥ ਤੁਮ ਮਿਲੋ। ਏਕ ਦਿਨ ਰਵਾਲਸਰ ਕਾ ਮੇਲਾ ਆਇਆ ਤਾਂ ਬੋਲਿਆ ਗੁਰੂ ਜੀ ਚਲੋ ਤਾਂ ਦਰਸਨ ਕਰੀਏ ਰਾਜੇ ਸਬ ਮਿਲੈਂਗੇ। ਸਿਖ ਹੋਵੈਗੇ। ਗੁਰੂ ਜੀ ਜਾਣੇ ਕਪਟ ਪਰ ਪਰਵਾਰ ਕੇ ਸਿਖਾਂ ਕੇ ਕਹੇ ਮੰਨ ਲੀਆ। ਮਦਨ ਸਿੰਘ ਚੁਮਾਰ ਬੋਲਿਆ।

---

[1] ੳ ਤੇ ਅ ਪੋਥੀ 'ਵੇਰ'

[2] ੳ ਤੇ ਅ ਪੋਥੀ 'ਪੀਵਹਿ ਮਾਣਸਾ'

[3] 'ਦਹਰਾ' ਸ਼ਬਦ ਦੋਵਾਂ ਖਰੜਿਆਂ ਵਿਚ ਨਹੀਂ ਹੈ।

ਕਰੈਗਾ ਸੋ ਭਰੈਗਾ। ਗੁਰੂ ਕਾ ਕੀ ਕਰੈਗਾ।
ਸੇਵਕ ਤੇ ਕਾਜ ਸਰੈਗਾ। ਦੂਤ ਮਰੈਗਾ।

ਤਾਂ ਸਿਖ ਬੋਲੇ ਵੋਹ ਏਹ ਕੀ ਕਹਦਾ ਹੈ। ਤਾਂ ਮਦਨ ਸਿੰਘ ਹਸ ਕੇ ਚੁਪ ਰਹਿਆ। ਗੁਰੂ ਕੇ ਬੋਲੇ ਭਾਈ ਏਸ ਨੇ ਬਾਰਾਂ ਮਹੀਨੇ ਘੋੜੇ ਕੀ ਸੇਵਾ ਕਰੀ ਹੈ। ਜੋ ਘੋੜੇ ਨੂੰ ਸੇਵੇ ਨਿਸਕਾਮ ਗੁਰਾਂ ਦਾ। ਬਰਸ ਸੇਵੇ ਗਾਂਇ ਗੁਰੂ ਦੀ। ਤਿਸ ਨੂੰ ਆਗਮ ਨਿਗਮ ਸੂਝ ਆਵੇਗਾ। ਘੋੜੇ ਦੀ ਸੇਵਾ ਕਰਿ ਹੁਈ ਸੁਜਰ। ਗੁਰੂ ਕਾ ਘਰ। ਰਖ ਸਚਾ ਸਤਿਗੁਰ। ਚਿੰਤਾ ਨਾ ਸਿਖ। ਕਰ ਚੁਪਕਾ ਸਮਾਸਰ। ਤਾਂ ਚਲੇ ਗਏ ਬਡੀਆਂ ਫੌਜਾਂ ਰਾਜੇ ਆਏ। ਪਰਬਤੀ। ਚੰਬਿਆਲ। ਬਘਿਆਲ। ਮਦੂਨੀਏ ਸਿਰੀ ਨਗਰੀਏ। ਏਕਾਂਮ ਗੜੀਏ। ਹੰਡੂਰ। ਕਲੂਰ। ਘਮੰਡ ਚੰਦਾ ਬਿਸੈਹਰੀ। ਮੰਡੈਲ ਦੇਖ ਦਰਸਨ ਮੋਹਤ ਹੋ ਗਏ। ਰੂਪ ਗੁਰੂ ਕਾ ਅਤੇ ਗੁਣ ਰਾਜੇ ਰਾਣੀਆਂ ਸੁਣਿਆ ਸੀ ਜੈਸਾ ਦੇਖਿਆ ਤੈਸਾ ਹੀ ਪਰਚਿਆ। ਕੋਈ ਕਹੈ ਰਾਜਪੂਤ ਰਾਜੇ ਨਿਹਾਲ ਹੂਏ। ਇਸਨਾਨ ਦਾਨ ਨਾਮ ਜਪੁ ਕਰੇ ਸਭ ਨਾਹੀ। ਗੁਰੂ ਕੇ ਬੈਠੇ ਊਚੇ ਠੋਰ। ਤਾਂ ਚੰਬਿਆਲ ਬੇਟੀ ਕੁਆਰੀ ਸੀ ਉਨ ਪਿਤਾ ਨੂੰ ਪੁਛਕੇ ਚਿਠੀ ਲਿਖੀ। ਕਵੀਸਰ ਬਡੀ ਪੜੀ ਹੂਈ ਥੀ। ਬਾਣੀ ਗੁਰੂ ਕੀ ਦੇਖ ਕੇ ਖੁਸੀ ਹੋਦੀ ਸੀ। ਦਰਸਨ ਚਾਂਹਦੀ ਸੀ। ਮਨ ਵਿਚ ਕਹਦੀ ਸੀ ਬਾਨੀ ਬਰੀਕ ਨਾ ਕਰੀ ਪਰ ਰਸ ਭਲਾ ਰਖਿਆ। ਤਾਂ ਲਿਖੀ ਅਧੀਨਤਾ ਵਡਿਆਈ ਗੁਰੂ ਜੀ ਦੀ।

ਸਾਰਾ ਪਉਣਾ। ਦੂਜਾ ਗਉਣਾ।
ਨਰ ਨਾਰੀ ਥੇ ਦੋਨੋ ਭਉਣਾ।
ਕੁਛੁ ਖਾਦਾ ਕੁਛ ਲੈ ਕੇ ਸਉਣਾ।

ਗੁਰੂ ਜੀ ਉਤ੍ਰ ਪਾਊ ਸਹੀ। ਗੁਰੂ ਜੀ ਦੇਖਦਿਆਂ ਲਿਖਾ।

ਜਾਣੋ ਸਾਰਾ ਦੇਵ ਦੇਹ ਪਉਣਾ ਮਾਨਸ ਦੇਹ ਦੁਬਿਧਾ।
ਦੂਜਾ ਕਰੀ ਗਮਨ ਨਰ ਨਾਰੀ ਲਾਗੇ ਹੂਏ ਖੇਹ।
ਉਭੇ ਲੋਕ ਭਉਦੇ ਫਿਰੇ ਕੁਛ ਖਾਧਾ ਖਰਚ ਜਮਾਲ।
ਪੂਲੇ ਭਈ ਸਉਣਾ ਹੂਆ ਉਤ੍ਰ ਤੁਮਰਾ ਬਾਲ।

ਸੁਣਕੇ ਉਤ੍ਰ ਪਿਤਾ ਕੀ ਆਗਿਆ ਤੇ ਮਿਲਣੇ ਆਈ। ਗੁਰੂ ਜੀ ਨੂੰ ਮਥਾ ਟੇਕਿਆ। ਤਾਂ ਗੁਰੂ ਜੀ ਕਮਾਨ ਸਾਥ ਪੀਠ ਠੋਕੀ। ਤਾਂ ਉਸ ਪੁਛਿਆ ਕਿਉਂ ਜੀ ਹਥ ਕਿਉਂ ਨਾ ਰਖਿਆ। ਤਾਂ ਬੋਲੇ ਤੂੰ ਨੁਰੰਗੇ ਦੀ ਬੇਗਮ ਥੀ। ਤੈਂ ਵਿਸ੍ਰਾਂਤ ਪਤਣ ਪਰ ਬਣਾਈ ਅਤੇ ਦੇਹ ਪਾਇਆ। ਵੈਰੀ ਜਾਣਕੇ ਤੁਰਕਣੀ ਨ ਛੁਵੈ ਸਿਖ ਤਾਂ ਹਮ ਬੀ ਨ ਛੁਏ। ਤੇਰੀ ਸੇਵਾ ਭਾਵਨਾ ਤੇ ਦਮਦਮੇ ਕਾ ਜਨਮ ਦਿਤਾ। ਡਲੇ ਦਾ ਕਬੀਲਾ ਹੋਵੈਂਗੀ। ਤਾਂ ਸਿਖਾਂ ਦੀ ਸਿਖਣੀਆਂ ਦੀ ਸੇਵਾ ਕਰੈਂਗੀ ਤਾਂ ਦਰਸਨ ਦੇਵਾਂਗੇ। ਬਖਸ਼ ਕਰੀ ਗੁਰੂ ਜੀ। ਵਿਦਾ ਹੋ ਗਈ ਵਰਤ ਨੇਮ ਵਿਚ ਰਹੀ। ਦੇਹ ਤਿਆਗ ਕੇ ਜਨਮੀ ਜਾਇ ਮਾਲਵੇ। ਸਾਖੀ ਪੂਰੀ ਹੋਈ।40। ਬੋਲੋ ਵਾਹਿਗੁਰੂ ਜੀ।

## ਸਾਖੀ 41

ਏਕ ਵੇਰਿ ਗੁਰੂ ਜੀ ਮਾਲਵੀਹ ਪਰਬਤ ਚੜ੍ਹਿਆ ਜਾਇ ਕੇ ਸਿਖ ਪੰਜ ਨਾਲ। ਇਕ

ਸਿਖ ਥਾ ਗੰਧੀਲਾ ਦੇਖਦੇ ਉਸ ਮਥਾ ਆਣਿ ਟੇਕਿਆ । ਤਾਂ ਬਚਨ ਕੀਆ ਤੂੰ ਕਿਆ ਜਾਣਕੇ ਮਥਾ ਟੇਕਿਆ । ਸਚੁ ਕਹੁ । ਤਾਂ ਹਸਕੇ ਕਹਿਆ ਸਤਿਗੁਰੂ ਜੀ ਮੈਂ ਰੇਵਾ ਦਾ ਪੁਤ੍ਰ ਹਾਂ। ਮੈਨੂੰ ਰੇਵਾਲ ਕਹਦੇ (ਕਹਿੰਦੇ) ਹੈਨ । ਗੁਰੂ ਜੀ ਮੈਨੂੰ ਮਾਇ ਨੇ ਕਹਾ ਪੁਤ੍ਰ ਤਪੁ ਕਰਿ । ਤਾਂ ਮੈਂ ਤਪੁ ਕਰਨੇ ਲਾਗਾ ਉਤ੍ਰਾਖੰਡ ਵਿਚ । ਜੁਗ ਤੀਨ ਬੀਤੇ ਤਾਂ ਬ੍ਰਹਮਾ ਨੇ ਦਰਸਨ ਦੀਆ ਮੈਂ ਉਸਤਤ ਕਰੀ । ਬ੍ਰਹਮ ਪ੍ਰਸੰਨ ਹੂਆ । ਤਾਂ ਮੈਨੂੰ ਬੋਲਿਆ ਹੇ ਨਾਗਸੁਤ ਮਾਂਗ । ਵਰ ਦਿਆਂ ਤੂ ਲੇਵਾ । ਤਾਂ ਮੈਂ ਕਹਿਆ ਰਾਜਸੀ ਪਾਂਊ ਬਿਭੂਤ ਬ੍ਰਹਮੇਂ ਕਹਿਆ ਰਹੁ । ਤਾਂ ਮੰਡਪ ਨਗਰ ਰਚਿਆ ਵਿਸਕਰਮਾ ਨੇ ਨਗਰ ਕਾ ਰਾਜਾ ਹੂਆ । ਰਾਜ ਕਰਿਤਿਆਂ ਜੁਗ ਤ੍ਰਿਸਠ ਬੀਤੇ । ਤਾਂ ਏਹ ਮੇਰਾ ਰਾਜ ਜਖਾਂ ਆਣ ਲੀਆ ਤਾਂ ਮੈਂ ਜੁੱਧ ਕਰਿ ਦੇਹ ਛੋਡੀ । ਜਹਾਂ ਤਪ ਕਰਤਾ ਥਾ । ਤਹਾਂ ਬ੍ਰਹਮਾ ਦੇ ਵਰ ਕਰਿ ਤੀਰਥ ਹੂਆ ਤੁਮ ਆਏ ਹੋ ਨਿਹਕਲੰਕ ਜਬ ਹੋਇਗਾ ਤਾਂ ਲਗ ਈਹਾਂ ਕਰਾਂਗਾ । ਤੁਮ ਬੀ ਅਵਤਾਰ ਨਰ ਕਾ ਹੋ। ਮੇਰੀ ਸਹਾਇਤਾ ਕਰੋ । ਜਖਾਂ ਨੂੰ ਸਮਝਾਵੋ । ਸ਼ਰਣ ਤੁਮਾਰੀ ਆਇਆ ਹਾਂਗਾ । ਤਾਂ ਗੁਰੂ ਜੀ ਕਮਾਨ ਖੈਂਚੀ ਸਭ ਪਰਬਤਿ ਅਰੜਾਏ । ਏ ਗੁਰੂ ਜੀ ਰਖ ਲੇਣਾ[1] । ਏਤਨੇ ਸਮੇਂ ਜਟਾਂ ਵਾਂਗੂੰ ਰੋਮ । ਮ੍ਰਿਗ ਚਰਮ ਧਾਰੀ ਆਨ ਖੜਾ ਹੂਆ ਪੁਰਖ । ਲਗਾ ਕਹਣ ਤੁਮਾਰਾ ਸਮਾ ਨਹੀਂ ਆਵਣਦਾ । ਤੁਮ ਗੁਰੂ ਜੀ ਜਾਵੋ । ਜਾਂ ਪੰਥ ਫੈਲੇਗਾ ਤੁਮਾਰਾ ਤੁਸਾਂ ਬੀਜ ਜਖਾਂ ਪਾਸ ਆਇ ਉਤਰਨਾ ਹੈ । ਅਹੁ ਮੈਂ ਸਰਦ ਧਾਰ ਜਖ ਹਾਂ । ਸਾਡਾ ਨਾਗਾਂ ਨਾਲ ਸਦਾ ਜੁੱਧ ਹੁੰਦਾ ਹੈ । ਤੁਸਾਂ ਸਹਾਇਤਾ ਸਬਕੀ ਸਾਂਝੀ ਕਰਣੀ । ਅਸੀ ਬੀਦਸ ਸਹੰਸ੍ਰ ਸੈਨਾ ਦੇਵਾਂਗੇ ਤੇਰੇ ਪੰਥ ਵਿਚ । ਤੁਮ ਜਬ ਹਮਾਰੇ ਧਾਮ ਆਵੋਗੇ । ਤਾਂ ਗੁਰੂ ਜੀ ਬੋਲੇ ਫੌਜਾਂ ਅਗਮ ਤੁਰਗ ਹੈਣ । ਏਕ ਬਾਣ ਸਾਥ ਭਸਮ ਕਰਾਂ ਪਰ ਮਾਨੁਖ ਦੇਹ ਕਲਿਜੁਗ ਦੀ ਤਰ੍ਹਾਂ ਹੀ ਬਰਤਣੀ । ਇਤਨੇ ਮੈਂ ਰੇਵਾਲ ਬੋਲਿਆ ਪਿਤਾ ਜੀ ਕੋਟ ਸੈਨਾ ਲੈ ਕੇ ਪਹੁਚਾਂਗਾ । ਭੁਜੰਗੀ ਸੈਨਾ ਹੂਈ[2] ਮੇਰੀ ਡਰਾਵਣੀ । ਨੜਿੰਨਵੈਂ ਹੋਇਗਾ ਤਾਂ ਮੈਂ ਗੰਧ੍ਰਬ ਦੇਸ ਤੋੜਾਂਗਾ । ਤੁਮਾਰਾ ਪੰਥ ਰਣ ਮਾਂਡਾਂਗਾ । ਤੁਰਕ ਮਾਰ ਗਰਦ ਕਰਾਂਗਾ । ਪਚਾਸ ਵਰਖ ਚਾਨਣਾ ਹੋਇਗਾ । ਕਪੀਸੰਗ ਧ੍ਰਬ ਕੀ ਸੰਤਤਿ ਮਲੇਛ ਭਾਵ ਜਿਮੀਨ ਦਬਾਇ ਲੇਵੈਗੀ । ਤਾਂ ਮੈਂ ਨਿਕਾਸ ਦੇਵਾਵਾਂ । ਪੰਥ ਨੂਰ ਖਾਂਗਾ । ਮੇਰਾ ਤੇਜ ਫੈਲ ਜਾਏਗਾ । ਮਦਨਾ ਨਾਰੀ ਤੇ ਪੁਤ੍ਰ ਜਾਣ ਜਣਾਂਗਾ ਦੋਇ । ਪੀਛੇ ਲੜਕ ਕਰਿ ਖੰਡ ਪ੍ਰਜਾ ਕਰੈਂਗੇ । ਕਾਮਗੜ ਪ੍ਰਯਾਗ ਦਿਲੀ ਤੇ ਪੂਰਬਲਗ ਰਾਜ ਏਕ ਕਰੇਗਾ । ਦੂਜਾ ਸੈਂਧਵੀ (ਸਿੰਧਵੀ) ਰਾਵੀ ਭਾਗਾ ਸਤਲੁਦ੍ਰ ਤੇ ਪਜਚਮ ਕਸ਼ਮੀਰ ਲਗ ਰਾਜ ਕਰੇਗਾ । ਵਰਣ ਆਪਣਾ ਆਲਮੀ ਕਹਾਵੇਗਾ ਕਹ ਕਰਿ ਨਾਲ ਹੋਲੀਆ ਅਤੇ ਕਹਣ ਲਗਾ ਸੰਗ ਚਲਣਾ ਹਾਂ । ਬਚਨ ਹੂਆ ਜਾਹਿ ਭਾਈ ਤੂੰ ਕੁਵੇਰ ਪਾਸ ਕਹਣਾ ਜੁੱਧ ਕਰਿਕੇ ਧਰਮ ਥਾਪ ਕੇ .ਪੰਥ ਕਾ ਵਿਰੋਧ ਤੁਰਕਾ ਸਾਥ ਧੁਖਾਇਕੇ ਦੱਖਣ ਜਾਵਾਂਗੇ । ਨੁਰੰਗ ਮਹੰਮਦੀ ਡੇਰਾ ਕੁਚਾਇਕੇ । ਤਾਂ ਉਹ ਗਇਆ ਵਿਰੋਧ ਮਿਟਾਇਆ । ਰੇਵਾਲ ਵਰ ਦੇਕਰਿ ਖੁਸ਼ੀ ਹੋਆ ਬੋਲਾ ਤੁਮ ਕੋ ਆਪਦਾ ਵਰਸ ਕੀ ਹੋਵੇਗੀ । ਤਾਂ ਮੈਂ ਮਿਲਾਂਗਾ । ਗਾਇਤ੍ਰੀ ਕੋਪ ਕਰ ਕਹਿਆ ਸੀ ਮੇਰਾ ਅਪਮਾਨ

---

[1]ੳ ਪੋਥੀ 'ਰਖ ਲੈਣਾ' ; ਅ ਪੋਥੀ 'ਰਖ ਲੇਵਾਂ' । ਦੋਵਾਂ ਖਰੜਿਆ ਵਿਚ ਇਹ ਸ਼ਬਦ ਦੋ ਦੋ ਵਾਰੀ ਵਰਤੇ ਗਏ ਹਨ ।

[2]ੳ ਤੇ ਅ ਪੋਥੀ 'ਹੋਈ'

ਹੂਆ। ਪਾਹਿਲ ਲਈ ਗੁਰੂ ਕਿਆਂ ਸੋ ਤੁਸਾਂ ਸੁਚੇਤ ਰਹਣਾ। ਸਮੇਂ ਸਮੇਂ ਮੈਂ ਪਹੁਚਾਂਗਾ। ਸਾਖੀ ਪੂਰੀ ਹੋਈ। 41। ਬੋਲੋ ਵਾਹਗੁਰੂ ਜੀ।

## ਸਾਖੀ 42

ਏਕ ਬੇਰਿ ਸੰਗਤਿ ਜੁਰੀ ਗੁਰੂ ਕੀ ਭੇਟ ਆਵੈ। ਅਰਦਾਸੀਆ ਸਿਖ ਅਰਦਾਸ ਕਰੇ। ਖਜਾਨਾ ਸਾਂਭਦਾ ਜਾਵੈ। ਕੋਈ ਰੁਪਇਆ ਕੋਈ ਸਿਖ ਪੈਸਾ ਮੁਹਰ ਸੋ ਕੋਈ ਹਜਾਰ ਇਸੀ ਤਰਾਂ ਖਜਾਨਾ ਜੁੜਿਆ। ਤਹਾਂ ਭਾਵਨਾ ਪੂਰੀਆਂ ਕਰੇਂ ਸਿਖਾਂ ਕੀ। ਊਹਾਂ ਬੈਠਾ ਥਾ ਕਾਜੀ ਸਲਾਰਦੀਨ ਪਰ ਸਾਂਈ ਵਾਲਾ ਥਾ। ਦੁਵੈਖੀ ਨ ਥਾ। ਤਾਂ ਭੀੜ ਦੂਰ ਹੂਈ ਤਾਂ ਕਾਜੀ ਪੁਛਿਆ ਗੁਰੂ ਜੀ ਤੁਮਾਰੇ ਸਿਖ ਅਰਦਾਸ ਕਿਓਂ ਕਰਦੇ ਹੈਨ। ਬਾਮਣ ਕਿਉਂ ਕਹਦੇ ਹੈਨ ਜੋ ਖੁਦਾਇ ਕਰੀ ਸੋ ਭੋਗਦਾ ਹੈ। ਅਤੇ ਤੁਸੀਂ ਲਿਖਦੇ ਹੋ ਹਿੰਦੂ ਜੋ ਹੋਣੀ ਆਗੇ ਹੀ ਬਣ ਰਹੀ ਹੈ। ਤੇ ਅਸੀ ਬੀ ਤੁਰਕ ਜਾਣਦੇ ਹਾਂ। ਕਰੀ ਹੂਈ ਰਬ ਦੀ ਨੂੰ ਫੇਰ ਕੌਣ ਮੋੜੇ। ਤਾਂ ਤੇ ਤੁਮਾਰਾ ਮਾਰਗ ਕੈਸਾ ਹੈ। ਖੁਸੀ ਹੋ ਪੁਤ੍ਰ ਧਨ ਦੇਂਦੇ ਹੈਂਨ[1]। ਤਾਂ ਗੁਰੂ ਜੀ ਬੋਲੇ ਕਾਜੀ ਜੀ ਸੁਣੋ। ਮੁਹਰ ਦਿਖਾਈ ਹਾਥ ਕੀ ਅਰੁ ਲਗਾਇ ਦਿਖਾਈ ਕਾਗਦ ਪਰ। ਪੀਛੇ ਕਹਿ ਸਮਝਾਇਆ। ਜਾਂ ਏਹ ਜਨਮ ਦਾ ਹੈਗਾ। ਤਾਂ ਕਰਮ ਹੋਣੀ ਲਿਖੀ ਜਾਂਦੀ ਹੈਗੀ। ਜੈਸੇ ਮੁਹਰ ਵਾਲੇ ਪੁਠੇ ਹਰਫ ਲਿਖੇ ਥੇ ਲਗਾਵਣ ਵਾਲਾ ਜਾਂ ਲਗਾਵੇਗਾ ਤਾਂ ਸਿਧੇ ਹੋਏ ਏਦਾਂ ਕੀਤੇ। ਤੈਸਾ ਹੀ ਕਰਮ ਦਾਤਾ ਬਿਧਾਤਾ ਮਸਤਕ ਪਰ ਲਿਖਕੇ ਏਹ ਕਹਿਆ। ਜਾਂ ਇਹ ਮਨੁਖ ਗੁਰ ਪੀਰ ਅਗੇ ਮਥਾ ਨਿਵਾਵੇਗਾ। ਤਾਂ ਸੂਧੇ ਅਖਰ ਹੋਇਗੇ ਫਲ ਹੋਇਗਾ। ਨਹੀਂ ਟੇਕੇਗਾ ਤਾਂ ਪੁਠਾ ਹੀ ਰਹੈਗਾ ਕਰਮ। ਤਾਂ ਗੁਰੂ ਭਾਵਨਾ ਸਿਖਾਂ ਦੀ ਸੂਧੀ (ਸਿਧੀ) ਹੁੰਦੀ ਹੈ। ਕਾਜੀ ਸਲਾਮ ਕੀਤੀ ਸਚੇ ਪਾਤਿਸਾਹ ਜੀ ਸੰਸਾ ਦੂਰ ਹੂਆ। ਬੋਲਿਆ ਵਾਹਿ ਵਾਹਿ ਜੀ। ਐਨ ਖੁਦਾਇ ਅਬਲ ਗੁਰੂ ਆਮਦਹ। ਕਦਮਿ ਮਿਸ੍ਰਤ ਬੰਦਹ ਜਹਾਨ ਪਾਰ ਕਰਦਮਹ। ਸਾਖੀ ਪੂਰੀ ਹੋਈ। 42। ਬੋਲੋ ਵਾਹਗੁਰੂ ਜੀ।

## ਸਾਖੀ 43

ਏਕ ਬੇਰਿ ਗੁਰੂ ਜੀ ਕੇ ਹਦੂਰ ਸੰਗਤਿ ਦਰਸਨ ਕਰਿ ਕੈ ਭਾਵਨਾ ਜੈਸੀ ਤੈਸੀ ਕਾਮਨਾ ਪੂਰੀਆਂ ਕਰਤੇ ਥੇ। ਤਾਂ ਗੁਰੂ ਜੀ ਕਹਿਆ ਕੋਈ ਐਸੀ ਹੋ ਤਿਰੀਮਤਿ ਜਿਸ ਨੇ ਮਰਦ ਦਾ ਮੂੰਹ ਨਾ ਫਿਟਕਾਰਿਆ ਹੋਵੈ ਬਡਾ ਛੋਟਾ। ਸਭ ਸਿਖਣੀਆਂ ਚੁਪ ਰਹੀਆਂ। ਤਾਂ ਇਕ ਸਿਖ ਦੀ ਬੇਟੀ ਉਠੀ ਹਥ ਜੋੜਕੇ ਬੋਲੀ ਸਚੇ ਪਾਤਿਸਾਹ ਜੀ ਮੈਂ ਕਦੇ ਨਹੀਂ ਫਿਟਕਿਆ (ਫਿਟਕਾਰਿਆ) ਮਰਦ ਕੀ ਜਾਤ ਦਾ। ਅਤੇ ਪੁਤ ਨੂੰ ਬੀ ਨਹੀਂ ਝਿੜਕਿਆ। ਤਾਂ ਬਚਨ ਹੂਆ ਸਿਖ ਕੀ ਬੇਟੀ ਕਿਸ ਤਰਾਂ ਪ੍ਰਤੀਤ ਕਰੈ ਸਿਖ ਸੰਗਤਿ। ਤਾਂ ਉਸ ਭਾਗਣ ਕਹਿਆ ਮਹਾਰਾਜ ਜੀ ਮੇਰਾ ਬਾਪ ਦਿਵਾਨ ਸੀ ਪਾਤਿਸਾਹੀ ਖਤ੍ਰੀ ਆਗਰੇ ਵਿਚ ਰਹਦੇ [ਰਹਿੰਦੇ] ਸੇ। ਤਾਂ ਬਾਪ ਮੇਰਾ ਮਰਾ। ਸੁਣਕੇ ਪਾਤਿਸਾਹ ਘਰ ਜਬਤ ਕਰਾ। ਮੁਹਰਾਂ ਜਾਪਤੀ ਕੀਆਂ ਲਗਾਇ ਚੌਕੀ ਬੈਠਾਈ ਅਤੇ ਕਹਿਆ ਕੋਈ ਹੈ ਉਸ ਕੀ ਸੰਤਾਨ। ਲੋਕਾਂ ਕਹਿਆ ਸਾਤਿ ਬੇਟੀਆਂ ਹੈਨ। ਅਠਵਾਂ ਅਧਾਨ ਹੈਗਾ। ਤਾਂ ਪਾਤਿਸਾਹ ਕਹਿਆ ਦੇਖ ਲੇਵੋ ਜੋ ਲੌਂਡਾ ਹੋਗ

---

[1] ਓਅਤੇ ਅ ਦੋਵਾਂ ਖਰੜਿਆਂ ਵਿਚ 'ਖੁਸੀ ਹੋ ਹੋ ਪੁਤ੍ਰ ਧਨ ਦੇਂਦੇ ਹਨ' ਵਾਕ ਦੀ ਵਰਤੋਂ ਕੀਤੀ ਗਈ ਹੈ।

ਤਾਂ ਖਲਾਸਾ । ਤਾਂ ਕਿਤਨੇ ਕੁ ਦਿਨ ਬੀਤੇ ਤਾਂ ਲੋਂਡਾ ਹੂਆ ਦਮਾਮੇ ਨੌਬਤਾਂ ਬਜੀਆਂ । ਪਾਤਿਸਾਹ ਸੁਣਿਆ । ਹੁਕਮ ਦੀਆ ਖਲਾਸ ਕਰੋ ਰੁਜੀਨ ਲਗਾ ਮਿਲਣ ਘਰ ਖਲਾਸ ਹੂਆ । ਚੋਕੀ ਉਠ ਖੜੀ ਹੂਈ ਆਦਰ ਸਭ[1] ਲਗੇ ਕਰਣ । ਤਾਂ ਮੈਂ ਸਤ ਭੈਣਾ ਵੀਚ (ਵਿਚ) ਕਹਿਆ ਧੰਨ ਮਰਦ ਦੀ ਦਾੜੀ ਜਿਸਦੇ ਪਿਛੇ ਪਰਵਾਰ ਛੁਟਿਆ । ਜਿਸ ਦਾੜੀ ਤੇ ਜਪ ਜੋਗੁ ਤਪੁ ਸਭ ਫਲਦਾ ਹੈ । ਕਬੂਲ ਦਾੜੀ ਦਰਗਾਹ ਮਰਦ ਕਚੈਹਰੀ ਦਰ । ਬਿਗੈਰ ਦਾੜੀ ਪਗੜੀ ਮਰਦ ਨਾ ਸਤਿ ਐਨ ਉਰਤ (ਔਰਤ) ਬਦਨ ਹਾਂ । ਸਚੇ ਪਾਤਿਸਾਹ ਮੈਂ ਕਰ ਲਈ ਪ੍ਰਤੀਤਿ । ਮਰਦ ਜੰਮਦੇ ਹੀ ਬੰਦ ਖਲਾਸ । ਜਨਾਨੀਆਂ ਸਾਥ ਰਤਾ ਭੀ ਮੁਲਾਹਜਾ ਨਾ ਕਰਿਆ । ਧੰਨ ਦਾੜੀ ਸਚੀ । ਜਨਾਨੀ ਜਾਂ ਜੰਮਹਿ ਤਾਂ ਲਾਣਤ ਜਦਾ ਰੋਜ ਹਰ ਦਮਹਿ ਮਰਦਹਿ ਜੰਮਹਿ ਦਰਗੋਸ ਖੈਰ ਕਰ ਦਮਹਿ । ਦਾੜ੍ਹੀ ਬੰਦਗੀ ਐਨ ਖੁਦਾਇ ਦੀਦਾਰ ਸੁਮਾਰਹਿ । ਬਿਗੈਰ ਦਾੜੀ ਸੈਤਾਨ ਬਿਸਾਹਿਸ ਨਾ ਕਰ ਦਮਹਿ । ਤਾਂ ਗੁਰੂ ਜੀ ਕਹਿਆ ਧੰਨ ਤੇਰੀ ਪ੍ਰਤੀਤਿ । ਸਿਖੋ ਦਾੜੀ ਤਾਰੀਫ ਕੰਮ ਕੇਸ ਸੁਮਾਰ ਬਾਲ ਤਣ । ਬਿਗੈਰ ਦਾੜੀ ਬਦਨ ਚਸਮ ਨ ਦੀਦ ਮਹਿ । ਸਾਖੀ ਪੂਰੀ ਹੋਈ । 43 । ਬੋਲੋ ਵਾਹਗੁਰੂ ਜੀ ।

## ਸਾਖੀ 44

ਏਕ ਬੇਰਿ ਗੁਰੂ ਜੀ ਬੈਠੇ ਥੇ । ਤਾਂ ਸਿਖਾਂ ਪੁਛਿਆ ਜੀ ਸਚੇ ਪਾਤਿਸਾਹ । ਭਾਣਾ ਗੁਰੂ ਕਾ ਜਿਉ ਚਾਹੋ ਵਿਹਾਰ ਤਿਵੈ ਤੋਰੋ । ਪਰ ਖਰਚ ਚਾਹੀਏ ਕੁੜ ਸਿਆਲ ਆਇਆ ਹੈ । ਇਤਨੇ ਕਹਦੇ (ਕਹਿੰਦੇ) ਸੇ । ਜੋ ਇਕ ਵਣਜਾਰੇ ਸਿਖ ਦੋ ਹਜਾਰ ਰੁਪੈਯਾ ਧਰ ਕੇ ਮਥਾ ਆਣ ਟੇਕਿਆ । ਗੁਰੂ ਜੀ ਬੋਲੇ ਕੈਸਾ ਹੈ । ਅਤੇ ਤੂੰ ਕੇਦਾਂ (ਕਿਸ ਦਾ) ਸਿਖ ਹੈਂ ਕਿਥੇ ਰਹਨਾ (ਰਹਿੰਦਾ) ਹੈ । ਤਾਂ ਉਹ ਬੋਲਿਆ ਮੁਲਤਾਨ ਦਾ ਹਾਂ । ਅਤੇ ਮੁਰੀਦ ਨਿਗਾਹੇ ਦਾ ਹਾਂ । ਏਥੇ ਖੇਵਟ ਮਾਲ ਲੇ ਕਰਿ ਆਇਆ ਥਾ । ਮਾਲ ਬਿਕੇ ਨਾਹੀਂ ਤਾਂ ਮੈਂ ਪੁਛਿਆ ਕੋਈ ਗੁਰੂ ਪੀਰ ਜਾਹਰਾ ਹੈ । ਸੁੱਖ ਸੁਖੀਏ[2] । ਲੋਕਾਂ ਕਹਿਆ ਗੁਰੂ ਹੈ ਆਜ ਦੇ ਪਹਰੇ । ਤਾਂ ਮੈਂ ਸੁੱਖੀ[3] ਸਾਠ ਹਜ਼ਾਰ ਕਾ ਨਫ਼ੇ ਕਾ ਦਸਵੰਧ ਕੀ ਭੇਟ ਆਣੀ ਹੈ । ਬਚਨ ਕਰਿਆ ਗੁਰੂ ਜੀ ਭਾਈ ਜਿਸਕਾ ਖੇਤ ਤਿਸੀਕਾ ਅੰਨ । ਗਊ ਖਾਂਦੀ ਖੇਤ ਹੋਵੈ ਮੁਸਾਫਰ ਹਟਾਵੈ । ਤਾਂ ਖੇਤ ਦਾ ਦਾਵੇਦਾਰ ਨਹੀਂ ਹੁੰਦਾ । ਤੂੰ ਮੁਰੀਦ ਹੈ ਜਿਸ ਕਾ ਉਸੀ ਕੀ ਭੇਟ ਦੇਹਿ । ਗੁਰੂ ਕੇ ਰਾਹ ਤੇਂ ਨਹੀਂ ਮਾਰਦੇ । ਤਾਂ ਉਸ[4] ਵਣਜਾਰੇ ਕਹਿਆ ਗੁਰੂ ਜੀ ਮੈਂ ਤਾਂ ਪਿਛਲੀ ਸੁਣਾਈ ਹੈ ਮਰੀਦੀ । ਜਾਂ ਮੈਂ ਸੁਖ ਗੁਰੂ ਦੇ[5] ਘਰ ਤੇ ਪਾਈ ਤਾਂ ਮੈਂ ਹੁਣਿ ਸਿਖ ਹੂਆ । ਪਿਛਲਾ ਗੁਨਾਹ ਬਖਸ਼ੋ । ਤਾਂ ਬਚਨ ਹੂਆ ਸਿਖਾ ਜੇਹੜੇ ਹਿੰਦੂ ਦੇ ਸਿਖ ਸੋ ਸਾਡੇ । ਅਤੇ ਸਾਡੇ ਵੈਰੀ ਤੁਰਕ ਮਾਰਣੇ ਅਸਾਂ ਖੰਡਾ ਚੁਕਿਆ ਜੋ ਉਨ੍ਹਾਂ ਦਾ ਸੋ ਮੇਰਾ ਨਹੀਂ । ਜੋ ਮੇਰਾ ਸੋ ਉਹਨਾਂ ਦਾ ਨਹੀਂ । ਭਾਈ ਸਿਖ ਹੋਣਾ ਅਤੇ ਕੇਸ ਰਖਣੇ ਅਤੇ ਦੇਣਾ ਲੈਣਾ ਸਭ ਸੁਖਾਲਾ । ਪਰ ਸਿਦਕ

---

[1]ੳ ਤੇ ਅ ਪੋਥੀ 'ਸਭ'

[2]ੳ ਪੋਥੀ 'ਸਖਣਾ ਸੁਖੀਏ'; ਅ ਪੋਥੀ 'ਸੁਖਣ ਸੁਖ ਸੁਖੀਏ'

[3]ੳ ਤੇ ਅ ਪੋਥੀ 'ਸੁਖਣਾ'

[4]ੳ ਪੋਥੀ 'ਤਉ'; ਅ ਪੋਥੀ 'ਤਿਉ'

[5]ੳ ਤੇ ਅ ਪੋਥੀ 'ਕੇ'

ਸਾਬਤ ਰਖਣਾ ਕਠਣਨਾਈ ਹੈ । ਬੇ ਸਿਦਕ ਬੋਇ ਮੰਦ ਆਮਦਹਿ । ਸਿਦਕ ਬੋਇ ਖੂਬ ਮਗਜ ਖੈਰ ਸੁਦਹ । ਬਿਮੁਖਾਣਾ ਮਿਹ ਪਰਤੰ ਰੰਚਨ ਸੁਖੰ ਦ੍ਰਿਸਤੇ । ਕ੍ਰਿਤ......ਤਾਂ ਸਿਖ ਹੂਆ ਬਡੀ ਭੇਟ ਭੇਜਣ ਲਗਾ । ਸਿਥ ਕੀ ਪ੍ਰਤੀਤ ਗੁਰੂ ਕਿਆਂ ਪਾਲੀ । ਬਡੀ ਸੰਗਤਿ ਲੈ ਕੇ ਆਇਆ ਕਰੇ । ਸਾਖੀ ਪੂਰੀ ਹੂਈ । 44 । ਬੋਲੋ ਵਾਹਗੁਰੂ ਜੀ ।

## ਸਾਖੀ 45

ਏਕ ਬੇਰਿ ਗੁਰੂ ਜੀ ਮਾਲਵੇ ਗਏ ਬੈਰਾੜਾ ਦੀ ਸੰਗਤਿ ਬਹੁਤੁ ਝੁਕੀ ਸੇਵਾ ਕਰਿਕੈ ਆਗਿਆ ਮੰਨਣ । ਤਾਂ ਗੁਰੂ ਜੀ ਕਾ ਸਿਕਾਰ ਪਰ ਮਨ ਹੂਆ ਡਲਾ ਬੈਰਾੜ* ਹਜ਼ੂਰ ਹੀ ਰਹੈ । ਚੰਬਿਆਲ ਕੀ ਬੇਟੀ ਨੂੰ ਦਰਸਨ ਦੇਣ ਗਏ ਸ਼ਿਕਾਰ ਗਏ ਦੂਰ ਇਕ ਬਨ ਵੀਚ (ਵਿਚ) ਮ੍ਰਿਗ ਮਾਰਿਆ ਅਰੁ ਹਸੇ । ਡਲੇ ਪੁਛਿਆ ਗੁਰੂ ਜੀ ਕਿਉਂ ਹਸੇ । ਬਚਨ ਹੂਆ ਏਹ ਮ੍ਰਿਗ ਸਿਖ ਗੁਰੂ ਕਾ ਥਾ । ਗੁਰੂ ਕਾ ਖਜ਼ਾਨਾ ਬਹੁਤ ਖਰਾਬ ਕੀਤਾ ਅਤੇ ਚੁਰਾਇਆ ਖਾਇਆ ਭਾਈ ਡਲਿਆ ਬੈਰਾੜਾ ਜੇ ਕੋਈ ਕਿਸੇ ਦੀ ਅੰਸ ਖਾਇ ਜਾਵੈਗਾ ਉਸ ਦਾ ਮਾਸੁ ਕਟੀਏਗਾ । ਕੁਸੀਏਗਾ । ਜੇੜੇ ਮ੍ਰਿਗ ਬਕਰੇ ਹੁੰਦੇ ਹੈਨ ਸੋ ਪਰਾਈ ਸੁਆਮੀ ਦੀ ਅੰਸ਼ ਖਾਣ । ਦਿੱਤੇ ਬਿਨਾਂ ਤਿਨਾਂ ਦੀ ਏਹੋ ਗਤਿ ਹੋਇਗੀ । ਇਸ ਨੂੰ ਵਰਜ ਰਹੇ ਪਰਿ ਕਹਿਆ ਨ ਮੰਨਿਆ । ਤਾਂ ਹਸਕੇ ਕਿਉਂ (ਕਹਿਆ) ਤੈਨੂੰ ਠਾਕਿ ਰਹੈ ਸੇ । ਘਰਿ ਆਵਣਾ ਰਹਿਆ ਦੂਰ ਕਿਕਰਾਂ ਹੇਠ ਉਤਰੇ । ਸਿਖ ਬੋਲੇ ਭੁਖੇ ਹਾਂ ਚਲਿਆ ਨਹੀਂ ਜਾਂਦਾ । ਬਚਨ ਹੂਆ ਕਿਕਰ ਪਰ ਚੜਕੇ ਹੂਣੋ (ਹਲੂਣੋ) । ਤਾਂ ਸਿਖ ਚੜਕੇ ਹੁਣਾ (ਹਲੂਣਿਆ) ਲਗਾ ਮੀਹ ਵਰਣ ਜਲੇਬੀਆਂ ਫੈਣੀਆ ਖ਼ਰਮੇ । ਤਾਂ ਸਿਖ ਖਾਇਕੇ ਤ੍ਰਿਪਤਿ ਹੋਏ । ਇਕਨਾਂ ਨ ਛਕਿਆ । ਜੇ ਗੁਰੂ ਕੇ ਖਾਨ ਤਾਂ ਅਸੀਂ ਬੀ ਛਕੀਏ । ਖਾਇ ਚੁਕੇ ਤਾਂ ਹਸੁ ਕੈ ਗੁਰੂ ਜੀ ਬੋਲ ਸੁਣਾਇਆ । ਸਿਖ ਗੁਰਮੁਖ ਏਹੋ ਹੈਨ । ਖਾਣ[1] ਵਾਲੇ ਪੇਟ ਪਾਲ ਹੈਨ । ਮਨਮੁਖ ਬੀ ਸਿਖ ਹੈਨ । ਭਾਈ ਸਿਖੀ ਪਾਵਣੀ ਬਡੀ ਦੂਰ ਹੈ । ਤਾਂ ਘਰ ਪਹੁਚੇ ਪ੍ਰਸਾਦਿ ਛਕਿਆ । ਸੁਖ ਨਾਲ ਸੋਏ ਰਾਤਿ ਬਡੀ ਹੂਈ । ਲੋਕ ਪਸੂ ਬਹੁਤ ਦੁਖੀ ਹੂਏ । ਸਾਖੀ ਪੂਰੀ ਹੋਈ । 45 । ਬੋਲੋ ਵਾਹਗੁਰੂ ਜੀ ।

## ਸਾਖੀ 46

ਭਲਕ ਹੂਆ ਡਲੇ ਪੁਛਿਆ ਸਾਰਾ ਪਿੰਡ ਹੀ ਲਗਾ ਆਖਣ ਰਾਤਿ ਵਧੀਕ ਸੀ । ਤਾਂ ਗੁਰੂ ਦੇ ਹਜ਼ੂਰ ਸੰਗਤਿ ਸਾਥ ਹੀ ਡਲੇ ਹਥ ਬਾਂਧਿ ਕੇ ਪੁਛਿਆ । ਤਾਂ ਗੁਰੂ ਜੀ ਕਹਿਆ ਡਲਿਆ ਭਾਣਾ ਦੇਵਤਿਆਂ ਵਿਚ ਸਪਰਧਾ ਹੂਈ ਸੂਰਜ ਬੈਠ ਰਹਾ । ਇੰਦ੍ਰ* ਬੀ ਬੈਠ ਰਹਯਾ । ਏਸ ਤੇ ਬਰਖਾ ਭੀ ਥੰਮਣੀ । ਸੂਰਜ ਬੈਠਾ ਸ੍ਵਰਗ ਤਾਂ ਰਾਤਿ ਵਧੀ । ਡਲਾ ਬੋਲਿਆ ਮੀਹ ਬਗੈਰ ਕਿਕੂੰ ਜੀਵਾਂਗੇ । ਔੜ ਵਧ ਗਈ । ਹਥ ਜੋੜੇ ਸੰਗਤਿ ਸਾਰੀ । ਤਾਂ ਗੁਰੂ ਜੀ ਕ੍ਰੋਧ ਹੋ ਬੋਲੇ ਡਲਿਆ ਮਾਰਿ ਇੰਦ੍ਰ ਨੂੰ । ਗੁਰੂ ਕਾ ਬਚਨ ਬੇਸਾਹ ਉਠ ਕੇ ਸਾਤ ਛਿਤ੍ਰ ਚਲਾਏ । ਅਤੇ ਗਾਲੀ ਕਹੀ ਨਿਕਾਰੇ ਬਰਸ ਹੁਕਮ ਮੰਨ ਅਸੀ ਬੀ ਮੰਨਦੇ ਹਾਂ । ਗੁਰੂ ਜੀ ਹਸ ਬੋਲੇ ਭੈ ਵਿਚ ਸੂਰਜ ਭੈ ਵਿਚ ਚੰਦ । ਏਹ ਸਾਰੀ ਪਉੜੀ ਪੜੀ । ਤਾਂ ਲਗਾ ਬਰਸਣ

[1] ੳ ਤੇ ਅ ਦੋਵਾਂ ਖਰੜਿਆਂ ਵਿਚ 'ਖਾਵਣ' ਸ਼ਬਦ ਮਿਲਦਾ ਹੈ ।

ਬਡਾ ਮੀਹ ਹੂਆ ਸੁਕਾਲ ਹੂਆ । ਗੁਰੂ ਜੀ ਮਾਲਵਾ ਦੇਸ ਗਾਹਿਆ ਫਿਰ ਕੇ ਪੀਛੇ ਕਹਿਆ । ਦਇਆ ਬਡੀ । ਅਤੇ ਭਾਵ ਸਿਖੀ ਬੀ ਪਰ ਝੂਠਾ ਮਾਲਵਾ* ਦੇਸ । ਕੁੜੀਆ ਪੀਛੇ ਪਲਿਆ ਅੰਨ ਬਹੁਤ ਹੋਇਗਾ ਪਰ ਰਜਨ ਨਾ ਤ੍ਰਿਸਨਾ ਪੈਸੇ ਹੀ ਵਿਚ। ਖਾਣ ਨੂੰ ਭੇਖ ਸਿਖੀ ਨੂੰ ਪਰਦੇਸ । ਮਤਲਬ ਪਾਤਿਸ਼ਾਹੀ ਰਾਜ ਬਿਨ ਪਾਹੀ। ਸਾਖੀ ਪੂਰੀ ਹੋਈ। 46 । ਬੋਲੋ ਵਾਹਿਗੁਰੂ ਜੀ ।

## ਸਾਖੀ 47

ਏਕ ਵਾਰਿ ਸਬ ਦੇਸ ਪਰ ਤਾਪ ਆਇਆ ਗਰਜ ਕੇ । ਤਾਂ ਡਲੇ ਕਹਿਆ ਪੁਛ ਕੇ ਗੁਰੂ ਪਾਸੋਂ । ਸਿਰ ਕੇਸ ਰਖੋ । ਅਤੇ ਬਾਣੀ ਪੜ੍ਹੋ । ਭਇ (ਭੈ) ਕੇ ਮਾਰੇ ਸੰਗਤਿ ਪੜਨ ਨੂ ਗਈ ਦਮਦਮੇ ਨੂੰ[1] । ਸਾਰ ਸੁਖੇਨ ਹੀ ਰਹੈ। ਗੁਰੂ ਜੀ ਏਹ ਬਚਨ ਕੀਤਾ[2] ਧਰਮਸਾਲਾ ਬਣਾਵੋ । ਟਹਲ ਕਰੋ ਤਾਪ ਤੇ ਬਚੋਗੇ । ਸੰਗਤਿ ਕਰਣੀ । ਸੁਖ ਰਹੇਗਾ ਸੰਗਤਿ ਬਚਨ ਮਾਨਿਕੇ ਲਗੇ ਕਰਨ । ਬਾਣੀ ਦਾ ਪੜਨਾ ਅਤੇ ਧਰਮ ਦਇਆ ਨੂੰ ਲਗਾਵਨ ਨੂੰ ਜਾਇ ਰਹੇ ਥੇ । ਸੋ ਸਿਖੀ ਥਾਪੀ । ਸਾਖੀ ਪੂਰੀ ਹੋਈ । 47 । ਬੋਲੋ ਵਾਹਿਗੁਰੂ ਜੀ ।

## ਸਾਖੀ 48

ਏਕ ਬੇਰਿ ਗੁਰੂ ਜੀ ਖੁਸ਼ੀ ਹੋ ਬੋਲੇ ਡਲੇ ਬੈਰਾੜ ਮਾਂਗ ਕੁਛ । ਹੁਣ ਅਸੀਂ ਜਾਵਾਂਗੇ ਰੂੜ ਪੁਰ । ਡਲਾ ਬੋਲਿਆ ਮਥਾ ਟੇਕਿ ਕੇ । ਪਾਤਿਸ਼ਾਹ ਮੀਹ ਮਿਲੈ । ਤਾਂ ਚੁਪ ਕਰ ਰਹੇ । ਫੇਰ ਬੋਲੇ ਮਾਂਗ ਬੈਰਾੜ । ਤਾਂ ਫੇਰ ਮੀਹ ਮੰਗਿਆ । ਏਸ ਤਰ੍ਹਾਂ ਤੀਨ ਬਚਨ ਹੂਏ । ਚੌਥੇ ਗੁਰੂ ਜੀ ਬੋਲੇ । ਜਟ ਦਾ ਬੋਲ ਤੇ ਬਾਣੀਏ ਦ (ਦੀ) ਚੁਪ । ਗੁਰੂ ਕਾ ਵਾਕ ਬਾਮਣ ਦਾ ਸਾਕ । ਏਦੇ (ਇਸਦਾ) ਵਿਸਾਹ ਨਹੀਂ* । ਡਲੇ ਤਿਆਰੀ ਕਰੂ ਮੀਂਹ ਦੀ। ਤਾਂ ਡਲੇ ਜੋਹੜ ਛਪੜ ਸਾਫ ਕਰਾਏ । ਅਤੇ ਆਇ ਕਹਿਆ । ਲਗਾ ਮੀਂਹ ਵਰਸਣ । ਤੀਨ ਰਾਤਿ ਦਿਨ ਵਰਸਿਆ । ਪੁਕਾਰ ਪੜਿ ਗਈ ਰਖ ਲੇਵੋ । ਡਲੇ ਮਥਾ ਆਣ ਟੇਕਿਆ ਲਗਾ ਕਹਣ ਪਾਤਿਸਾਹ ਬਸ ਕਰੀਏ । ਤਾਂ ਹਸ ਬੋਲੇ[3] ਛਿੜੂ ਮੀਂਹ ਨੂੰ ਮਾਰੋ । ਤਾਂ ਉਸੀ ਤਰਾਂ ਮਾਰੇ ਮੀਹ ਠਹਰ ਗਇਆ । ਕੋਈ ਦਿਨ ਪੀਛੇ ਚਲੇ ਸਿਖ ਪੰਚਾਸ । ਚਲਦੇ ਚਮਕੌਰ ਆਏ । ਨਿਹਾਲੇ ਚੋਧਰੀ ਉਤਾਰੀ ਦਈ । ਤਾਂ ਰਾਤਿ ਨੂੰ ਦਰਸ਼ਨ ਸਭ ਲੋਕਾਂ ਕਰਿਆ । ਸੁਣਕੇ ਸੰਗਤਿ ਆਇ ਦਰਸਨ ਨੂੰ । ਏਕ ਮਾਈ ਖਤ੍ਰਿਆਣੀ ਮਾਛੀਵਾੜੇ ਦੀ ਆਈ ਕਪੜਾ ਥਾਨ ਰੱਖ ਕੇ । ਮਥਾ ਟੇਕਿਆ । ਬਚਨ ਹੂਆ ਸਿਖਣੀਏ ਕੁਛ ਮਾਂਗੁ । ਬੋਲੀ ਜੀ ਪਾਤਿਸ਼ਾਹ ਚਲਿਆ ਨਹੀਂ ਜਾਂਦਾ । ਅਤੇ ਦਰਸਨ ਕਿਥੋਂ ਪਾਵਾਂ ਭੇਟ ਕਤਿ ਕੇ ਸਦਾ ਦੇਂਦੀ ਸਾਂ । ਸੋ ਭੀ ਰਹੀ । ਬਚਨ ਹੂਆ ਕਪੜਾ ਲੈ ਜਾਹੁ । ਅਸੀਂ ਤੇਰੇ ਆਵਾਂਗੇ । ਭੇਟ ਭੀ ਤੇਰੀ ਲੇ ਪਹਾਰਾਂਗੇ ਤੂੰ ਮਹਾਂ ਪ੍ਰਸਾਦਿ ਛਕ । ਗੁਰੂ ਜੀ ਦਿਤਾ ਉਨ ਛਕਿਆ । ਸੁਖੀ ਹੋਇ ਕੇ ਮੱਥਾ ਟੇਕ ਕੇ ਗਈ ਘਰੁ । ਗੁਰੂ ਜੀ ਕੋਈ ਦਿਨ ਰਹੇ । ਕੁਰਛੇਤ੍ਰ ਦਾ ਗ੍ਰਹਣ ਹੂਆ ਸੀ ਨੇੜੇ ਸੰਗਤਾਂ ਬਹੁਤ ਭੀੜ

---

[1] ਓ ਤੇ ਅ ਪੋਥੀ 'ਭੈ ਦੀ ਸਾਰੀ ਸੰਗਤਿ ਦਮਦਮੇ ਨੂ ਗਈ ਪੜ੍ਹਨ'

[2] ਓ ਪੋਥੀ 'ਗੁਰੂ ਜੀ ਬਚਨ ਕਿਆ'; ਅ ਪੋਥੀ 'ਗੁਰੂ ਜੀ ਬਚਨ ਕੀਤਾ'

[4] ਓ ਪੋਥੀ 'ਬਚਨ ਹਸਕੇ ਬੋਲੇ'; ਅ ਪੋਥੀ 'ਤਾਂ ਹਸ ਬੋਲੇ'

ਰਾਜਿਆਂ ਦੀ ਗੁਰੂ ਜੀ ਬੀ ਤਿਆਰੀ ਕਰੀ ਕੁਰਛੇਤ੍ਰ ਦੀ। ਸਾਖੀ ਪੂਰੀ ਹੋਈ। 48। ਬੋਲੋ ਵਾਹਿਗੁਰੂ ਜੀ।

## ਸਾਖੀ 49

ਕੁਰਛੇਤ੍ਰ ਕੋ ਗੁਰੂ ਜੀ ਗਏ। ਮਦਨ ਨਾਥ ਜੋਗੀ ਮਿਲਿਆ। ਤਿਨ ਪੁਛਿਆ ਬੁਰਕਾ ਸੇਰ ਕਾ ਕਰਣੀ ਸਿਧਾ ਕੀ। ਬਚਨ ਕੀਆ ਨਾਥ ਜੀ। ਤੁਰਕ ਗੁਫਤਾਰ ਦੰਡ ਬਿਨਾ ਵਸ ਨਹੀਂ। ਜੋਗੀ ਕਹਿਆ ਦਰਚਾ ਚਵਾਇ ਸਿਧੀ ਕਬੂਲ ਪਾਤਿਸ਼ਾਹ। ਰਹਣੀ ਸਿਧ ਨਾਨਕ ਕੇ ਫਕੀਰ। ਭੇਖ ਖੇਰ ਜਾ ਕਾਰਜ ਦਸਤਕੀਰ ਜਿਉ ਦਿਲ ਨੇਕੀ ਜਵਾਲ। ਕਹਣੀ ਕੁਦਰਤਿ ਖਿਆਲ। ਆਪਸ ਮੇਂ ਰੀਝੇ। ਨਾਥ ਬੋਲਿਆ ਗੁਰੂ ਜੀ ਕੁਛ ਹਮਾਇਤ ਜੋਗੀ ਕੀ ਚਾਈਏ ਤਾਂ ਬੋਲੇ ਫਰਕਾ ਅਮੁੰਡ ਦੋਨੋ ਫਰਕਸ ਖਾਲਸਹ ਬਲੀ ਕਸੇ ਤਰਕਸ। ਤਾਂ ਜੋਗੀ ਬੋਲੇ ਤੀਰ ਚਲਾਇ ਦਿਖਾਈਏ। ਗੁਰੂ ਜੀ ਤੀਰ ਚਲਾਇਆ ਕਿਲੇ ਮੁਗਲ ਦੇ ਦਰ ਜਾਇ ਘੁਸਾ। ਦੇਖ ਕੇ ਖੁਸੀ ਨਾਥ ਬੋਲਿਆ। ਧੰਨ ਬਿਦਿਆ ਦੁਆਪੁਰ ਕੀ ਅਰਜਨ ਕੀ ਹੈਗੀ। ਗੁਰੂ ਜੀ ਤੁਮਾਰੇ ਹਾਥ ਤੇ ਤੁਰਕ ਜਾਂਹਿਗੇ। ਹਮ ਕਟਾਸ ਰਹੇ ਹੈ। ਬਾਲ ਗੰਦਾਈ ਸਿਧ ਕੇ ਆਸਣ[1]। ਊਹਾਂ ਪਹੁਚਣਾ। ਫਕੀਰੀ ਟੇਕ। ਗੁਰੂ ਜੀ ਬੋਲੇ ਨਾਥ ਜੀ ਹੁਕਮ ਨਹੀ ਡਾਢੇ ਦਾ। ਹਮਾਰਾ ਪੰਥ ਪਹੁਚੇਗਾ। ਸਦੀ ਤੇਰ੍ਹਵੀ ਤੁਰਕ ਨਾਸ ਹੋਏਗੇ। ਆਪ ਜਾਇ ਦੇਹ ਛੋਡੀਏਂਗੇ ਗੋਦਾ ਤੀਰ ਸਿੱਧ ਰਹਸਣ। ਸਿਧੋਂ ਪ੍ਰਸਾਦਿ ਦੀਆ ਲੀਆ ਸਹਰ (ਸ਼ਹਿਰ) ਦੇਖਿਆ ਕਿਨਾਰੇ ਤੀਰਥ ਦੇ ......। ਬ੍ਰਾਹਮਣ ਕੁਰਖੇਤ੍ਰ ਦੇ ਮਿਲੇ ਗੁਰੂ ਜੀ ਕਟਾਰ ਸਰਫੀ ਘੋੜਾ ਕੀਆ ਕਿਕਰੀਆ ਰਾਮ ਦਤ ਅਤਿ ਹਜੂਰ ਰਹਿਆ। ਬੋਲੇ ਗੁਰੂ ਕੇ ਮਾਂਗ ਮਿਸ੍ਰ ਗੁਰੂ ਕੇ ਘਰ ਸਬ ਹੈ। ਬ੍ਰਾਹਮਣ ਬੋਲਿਆ। ਬਾਹ ਨਹੀ ਛੋਡੀਓ। ਮੈਂ ਲੇਣੇ ਕਾ ਲੋਭੀ ਨਹੀਂ ਰਖ ਲੇਣਾ ਤਹਾਂ ਜਹਾਂ ਕੋਈ ਨਹੀਂ ਤਾਂ ਬਚਨ ਹੂਆ ਕੁਟੰਬ ਸਮੇਤ ਬੁਲਾਈਗਾ। ਗੁਰੂ ਕੇ ਘਰ ਹੀ ਭਰਪੂਰ ਦੀਆਂ। ਬਾਹ ਪਕਰ ਦੂਰ ਬੈਠੇ ਜਾਇਕੇ ਸਦਾਗਰਾਂ ਕੇ ਘੋੜੇ ਤੀਨ ਲੀਏ। ਮੇਲੇ ਕੀ ਸੰਗਤਿ ਆਈ ਦਰਸ਼ਨ ਨੂੰ ਭਲਕੇ ਸਵੇਰੇ ਹੀ ਉਠ ਚਲੇ। ਆਵਲ ਖੇੜੀ ਗਏ ਇਕੇਲੇ ਹੀ ਪੀਛੇ ਤੇ ਸਿਖ ਆਏ ਪਹੁਚੇ ਏਕ ਮਾਈ ਪਛਾਣ ਕੇ ਘੋੜਾ ਪਕੜਿਆ ਜੀ ਪਾਤਿਸਾਹ ਪ੍ਰਸਾਦ ਪਾਈਏ। ਤਾਂ ਬਚਨ ਹੋਇਆ ਹਾਜਰ ਪ੍ਰਸ਼ਾਦਿ। ਤਾਂ ਮਾਈ ਦੁਧ ਬਹੁਤ ਲਿਆਈ ਸਰਬਤ ਨੇ ਛਕਿਆ। ਤਾਂ ਸਿਖਾਂ ਪੁਛਿਆ ਏਹ ਮਾਈ ਕੀ ਬਡੀ ਸ਼ਰਧਾ ਦੇਖੀ। ਤਾਂ ਬਚਨ ਹੂਆ। ਉਦਾ ਸਿੰਘ* ਨੂੰ ਕਹਿਆ ਏਸ ਦੇ ਬੀ ਸਿਧ ਜਨਮੇਗਾ। ਜਟ ਦੇ ਘਰ ਉਤਰੇਗੀ। ਜਮਨ ਜਤੀ ਨਾਉ ਹੋਵੈਗਾ। ਉਦੇ ਸਿੰਘ ਪੁਛਿਆ ਗੁਰੂ ਜੀ ਹੁਣ ਕਹਾ ਹੈ। ਤਾਂ ਚੁਪ ਹੋਇ ਬੋਲੇ। ਫਤੇ ਸਿੰਘ ਹੀ ਜਾਵੇਗਾ। ਕਰਤਾਰ ਦਾ ਭਾਣਾ ਇਉਂ ਹੀ ਵਰਤੇਗਾ। ਤਾਂ ਉਦੇ ਸਿੰਘ ਅਚਰਜ ਹੋਇ ਪੁਛਿਆ ਮੇਰੀ ਬੀ ਗੁਰੂ ਜੀ ਬਤਾਈਏ। ਬਚਨ ਹੂਆ ਪੰਥ ਕੀ ਮਾਲਕੀ ਚਾਰ ਵਾਰ ਸੂਦਾਰੀ ਖਾਲਸੇ ਕੀ। ਪੰਥਵੀਂ ਵਾਰ ਤੇਰਵੀਂ ਸਦੀ ਸਾਲ ਗੁਜਰ ਦਹ ਦਹ ਚੁਸਮ ਫਿਰੰਗੀ ਗਾਰ ਕੀ ਆਖਰੀ ਆਲਮ ਰਜਪੂਤ ਫਰਜੰਦ ਖਾਲਸਹਿ ਹਿਮਾਤਹਿ ਵਾਰਤਨ। ਸਾਖੀ ਪੂਰੀ ਹੋਈ। 49। ਬੋਲੋ ਵਾਹਿਗੁਰੂ ਜੀ।

---

[1] ਕਈਆਂ ਛਪੀਆ ਹੋਈਆਂ ਪੋਥੀਆਂ ਵਿਚ 'ਸਿਧ ਕੇ ਆਵਣ' ਅੰਕਿਤ ਹੈ।

## ਸਾਖੀ 50

ਏਕ ਬੇਰਿ ਗੁਰੂ ਜੀ ਬੈਠੇ ਸੇ ਤਾਂ ਬਚਨ ਹੂਆ ਜਾਲਮ ਪਿਆਸ ਜਾਲਮ ਸਿੰਘ ਕਹਾਂ ਜਲ ਲਿਆਇ। ਤਾਂ ਉਸ ਵੇਲੇ ਗੜਵਈ ਨ ਥਾ ਪਾਸ। ਏਕ ਸਿਖ ਕਾ ਬੇਟਾ ਚੰਗਾ ਉਜਲ ਰੂਪ ਕਾ ਹੰਕਾਰੀ ਬੋਲਿਆ ਮੈਂ ਲਿਆਂਊ। ਗਇਆ ਜਲ ਪ੍ਰੀਤ ਸਾਧ ਲੇ ਪਹੁਚਾ। ਕਟੋਰਾ ਗੁਰੂ ਜੀ ਕੇ ਹਥ ਦੀਆ। ਕਟੋਰਾ ਲੈ ਕੇ ਜਲ ਕਾ ਸਿਖ ਦੇ ਹੱਥੋਂ। ਹਥ ਦੇਖ ਕੇ ਬੋਲੇ। ਸਿਖਾ ਤੇਰੇ ਹਥ ਬਡੇ ਮਲੂਕ ਕੂਲੇ। ਬਹੁਤ ਬਰੀਕ ਹੈਨ। ਕਿਆ ਕਾਂਮ ਕਰਦਾ ਹੁੰਦਾ ਹੈ। ਤਾਂ ਸਿਖ ਬੋਲਿਆ ਜੀ ਸਚੇ ਪਾਤਿਸਾਹ ਮੈਂ ਕੁਛ ਕਿਰਤ ਨਹੀਂ ਕਰਦਾ। ਤੇਰੇ ਸਿਖਾਂ ਦੀ ਕੁਟੰਬ ਦੀ ਕੁਛ ਟਹਲ ਬੀ ਨਾ ਕਰੀ। ਏਕ ਜਲ ਕਾ ਕਟੋਰਾ ਆਜ ਆਪ ਨੌਂ ਪੂਰ ਆਇਆ ਹੈ। ਤਾਂ ਗੁਰੂ ਜੀ ਸੁਣਦੇ ਹੀ ਜਲ ਸੁਟ ਦਿਤਾ। ਅਤੇ ਕਹਣ ਲਗੇ ਕੁਸਿਖ ਦੇ ਹਥ ਛੁਹਿਆ। ਤਾਂ ਸਿਖ ਨੇ ਡਰਕੇ ਚਰਨ ਪਕੜਿ ਲੀਏ। ਅਤੇ ਸ਼ਰਮਿੰਦਾ ਹੋ ਬੋਲਿਆ ਮੈਂ ਸਿਖ ਆਦੀ ਹਾਂ। ਚਰਨਾ ਦੀ ਪਾਹਿਲ ਹੈ ਬਖਸੀਏ। ਤਾਂ ਬਚਨ ਹੂਆ ਪੜੇ ਤੇ ਸਿਖ ਨਹੀ। ਸਿਦਕ ਟਹਲ ਹੋ। ਸੋ ਤੋ ਕਿਸੇ ਦੀ ਨ ਕਰੀ। ਤਾਂ ਸਿਖ ਹਥ ਤਾਹੀਂ ਪਵਿਤ੍ਰ ਹੋਵੈ ਜਾਂ ਟਹਲ ਕੀਤੀ ਹੋਗੁ। ਚਰਨ ਤਾਹੀਂ ਜਾਂ ਤੀਰਥਾਂ ਨੂੰ ਗੁਰਾਂ ਸਾਧਾਂ ਨੂੰ ਦਰਸਨ ਕਰਣ ਜਾਵੈ। ਸਭ ਦੇਹ ਅਤੇ ਇੰਦ੍ਰਿਆਂ ਸਭ ਕਰਮ ਕੀ ਟਹਲ ਤੇ ਪਵਿਤ੍ਰ ਹੁੰਦੇ ਹੈਨ। ਸੋ ਤੋ ਸਿਖਾ ਕਰੀ ਨਹੀਂ ਕਹੂ ਕੀ। ਏਸ ਤੇ ਤੇਰੇ ਹਥ ਅਪਵਿਤ੍ਰ ਕਾ ਜਲ ਐਸਾ ਹੈ ਜੈਸੇ ਮੁਰਦੇ ਕੇ ਅੰਗ ਅਪਵਿਤ੍ਰ ਹੁੰਦੇ ਹੈਨ। ਤਾਂ ਸਿਖ ਨੈ ਬਖਸਾਇ ਕੇ ਟਹਲ ਉਠਾਇ ਸਿਖਾ ਦੀ ਸਾਧਾਂ ਬ੍ਰਾਹਮਣਾਂ ਅਤਿਥ ਕੋਈ ਹੋਵੇ ਹਾਥੋਂ ਹੀ ਲਗਾ ਕਰਣ। ਮਨ ਤਨ ਧਨ ਕੀ ਭਗਤਿ ਲਗਾ ਕਰਨ। ਗੁਰੂ ਕੀ ਖੁਸੀ ਹੁਈ ਸੰਗਤਾਂ ਉਸਤਤਿ ਲਗੀਆਂ ਕਰਣ। ਤਾਂ ਸਾਹਿਬ ਬੁਢਾ ਜੀ ਕੈਂਹਦੇ ਹੀ ਸਮਾਧ ਪ੍ਰੇਮ ਕੀ ਹੋਏ। ਦੋਹਰਾ।

ਖੁਲੇ ਨੈਨ ਬਿਦੇਹ ਤੇ ਸਭ ਲਿਖਾਰੀ ਭਿਸਮ।
ਸਾਖੀ ਅਨੂਪ ਕਹਿ ਭਈ ਹੈਨ ਢਿਗ ਰਿਸਮ।
ਬੋਲੇ ਤਬ ਗੁਰਬਖਸ਼ ਸਿੰਘ ਗੁਰ ਜਾਂਮਾ ਬਖਸੰਦ।
ਭੂਲ ਨਾ ਚੂਕੀ ਗੁਰ ਕਥਾ ਭਲਕੇ ਹੁਕਮ ਮਸੰਦ।
ਸੰਬਤ ਬਿਕ੍ਰਮ ਸਤ੍ਰ ਸੈ ਏਕਾਸੀ ਸਾਮ ਤ੍ਰੈ ਜੇਠ।
ਪੰਚਾਸ ਸਾਖੀ ਰਵਿ ਵਾਰ ਦਿਨ ਹੁਣ ਸਿਕਾਰ ਕੀ ਬੇਰ।
ਏਕ ਪੰਜ ਤ੍ਰੈ ਦਸ ਤੀਸ ਭਲਕੇ ਕਹੈ ਸੁਵੇਰ।

ਸਾਖੀ ਪੂਰੀ ਹੂਈ ਪੰਚਾਸਵੀ ਸਾਹਬ ਸਿੰਘ ਦਾਤਿ। ਫਲ ਉਸਤਤਿ ਆਗੇ ਲਿਖੂ ਪੂਰੀ ਸਾਖੀ ਕ੍ਰਿਤ ਸਾਖੀ ਪੂਰੀ ਹੋਈ। 50। ਬੋਲੋ ਵਾਹਿਗੁਰੂ ਜੀ।

## ਸਾਖੀ 51

ੴ ਸਤਿਗੁਰ ਪ੍ਰਸਾਦਿ। ਦੋਹਰਾ।

ਬਦਨ ਸਿੰਘ ਸਿਖ ਗੁਰ ਕੋ ਖਤਰੀ ਬੇਰੀ ਜਾਤਿ।
ਮੁਹਿ ਦੇਖਤ ਪੁਛਿਓ ਤਿਹੈ ਸ਼ਹਰ ਆਗਰੇ ਖਿਆਤ। ੧।

ਦਰਸਨ ਕਾਜ ਆਇਓ ਗੁਰੂ ਢਿਗ ਕਹਿ ਤੁਰਕਨਿ ਬਾਤ ।
ਕਹਿ ਜੋਰੇ ਪੂਛਤ ਸਹੀ ਕਰਨੀ ਕਰਮ ਸੁਹਾਤ । ੨ ।

ਚੌਪਈ :

ਸਮਾਂ ਕਲੂ ਕਾ ਸੁਨ ਕਲੂ ਸਿਖ ਪਿਆਰੇ ।
ਕਹੂ ਖਿਆਤ ਸਿਖਨ ਹਿਤ ਧਾਰੇ ।
ਸਹਰ ਕਲੰਕਾ ਨਗਰੀ ਕੋਸਾ ।
ਤਹਾ ਰਹੇ ਗੋਵੈਸ ਧਰੂਸਾ ।
ਤਾਕੀ ਨਾਰੀ ਕੰਨਿਆ ਬਿਆਵੈ ।
ਬਡੀ ਹੋਈ ਹਰਿ ਭਗਤਿ ਕਮਾਵੈ ।
ਵਰਖ ਵੀਸ ਕੀ ਅੰਤਰਿ ਸੇਵੀ ।
ਦਿਨਾ ਏਕ ਦੇਖੈ ਨ੍ਰਿਪ ਸੇਵੀ । ੩ ।
ਬਿਸੂਲ ਨਾਮ ਦੇਖਤਿ ਬਸ ਹੋਵੈ ।
ਤਾਂ ਘਰ ਬਾਰ ਬਸਨ ਫਰਨ ਢੋਵੈ ।
ਪਕ ਗਵੈ ਘਰੁ ਕੋਲੇ ਜਾਈ ।
ਇਤਨੇ ਹੀ ਤੁਰਕਨਿ ਅਮਰਾਈ ।
ਮੌਨਦਾਰ ਪਾਤਿਸਾਹੀ ਵੀਸ ਪਰੇ ਰਲਬਸਿ ਨਾਹ ਖਵੀਸ ।
ਮਿਲਾ ਫੋੜ ਮੰਦਰ ਪੁਟਵਾਵੈ ।
ਅਮਲ ਆਮਲੀ ਦੂਰ ਬਹਾਵੈ ।੪।
ਹੋਈ ਜੁਧ ਆਪਸ ਮੈਂ ਲਰੇ ।
ਦਬੈ ਭੂਪਤਿ ਬਲਕੋ ਧਰੇ ।
ਹੋਇ ਲੜਾਈ ਘਰ ਘਰ ਪੂਰ ਪੂਰਾ ।
ਲੂਟੈ ਤੁਰੰਗਾ ਰਾਜ ਰਥ ਜਰਬਰ ।੫।
ਉਠੈ ਸੂਰਮਾ ਸੰਬਤ ਗੁਣੀਆ ।
ਗਊ ਬਰ ਮਿਲੁ ਲੂਟੇ ਮੁਨੀਆ ।
ਮਾਲਵੇ ਤੇ ਪਹਲੋ ਭੈ ਖਾਈ ।
ਪਾਛੈ ਸਬ ਦੇਸਨ ਤੇ ਜਾਈ ।੬।
ਤੁਰਕ ਤਨਕ ਭਰ ਨਿਕਟ ਨ ਪਾਵੈ ।
ਸਿੰਘ ਮਾਰ ਪਸੂਅਨ ਸਮ ਖਾਵੈ ।
ਪਾਂਚ ਬਰਸ ਇਕ ਕੰਪਣ ਹੋਈ ।
ਘਰ ਮਠ ਡਗਮਗ ਬਹਿ ਕੋਈ ।੭।
ਬਦਨ ਸਿੰਘ ਜੁਗ ਸਤ ਸੁਹਾਤ ।
ਹੋਈ ਪੰਥ ਲੋਗਨ ਵਿਖਿਆਤ । ਦਿਪ ਦੀਪਨ ਇਕ ਗਾਢਿ ਬਿਸਾਲ ।

ਤਾਂ ਮੈਂ ਜਨਮੈ ਧਰਮ ਭੁਪਾਲ ।੮।
ਉਠਿਤ ਮਾਰਿ ਕਰਿ ਪਰੇ ਚਲਾਵੈ ।
ਤਬੇ ਪਿਛੇ ਨ੍ਰਿਪ ਮਾਰ ਕਢਾਵੈ ।
ਇਹ ਬਿਧ ਸਕਲ ਸਮੂਰਤ ਦੇਸਾ ।
ਟਕੇ ਚਲਾਵੈ ਬਾਲੂ ਕੇਸਾ ।੯।
ਕਹਣ ਸੁਨਨ ਕੀ ਬਾਤਨ ਮਾਹੀ ।
ਅੰਤਰ ਦੀਰਘ ਅੰਤ ਨ ਕਾਹੀ ।
ਰਾਮ ਸਿੰਘ* ਉਠ ਨੀਚਨ ਡਰੈ ।
ਆਵਨੀ ਏਕ ਰਸੋਈ ਕਰੈ ।੧੦।
ਸਿੰਘ ਨ ਦਲਪਤਿ ਪਾਸ ਰਾਖੈ ਤਾਂ ਮਤਿ ਮਾਰ ਰਾਜ ਰਸ ਚਾਖੈ ।
ਰਾਜ ਸਿੰਘਾਸਨ ਟਿਕਨ ਨ ਹੂਆ ।
ਬੈਠਤ ਪਰਤ ਤੁਰਤ ਨਰੁ ਸੂਆ[1] ।੧੧। ਸ੍ਵੈਯਾ ।
ਧੂਰ ਉਡੇ ਰਾਜ ਬਾਜਿ ਛੁਟੇ ਨਰ ਨਾਰਿ ਭਗੇ ਘਰ ਛੋਰ ਚਲੈ ।
ਠਗ ਚੋਰ ਲੁਟੈ ਸੁਤ ਬੰਧੂ ਛਟੇ ਤਬ ਖਾਵਤ ਪੀਵਤ ਸਾਧੂ ਮਲੈ ।
ਆਸ੍ਰਮ ਪੀੜਸੁ ਪੀੜ ਪਰਸੰਨ ਦਾਮਨ ਹੋਤ ਸਵ ਧੂਰ ਰਲੈ ।
ਸਾਲ ਬਿਸਾਲ ਸੁਜਾਤ ਬਿਹਾਲ ਪ੍ਰਜਾ ਖਹੁ ਪੀੜਨ ਦੇਹਿ ਖਲੈ ।੧੨।ਦੋਹਰਾ।
ਆਠਮ ਸਾਲ ਸੁਹਾਵਨਾ ਗੰਗਾ ਵਰਸ ਪਚਾਸ ।
ਗਿਰ ਟੂਟੇ ਜਮ ਨਾ ਮਿਲੈ ਗਹੇ ਭੁਜੰਗੀ ਬਾਸ ।੧੩।
ਕਹਾ ਧਰਮ ਕਹਾ ਬਰਣ ਥਾ ਬੇਦ ਬ੍ਰਹਮ ਕਹਾਂ ਰੀਤ ।
ਤੁਰਕ ਗਏ ਮੁੰਡੀਆ ਮਰੇ ਜਗਿਓ ਖਾਲਸਾ ਮੀਤ ।੧੪।
ਜੁੱਧ ਕਰਤ ਦਿਲੀ ਢਿਗੋਂ ਤਬੈ ਭੁਜੰਗੀ ਮੇਲ ।
ਬਾਗਾ ਪਹਰ ਸੰਜਾਵਲਾ ਲੁਟੇ ਬਾਰਪਤਿ ਰੇਲ ।੧੫।
ਰਾਜ ਖਾਲਸਾ ਪਹਲ ਨ ਦੋ ਸਤ ਵਰਖ ਪੰਚਾਸ ।
ਮੂਹਤਕ ਸਤ ਇਕਤ੍ਰਿ ਸਸਰ ਰੌਲੀਨਵ ਰਸ ਬਾਸ ।੧੬।
ਤੁਮ ਮੇਰਾ ਸਬ ਖਾਲਸਾ ਨਿਪਜੇ ਤਹ ਮਮ ਜੋਗ ।
ਤੇਜ ਸਿੰਘ ਸਮ ਉਠੇ ਅਰੁ ਦਲੀਪ ਸਿੰਘ ਮਮ ਲੋਗ ।੧੭।

ਸਾਖੀ ਪੂਰੀ ਹੋਈ ।੫੧। ਵਾਹਿਗੁਰੂ ਜੀ । ਬੋਲੋ ਸਤਿਗੁਰੂ ।

## ਸਾਖੀ 52

ਦੋਹਰਾ :

ਗੁਰ ਪ੍ਰਤਾਪ ਗਾਇਨ ਲਗੇ ਲਿਖ ਸਾਹਬ ਸਿੰਘ ਸਿਖ ।
ਗੁਰੂ ਬਚਨ ਤੇ ਹਮ ਕਹੈ ਹਮ ਗੁਰੁ ਪਗ ਸੇਵਾ ਭਿਖ ।

ਏਕ ਬੇਰਿ ਕੀ ਸਾਖੀ ਗੁਰਬਖਸ਼ ਸਿੰਘ ਕਹੀ ਨਹਿ । ਮਾਤਾ ਜੀਤੋ* ਜੀ ਖਾਲਸੇ ਹਿਤਕਾਰੀ

[1]ੳ ਪੋਥੀ 'ਬੈਠ ਤਖਤ ਤਬੈ ਨਰ ਮੂਆ'; ਅ ਪੋਥੀ 'ਬੈਠ ਤਖਤ ਪਰ ਤਬੈ ਨਰੁ ਮੂਆ'

ਮਾਤਾ ਸਾਹਿਬ ਕੌਰ ਦਰਸਨ ਕੀ ਪਿਆਰੀ । ਮਾਤਾ ਸੁੰਦਰੀ* ਸੁਵਾਦ ਧਨ ਬਸਤ੍ਰੂ ਕੀ ਅਧਕਾਰੀ । ਆਇਤਵਾਰ ਬੀਤਿਆ ਰਾਤਿ ਮਹਲ ਬਸੇ । ਜੀਤੋ ਜੀ ਕੀ ਚਾਹਨਾ ਸੰਤਤਿ ਦਈ । ਦਿਨ ਵੀਰਵਾਰ ਨਵਮੀ ਘਰ ਬਸੇ ਦੂਜੇ ਸੰਤਤਿ । ਤੀਜੇ ਸਨਿਚਰ ਰਾਤਿ ਬਸੇ । ਜੁਝਾਰ ਸਿੰਘ* ਜੋਰਾਵਰ ਸਿੰਘ ਜੀ ਫਤੇ ਸਿੰਘ* ਜੀ ਤੀਨਾ ਹੀ । ਤੀਨ ਅਗਨਿ ਸਮਾਨ ।... ਮਹਾ ਪ੍ਰਸਥ ਅਵਤਾਰ । ਤੁਰਕ ਬਨਦਾ ਹਕ ਸਾਖੀ ਪੂਰੀ ।52। ਸਾਖੀ ਪੂਰੀ ਹੋਈ । ਬੋਲੋ ਭਾਈ ਜੀ ਵਾਹਿਗੁਰੂ ।

## ਸਾਖੀ 53

ਮਾਤਾ ਦੂਸਰੀ ਕੇ ਮਹਲ ਬਸੇ । ਸੰਤਤਿ ਚਾਹਿ ਦਈ । ਜੀਤ[1] ਸਿੰਘ* ਜੀ ਗੁਣੀ ਸਸਤ੍ਰ ਕੇ ਧਣੀ ਸਬ ਸਾਹਿਬਜਾਦੇ ਬਾਲਤਣ ਬੁਢੇ ਸਮਾਨ । ਸੁਘਰ (ਸੁਘੜ) ਸੁਜਾਨ ਸੂਰਤਿ ਸੁਹਾਇ ਸੂਰਮੇ ਹਿਤਕਾਰੀ ਆਗਿਆਕਾਰੀ । ਚਾਰੋਂ ਹੀ ਕੀ ਸਾਖੀ ਚਾਰ । ਬਹੁਤਾ ਕੋ ਕਰਮਜੋਗ ਰਸ ਦਿਖਾਇਆ । ਸੰਖਿਆ ਮਾਤਾ ਕੀ ਕਹਣੀ ਹੁਕਮ ਨਹੀ ਸਾਖੀਆਂ ਚਾਰ ਮਹਲੋ ਕੀਆਂ ।53। ਸਾਖੀ ਪੂਰੀ ਹੂਈ । ਬੋਲੋ ਵਾਹਿਗੁਰੂ ਜੀ ।

## ਸਾਖੀ 57[2]

ਏਕ ਬੇਰਿ ਜੁਧ ਹੂਆ ਘੋਰ ਖੇਤ ਹੂਆ ਪੀਛੇ ਸੁਲਾ ਕਰੀ ਸਭ ਮਿਲ ਗਏ । ਮਿਲੇ ਬਿਨਾ ਬਚਦੇ ਨਾਹੀ । ਤਾਂ ਗੁਰੂ ਨੂ ਸਿਖ ਅਤੇ ਮਾਤਾ ਸਮਝਾਵੈ । ਦਿਨ ਚਾਲੀ ਲੜਦੇ ਬੀਤੇ । ਖੁਆਜਾ ਫ਼ੌਜ ਪਾਤਿਸ਼ਾਹੀ ਬੀੜ ਲੈ ਕੇ ਖਿਲਤ ਏਕ ਓਹ ਘੇਰ ਬੈਠਾ । ਏਕ ਓਰ ਰਾਜੇ ਬੈਠੇ । ਸਿਖ ਚਾਲੀ ਸਿਦਕ ਗੁਰੂ ਕਾ । ਹੋਰ ਖਾਲਸਾ ਘੇਰ ਕੋ ਏਹ ਕਹੇ ਗੁਰੂ ਤੋ ਮਤਵਾਲਾ ਹੋਇ ਬੈਠਾ ਹੈ । ਸਬ ਏਕੇਠੇ ਮਾਤਾ ਨੂ ਸੰਗ ਲੇਕੇ ਗੁਰੂ ਜੀ ਪਾਸ ਜਬਾਬ ਕੀਤਾ । ਹਮ ਮਿਲੇ ਤੇ ਬਚਨੇ ਤਾਂ (ਹਾਂ) ਤੁਮ ਬੀ ਮਾਨ ਲੇਵੋ ਤਾ ਬਚਨ ਹੂਆ ਡੋਗਰਾਨ ਪਰਬਤ ਵਾਲੇ ਪਾਖਾਣ ਪੂਜੈ । ਪਾਖਾਣ ਮਤਿ । ਕੂੜਿਆਰ ਕੂੜਿਆਨ ਵਾਰ । ਕੂੜੇ ਪੰਮਾ ਪਿਖਿਆਰ ਖਾਲਸਾ ਨੇ । ਜਾ ਨਾਹਿ ਪ੍ਰਤੀਤਿ ਦੇਖੀ । ਤਾਂ ਕਹਿਆ ਨਿਕਾਸੋ ਦੌਲਤਿ । ਕੋਠ ਵਾਲ ਨੋ ਕਹਿਆ ਸਮਝਾਇਆ ਠਗ ਰਾਜੈ । ਸੰਵਾਗ ਉਆਂ ਠਾਕੁਰ ਸਿਵ ਦੇਵਤੇ ਕੀ ਆਨ ਰਖੀ । ਗੈਰ ਨਿਕਾਰੀ ਬੈਲ ਹਜਾਰ ਪਾਂਚ ਭਰਿ ਗਤਿ ਨਿਕਾਸਿਆ । ਠਗ ਰਾਜੇ ਦਗੇ ਦਾਰ ਲੇਕੇ ਬਲੇਦ ਭਾਗੇ ਖੁਸ਼ੀ ਹੂਏ । ਜਾਂ ਦੇਖੈ ਨਿਕਾਰ ਦਗੇ ਪਰ ਦਗਾ ਅਜਬ ਪਛਤਾਏ । ਬਚਨ ਹੂਆ ਦੂਜੀ ਵਾਰ ਦਗਾ ਦੇਖਾ ਖਾਲਸਾ ਜੀ । ਪੀਛੇ ਸਰਮਿੰਦੇ ਹੋ ਕਰਿ ਡੰਡ ਦੇ ਕੇ ਲੁਟੇਰਿਆਂ ਨੂ ਸਾਲਸੀ ਫੇਰ ਬੀ ਮਨਾਈ । ਸਬ ਪਰਵਾਰ ਖਾਲਸਾ ਮੰਨ ਬੈਠਾ । ਗੁਰੂ ਜੀ ਪਾਸ ਆਏ ਕਹੀ ਸਬ ਵਕੀਲ ਰਾਜਿਆਂ ਦੇ । ਭੇਟ ਦੰਡ ਕਰਿ । ਗੁਰੂ ਕਿਆਂ ਬਚਨ ਦੀਆਂ ਗੁਰੂ ਅਭੁਲ ਅਤੇ ਮਾਤਾ ਖਾਲਸੇ ਕਾ ਭਾਣਾ ਮੰਨਿਆ । ਬਿਦਾਵਾ ਲਿਖਾਇਆ । ਸਭਨਾਂ ਲਿਖ ਦੀਆ ਸਿਖਾਂ ਚਾਲੀਆਂ ਬਿਨਾਂ ।

---

[1] ੳ ਪੋਥੀ 'ਜੀਤ ਸਿੰਘ'; ਅ ਪੋਥੀ 'ਅਜੀਤ ਸਿੰਘ'

[2] ਇਸ ਪੁਸਤਕ ਦੇ ਲੇਖਕ ਅਨੁਸਾਰ ਸਾਖੀ ਨੰਬਰ 53 ਦੀ ਸਮਾਪਤੀ ਉਪਰੰਤ ਸਾਖੀ ਨੰਬਰ 54-56 ਗੁਰੂ ਸਾਹਿਬ ਦੇ ਮਹਿਲਾਂ ਦੀਆ ਸਾਖੀਆਂ ਹੋਣ ਦੇ ਨਾਤੇ ਅੰਕਿਤ ਕਰਨ ਦਾ ਹੁਕਮ ਨਾ ਹੋਣ ਕਾਰਣ ਦਰਜ ਨਹੀਂ ਕੀਤੀਆਂ ਗਈਆ । ਇਸ ਸਬੰਧੀ ਮੂਲ ਖਰੜੇ ਦਾ ਉਪਰੋਕਤ ਨੋਟ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਹੈ : 'ਸੰਖਿਆ ਮਾਤਾ ਕੀ ਕਹਣੀ ਹੁਕਮ ਨਹੀਂ ਸਾਖੀਆਂ ਚਾਰ ਮਹਲੇ ਕੀਆਂ'

ਸਾਖੀ ਪੂਰੀ ਹੋਈ।57। ਬੋਲੋ ਵਾਹਿਗੁਰੂ ਜੀ।

## ਸਾਖੀ 58

ਗੁਰੂ ਜੀ ਚਲੇ ਛੋਡ ਦੇਸ। ਮਹਲ ਦੋਨੋ ਸੁਨ ਚਲੇ ਖੇਸ। ਚਾਲੀਓ ਕਾ ਸੰਗ ਸੁਹਾਇ। ਸਭ ਡੇਰਾ ਪੀਛੇ ਧਾਇ। ਘਨੋਲੇ ਕੀ ਸੀਮ ਆਏ। ਡੇਰੇ ਪਰ ਮੁਗਲ ਧਾਏ। ਵਹੀਰ ਪਰ ਆਇ ਘਿਰੇ। ਸੌਹ ਸੋ ਦੋਨੋ ਤਰਫ ਗਿਰੇ। ਸੁਨਾਂ ਗੁਰੂ ਜੀ ਲੜਾਈ ਤਨੀ। ਆਪ ਖੜੇ ਹੋਇ ਸਸਤ੍ਰ ਗੁਨੀ। ਤਿਨਾ ਦੇਖਾ ਜੁੱਧ ਕੋ ਧਾਏ। ਫੌਜ ਤੋਰਕੀ ਚੌਗਿਰਦ ਛਾਏ। ਤਣਕੇ ਜੁੜੇ ਸੂਰ ਜੋਧਾ। ਖਾਇ ਮਾਰ ਸਤ੍ਰਨ ਅਗਾ ਹੀ ਰੋਧਾ। ਸਿਖਨ ਕਰੀ ਜੁਹਾਰ ਗੁਰ ਪਾਸ। ਨਿਕਸੋ ਤੁਮ ਹਮਸੇ ਕੀ ਜੀਵਨ ਕੀ ਆਸ। ਬਹੁਤ ਬਾਰ ਬੇਨਤੀ ਸਬਹਨ ਕੀ ਸੁਨੀ। ਅਕਾਲ ਕੀ ਬਾਤ ਮਨ ਮੈਂ ਐਸੇ ਹੀ ਗੁਨੀ। ਉਦੇ ਸਿੰਘ ਸੂਰਤਿ ਗੁਰੂ ਕੀ ਐਨ। ਦੀਓ ਸਬ ਸੁਕਲਾਤਾ ਆਪਨੀ ਸੁਬੈਨ। ਖੜਾ ਹੂਆ ਸਿੰਘ ਸੂਰਤਣੇ ਸ਼ਤ੍ਰ ਸੈਨਾ। ਮਨੋ ਇੰਦ੍ਰ ਰੁਕਤੀ ਦਾਨਵੀ ਦੈਨਾ। ਗੁਰੂ ਜੀ ਘਨੋਲੇ ਲੜੇ ਸਬ ਸਿਪਾਹੀ। ਚਿਰੰਤਨ ਭਇਓ ਜੁਧ ਓੜਕ ਨਿਬਾਹੀ। ਮਰਹਿ ਸੂਰ ਖਾਸੇ ਪੁਨਿ ਮਾਰ ਮਾਰ। ਕਰਿਓ ਜੁਲਮ ਬਹੁਤੇ ਤੁਰਕ ਰਾਜ ਵਾਰ। ਲੜਤ ਗੁਰ ਹੇਤ ਸਿਖ ਦੀਨੇ ਸੂ ਪ੍ਰਣ। ਉਦੇ ਸਿੰਘ ਮਾਰਿਓ ਗੁਰੂ ਕੇ ਭੁਲਾਣ। ਹੋਏ ਖੁਸ ਮੂੜ ਝੂਠੇ ਜਾਨੀ ਨ ਬਾਤਿ। ਗੁਰੂ ਜੀ ਗਏ ਜਿਉਂ ਨ੍ਰਿਪ ਸੌਜਦੂ ਤਾਤ। ਸੁਨ ਇਹ ਪਿਛਾੜੀ ਚਲੇ ਧਾਈ ਪਕਰਨ। ਜਿਮੈ ਰਾਤਿ ਪਕਰੇ ਰਵਿਸ ਮੇਂ ਦਰਸਨ। ਰੋਪੜੇ ਆਨ ਲੁਟਾ ਗੁਰੂ ਜੀ ਕਾ ਸੁਡੇਰਾ। ਨਗਰ ਨਸਤ ਜਾਵੈ ਬਨ ਮੈ ਸੁ ਫੇਰਾ। ਤੁਰਕਨ ਘਰ ਜਾਇ ਖਾਲਸਾ ਧਾਇ ਰੋਪਾ। ਦੇਵ ਨੇ ਸੁਮਨ ਕੀਆ ਰਛਿਆ ਸੌ ਸੌਪਾ। ਦਿਲੀ ਵਾਲ ਸਿਖ ਗੁਰੂ ਮਹਲ ਕੋ ਰਾਖਾ। ਇਹੀ ਭੇਦਾ ਗੁਹਜ ਕਾਹੂ ਨ ਲਾਖਾ। ਭਈ ਪ੍ਰਾਤਿ ਆਏ ਗੁਰੂ ਆਪ ਚਮਕੌਰ। ਜੈਸੇ ਰਾਮ ਧਾਏ ਬਨ ਕੋ ਸਬ ਛੋਰ। ਚਾਲੀਸ ਸਿਖ ਸੰਗ ਛੁਟ ਰੈਨ ਸਾਰਾ। ਜਾਨੀ ਨਹੀ ਸੰਗਤਿ ਜੀਵਨ ਕੇ ਦੁਆਰਾ। ਲੜੇ ਚਮਕੌਰ ਫ਼ੌਜ ਆਇ ਦਸ ਲਾਖਾ। ਖੁਆਜਾ ਤੁਰਕ ਝੂਠਾ ਪਕੜਨ ਅਭਿਲਾਖਾ। ਸੁਨੀ ਬਾਤ ਸਬੇ ਦੇਸ ਦਗਾ ਦੁਸਟ ਕੀਨਾ। ਮਹਾ ਰਾਜ ਨਾਸ ਕਰਿ ਤੁਰਕਨਿ ਈਨਾਂ। ਲੜੇ ਬਹੁਤ ਲੜਾਈ ਦਿਵਸ ਹੀ ਸਾਰਾ। ਸਿਖ ਕਹਿ ਪਾਤਿਸਾਹ ਛੋਡ ਹੂਆ ਅਖਾਰਾ। ਤੁਮ ਰਹੇ ਤਾਂ ਪੰਥ ਕੋ ਮੂਲ ਸਾਰਾ। ਹਮੇਸਾ ਰਖੇ ਸਿਖ ਹੋਵੈ ਹਜਾਰਾ। ਸਗਰ ਰੈਨ ਸਿਖ ਨ ਅਰਜੀ ਲਗਾਈ। ਹਸੇ ਦਿਆਲ ਗੁਰੂ ਜੀ ਇਕ ਬਾਨ ਨ ਚਲਾਈ। ਦਸ ਹਜਾਰ ਮਾਰ ਚਲਤ ਇਹ ਦਿਖਾਵਾ। ਕਲੂ ਕਾਲ ਕਾਪਹ[1] ਹਰਿ ਹੁਕਮ ਦਿਲ ਮਨਾਵਾ। ਮਾਨ ਬਾਤ ਦਿਆਲ ਦੋਇ ਸਿਖਨਕੋ ਸੰਗ। ਚਲੇ ਤਾਲ ਕੀਨਾ ਮਾਹਿ ਮਾਇਆ ਅਭੰਗ। ਗਾਇਆ ਹਿੰਦ ਪੀਰ ਕਹਿ ਤਾਲੀ ਬਜਾਈ ਪੀਛੇ ਕਹਾ ਖੁਆਜ ਪਕਰੋ ਸਹਾਈ। ਪੜਾ ਰੋਲਾ ਝੋਲਾ ਧਏ ਸੈਨ ਈਸਾ। ਚਲੇ ਪਾਇ ਦਖਨ ਦਿਲਨ ਵੀਚ ਧੀਸਾ। ਦੂਰ ਚਲੇ ਦਿਵਸ ਪੰਚ ਕਰੋਸਾ। ਪੁਨਾ ਰਾਤਿ ਧਾਏ ਇਕ ਚਲਤ ਕਰ ਧੋਸਾ। ਸੋ ਭੀ ਸੁਨੋ ਗਏ ਮਤਜਵਾੜਾ ਬਾਗਾ। ਦੋ ਪਠਾਣ ਮੰਗਵਾਇ ਘਰ ਹਿੰਦ ਸਾਧਾ। ਦੁਖਹਰ ਕਾਟ ਖਾਇ ਬਾਨ ਜਬ ਹਮਾਰਾ। ਨੀਲ ਬਸਤ੍ਰ ਹਾਜੀ ਕਹਾਇਓ ਦਿਵਾਰਾ। ਛਲਹ ਜਾਨਤੁਰਕਨਿ ਨਿਆਜ ਖਾਨ ਦੀਨਾ। ਬਰਖ ਰੋਜ ਸਿਖਨ ਬਾਰ ਕਖਵੀਨਾ। ਗਨੀ ਖਾਂ* ਨਬੀ

[1] ੳ ਪੋਥੀ 'ਕਲਕਾਪ'; ਅ ਪੋਥੀ 'ਕਲਕਾਪ'

ਖਾਂ[1] ਸੁ ਭ੍ਰਾਤ ਸਹ ਦੋਨਿ ਸਿਖ ਆਖਾਇਆ । ਦਈ ਕਰਦ ਤਵ ਪ੍ਰਸਾਦਿ ਮੰਤ੍ਰ ਦ੍ਰਿੜਾਇਆ । ਹੂਆ ਕੜਾਹ ਸੁਵਾਦ ਦੇਖ ਤੁਰਕ ਗਨੀ ਖਾਂ । ਮਨੀ ਬਾਤ ਪੀਰ ਵਲੀ ਸਿਦਕ ਸਾਂਬਤ ਅਸਾਂ ਬਾਹਰ ਜਾਇ ਵਿਦਾ ਕਰਿ ਲਿਖਾ ਦੀਨ ਪਟਾ । ਮਮ ਸਿਖ ਮੰਨੈ ਦੀਆ ਸੇਵ ਸਟਾ । ਸਾਖੀ ਪੂਰੀ ਹੋਈ ।58। ਬੋਲੋ ਵਾਹਿਗੁਰੂ ਜੀ ।

## ਸਾਖੀ 59

ਮਗਨ ਪ੍ਰੇਮ ਪਾਇ ਚਲ ਜਾਵੈ । ਸਿਖ ਦੋਇ ਸੰਗ ਟਹਲ ਕਮਾਵੈ । ਏਕ ਸਿਖ ਗੁਰੁ ਚਰਨੀ ਲਾਗਾ । ਲੀਆ ਪਛਾਨ ਗੁਰ ਬਡਾ ਮਹਾ ਭਾਗਾ । ਘੋਰਾ ਦੇ ਅਸਵਾਰ ਕਹਾਏ । ਗੁਰ ਆਗਿਆ ਫਿਰ ਮੁਰ ਘਰ ਆਏ । ਪੀਛੇ ਭਾਣਾ ਜੋ ਕੁਛ ਹੂਆ । ਬਡੀ ਮਾਤ ਸੰਗ ਗੁਰ ਸੁਤ ਮੂਆ । ਬਿਓਰਾ ਕਥਾ ਬਰਨੀ ਕਿਮ ਜਾਈ । ਸਹਰ ਸਿਰੰਦ ਤੁਰਕ ਰਹੇ ਜਾਈ । ਗਿਰ ਕਰ ਮਰੀ ਮਾਤ ਸੁਨਿ ਐਸੇ । ਕ੍ਰਿਸ਼ਨ ਬਿਓਗ ਦੇਵਕੀ ਜੈਸੇ । ਦੁਸਟਨ ਬਾਲ ਮਾਰੇ ਅਤਿ ਪਾਪੀ । ਉਖੜੀ ਜਤ ਤੁਰਕਨਿ ਸਬ ਥਾਪੀ । ਸੁਨੋ ਗੁਰੂ ਕੀ ਅਕਥ ਕਹਾਨੀ । ਤੀਨ ਮਾਸ ਲਗ ਲਖਾ ਨਾ ਪਾਨੀ । ਕਾਂਗੜ ਤੇ ਸੁਨ ਧਾਇ ਸਮੀਰ । ਚਰਨੀ ਪਗ ਚਲੋ ਹਮ ਪੀਰ । ਬੋਲੇ ਹਸ ਤੁਰਕਨ ਹਮ ਬਾਦਾ (ਬਾਂਧ) । ਤੁਮ ਰਜਾਤਿ (ਰਯੱਤ) ਇਸ ਬਨੈਨ ਆਦਾ । ਮਾਨ ਬਾਤ ਦੇ ਸਿਰ ਕਰ ਬਾਜੀ । ਘਰ ਲੇ ਚਲਾ ਬੋਲ ਕਾ ਗਾਜੀ । ਰਹੈ ਨਿਤ ਤਹ ਜਾਹਿ ਅਖੇੜਾ । ਮਾਰੇ ਬਾਦੀ ਤੁਰਕਨ ਛੇੜਾ । ਬਾਦਲ ਸੂਰਜ ਲੇਤ ਛਪਾਈ । ਤਊ ਨਾ ਛਪੈ ਤੇਜ ਦਿਖਲਾਈ। ਬਡੀ ਟਹਲ ਬਹੁ ਤਾਵ ਕਸ਼ਮੀਰਾ[2] । ਗੁਰੂ ਢਿਗ ਬੈਠਾ ਰਹੈ ਕਬੀਰਾ । ਜਬ ਗੁਰੂ ਕਹੈ ਮਾਂਗ ਸਿਖ ਮੇਰੇ । ਛੂਟੇ ਚੁਰਾਸੀ ਮਮ ਤਨ ਕੇਰੇ । ਇਕ ਦਿਨ ਥਾਲ ਪ੍ਰਸਾਦਿ ਗੁਰੁ ਦੀਨਾ । ਮਿਟੈ ਜਨਮ ਦੁਖ ਪਹਿਓ ਪ੍ਰਬੀਨਾ । ਘਰ ਲੇ ਗਇਆ ਗੁਰ ਆਗਿਆ ਹੋਈ ਸਕਲ ਕੁਟੰਬੀ ਬਾਂਟਤ ਸੋਈ । ਦੇਖ ਮਾਸ ਝਟਕਾ ਸਬ ਡਰੇ । ਮਾਰੇ ਪੀਰ ਗੁਗਾ ਘਰ ਉਚੇਰੇ । ਸਬ ਪ੍ਰਸਾਦਿ ਸਿਮਟ ਕੇ ਘਰ ਕਾ । ਦੀਓ ਦਬਾਇ ਸਮੀਰਹਿ ਝਿਟਕਾ । ਭੁਨ ਸਾਰੇ ਗੁਰ ਆਗੇ ਆਇਆ । ਤਬ ਪੂਛਾਂ ਗੁਰ ਸਾਚਿ ਸੁਨਾਇਆ । ਪਗ ਪਾਇ ਮੁਹਿ ਰਾਖੋ ਅਬ ਹੀ । ਬੋਲੇ ਗੁਰ ਕਲ ਆਈਓ[3] ਜਬਹੀ। ਸੂਆ ਰੈਨਿ ਜਾਇ ਜਾਟ ਸਮੀਰਾ । ਭ੍ਰਮਾ ਮੁਨੀ ਸਮ ਜਨਮ ਸੁ ਕੀਰਾ । ਹੰਸ ਕਾਕ ਪਸੁ ਕ੍ਰਿਮ ਨਰ ਨਾਰੀ ਭ੍ਰਮ ਭ੍ਰਮਤ ਆਈ ਤਹਾਂ ਵਾਰੀ । ਜੰਗਲ ਦੇਸ ਜਨਮ ਸਤ ਬਾਰਾ । ਭੁਖਾ ਪੀਲੂ ਖਾਏ ਇਕ ਬਾਰਾ । ਲਗੀ ਪਿਆਸ ਸੁਧ ਆਈ ਸਮੀਰਾ । ਦਾਤ ਛੇਰ ਪੀਲੂ ਨਿਕਸੀਰਾ । ਚਕਤ ਹੋਇ ਗੁਰ ਸੁਨ ਜਾਇ ਕਹਾ । ਤੁਮਰੀ ਗਤ ਤੁਮ ਹੀ ਪ੍ਰਭ ਲਹਾ । ਹਸ ਬੋਲੋ ਗੁਰ ਸੁਨ ਮਮ ਸਿਖ । ਭੋਗੇ ਭਵ ਸਬ ਛੁਟਾ ਭ੍ਰਮ ਸਿਖ । ਮਸਤਕ ਨਿਵਾਂ ਪਾਇ ਰੋਇ ਪਰਾ । ਭਏ ਭਾਗ ਗੁਰੁ ਘਰ ਮਮ ਦਰਾ । ਜਾਂ ਬਿਧਿ ਤਾਰਾ ਬਰਖ ਬਿਤੀਤਾ । ਦਮਦਮੇਂ ਗਏ ਗੁਰੂ ਸਭ ਰੀਤਾ । ਤੀਨ ਬਰਖ ਤਹਾਂ ਗੁਰੁ ਰਹੈ ਮਾਸ ਦਿਵਸ ਕੁਛ ਊਨਾ । ਮਰਾ ਨਰੇਗਾ* ਲਿਖਾ ਦਿਖ ਹਿਕਾਇਤ ਸਮਝੀ ਸੂਨ । ਸਾਖੀ ਪੂਰੀ ਹੋਈ ।59। ਬੋਲੋ ਵਾਹਗੁਰੂ ਜੀ । ਦੋਹਰਾ ।

---

[1] ੳ ਪੋਥੀ 'ਨਬੀ ਨਾਂ'; ਅ ਪੋਥੀ 'ਨਬੀ ਖਾਂ'

[2] ੳ ਪਥੀ 'ਬਹੁ ਭਵਿ ਕਸ਼ਮੀਰਾ'; ਅ ਪੋਥੀ 'ਬਹੁ ਭਾਵ ਸਮੀਰਾ'

[3] ੳ ਪੋਥੀ 'ਬੋਲੇ ਗੁਰ ਕਲਿ ਆਇਓ'; ਅ ਪੋਥੀ 'ਗੁਰ ਕਲਿ ਆਇਓ'

## ਸਾਖੀ 60

ਸਤਿਗੁਰ ਪੂਰਨ ਕ੍ਰਿਪਾ ਕਰੀ ਫਲਿਆ ਚਿਤ ਅਨਕੂਲ ।
ਸਾਹਿ ਬਹਾਦਰ* ਲੀਆ ਫਲ ਮੂਆ ਨੁਰੰਗਾ ਵਿਸੂਲ ।੧।
ਭਾਈ (ਭਈ) ਲੋੜ ਤਬ ਤੁਰਕਪਤ ਪੀਰਨ ਖੋਜਤ ਸੋਇ ।
ਦਾਸ ਭਾਵ ਹੋ ਬੋਲ ਪਠ ਗੁਰੂ ਨ ਸੁਨੀ ਸਮੋਇ ।੨।
ਚਲੇ ਸੁਭਾਵਕ ਦਖਣੀ ਸੁਨੀ ਸਾਹ ਨ੍ਰਿਪਦਾਸ ।
ਆਪ ਤੁਰਾ ਮਾਰਗ ਮਿਲਾ ਦਿਲੀ ਗੁਰੁ ਸਹਬਾਸ ।੩।
ਮਾਸ ਪਾਂਚ ਦਿਲੀ ਬਸੇ ਕਾਰਜ ਸਾਧੇ ਤੀਨ ।
ਸੇਵਕ ਸੰਗਤੀ ਕਹਿ ਰਹੇ ਸਹਲ ਬੁਲਾਵੋ ਚੀਨ ।੪।
ਤਬ ਬੋਲੇ ਗੁਰੁ ਸੰਗਤੀ ਨੂੰ ਤੁਮ ਸੇਵੋ ਦੁਇ ਮਾਤ ।
ਮਿਲੇ ਨ ਮੋਸੋ ਤੇ ਤੁਮੇ ਕ੍ਰਿਪਾ ਹਮਾਰੀ ਤਾਤ ।੫।
ਜਨਕ ਥਾਂਏ ਪਰਗਟ ਕਰਾ ਤੀਜਾ ਸਾਹ ਸਨੇਹ ।
ਦਖਣ ਚਲੇ ਬਹੁ ਭਾਇ ਸੋ ਗਰੂ ਦਿਖਾਈ ਆਏਹ ।੬।
ਚਲ ਸਾਹ ਦਖਣ ਜਿਤਾ ਬਹੁਤ ਕਿਆ ਤਬ ਮਾਨ ।
ਬੋਲੇ ਗੁਰ ਗੋਦ ਦਿਖੈ ਸੇਵਾ ਮਹਲ ਨਿਦਾਨ ।੭।
ਆਇ ਬਹੁਤ ਸੇਵਨ ਕੀਆ ਮਾਤਾ ਦੋਨੋਂ ਮਾਨ ।
ਸੁਨੀ ਕਥਾ ਹਮ ਸੰਗ ਨਹਿ ਸਿਖਨ ਕਹੀ ਸੁਹਾਤ ।੮।
ਮਾਤਾ ਲੇਆਈ ਹਮੈ ਸਾਹਿਬ ਸਿੰਘ ਕਹੋ ਸਾਚ ।
ਸਤਗੁਰ ਸੰਗਮ ਕਰਦੀਆ ਵਰ ਦੀਨਾ ਗੁਰੁ ਰਾਚ ।੯।
ਚੌਪਈ[1] ।
ਚਲੇ ਗੁਰੁ ਹਮ ਸੋ ਜਬ ਮਾਰਗ ।
ਲਗੀ ਪਿਆਸ ਇਕ ਪੁਛਾ ਬਾਰਗ ।
ਸਿਖ ਜਾਇ ਪਾਨੀ ਲੇ ਆਏ ।
ਬਿੱਪ੍ਰੀ ਗ੍ਰਿਹਿ ਕੀ ਸੁਚ ਬਤਲਾਏ ।੧੦।
ਤਾਕਾ ਜਲ ਗੁਰੁ ਦੀਨਾ ਡਾਰ ।
ਬੋਲੇ ਵਾਕ ਸੁਧ ਨ ਵਾਰ ।
ਏਕਲੇ ਕੀ ਕੁਛ ਸੁੱਧ ਨ ਕਰਨੀ ।
ਬਹੁਤੇ ਬਾਲ ਜਹਾਂ ਸੁਚ ਵਰਨੀ ।
ਭਗਤਿ ਸੁਧ ਨਹਿ ਸੁੱਧ ਅਚਾਰ ।
ਬਹੁਤਨ ਗ੍ਰਿਹ ਸਦ ਸੁੱਧ ਸੁਵਾਰ ।
ਘਰ ਸੁੱਧੀ ਗ੍ਰਿਹਸਤੀ ਜਹ ਬਹੁਤੇ ।
ਏਕਲ ਘਰੁ ਧ੍ਰਿਗੁ ਦੇਵਨ ਭੁਗਤੇ ।੧੧। ਦੋਹਰਾ ।

---

[1]ੳ ਅਤੇ ਅ ਦੋਵਾਂ ਖਰੜਿਆਂ ਵਿਚ 'ਚੌਪਈ' ਸ਼ਬਦ ਨਹੀਂ ਮਿਲਦਾ ਹੈ ।

ਸਾਧੂ ਏਕਾਕੀ ਭਲ ਸੁਧ ਦੇਹ ਮਨ ਸੁੱਧ ।
ਗੇਹੀ ਬਹੁਤੇ ਸੁੱਧ ਘਰ ਸੁਚਿ ਤਨ ਮਨਓ ਬੁੱਧਿ ।੧੨।

ਚੌਪਈ ।

ਪੁਹਕਰ ਤਰੀਥ ਸਤਿਗੁਰ ਗਏ ।
ਬਾਬਾ ਘਾਟ ਸਿੱਧ ਜਹਾਂ ਨਏ ।
ਤਹਾਂ ਦਾਨ ਚੇਤਨ ਦਿਸ ਦੀਆ ।
ਪੁਛੀ ਜਾਤ ਖਾਲਸਾ ਤੀਆ ।੧੩।
ਸੁਨ ਲੋਗਨ ਅਚਰਜ ਤਹਾਂ ਮਾਨਾ ।
ਪੀਰ ਖਵਾਸ ਰਾਜ ਸੁਤ ਜਾਨਾ ।
ਤੀਰਥ ਪਾਰ ਬਾਣ ਦਿਖਲਾਵਾ ।
ਭਈ ਗੁਹਾ ਤਹ ਠਾਕ ਰਹਾਵਾ ।੧੪।
ਸਿੱਧ ਗੁਹਾਜਨ ਜਾਨੇ ਨ ਜਾਨੇ ।
ਮਾਰ ਦੇਖ ਸਰ ਅਚਰਜ ਆਨੇ ।
ਸਰ ਕੋ ਬਚਨ ਸੁਨਾਇਆ ਸਤਿਗੁਰ ।
ਹਮਰੋ ਸਿਖ ਆਇ ਗੋ ਨਰਵਰ ।੧੫।
ਮੁਗਲ ਮੁੱਕਬਰ ਬੇਗ ਕਹਾਵੈ ।
ਦਿਲ ਵਾਲੀ ਸੋ ਦੇਖਨ ਧਾਵੈ ।
ਤੀਨ ਮਾਸ ਤਿਨ ਸੇਵਾ ਸੰਗ ।
ਜਾਇ ਪਹੁਚਾਏ ਗੋਦਾ ਗੰਗ[1] । ੧੬ ।
ਬਿਦਿਆ ਹੋ ਤਿਨ ਪਾਈਆ ਸਮਸੇਰ ।
ਬਖਸਾ ਸਿੱਖ ਤੋਲ ਦਹ ਸੇਰ ।
ਇਕ ਬਾਲਕ ਪਾਤਿਸਾਹੀ ਬੰਦਾ ।
ਮਿਲਾ ਗੁਰੂ ਸਿਉ ਸੇਰ ਨਿਸੰਗਾ ।੧੭।
ਗਏ ਤਹਾਂ ਤਟ ਦੇਖਾ ਸਹਿਤਾ[2] ।
ਅਪਨਾ ਆਸਨ ਪਹਲੇ ਤਪ ਕਾ ।
ਮੁਜਲ ਬਾਦੀਏ ਝਗਰਾ ਕੀਨਾ ।
ਸਾਹ ਬਹਾਦਰ ਨਿਰਨਾ ਦੀਨਾ । ੧੮ ।
ਤਪ ਕੀ ਮਾਲ ਵਿਭੂਤ ਦਿਖਾਈ ।
ਜੋ ਜਨ ਭੁਮ ਦੀਨ ਹਰਖਾਈ ।
ਜਹਾਂ ਬਾਗ ਤਹਾਂ ਰਹੈ ਬੈਰਾਗੀ ।
ਥੰਮਨ ਕੁਲ ਸੇਵਕ ਤਪ ਰਾਗੀ । ੧੯ ।

---

[1]ੳ ਪੋਥੀ 'ਗੋਦ ਗੰਗਾ' ; ਅ ਪੋਥੀ 'ਗੋਦਾਵਰੀ ਗੰਗਾ'
[2]ੳ ਤੇ ਅ ਪੋਥੀ 'ਸਰਤਾ'

ਸਹਿਜ ਸੈਨ ਕੀ ਬੈਠਾ ਰਹੈ ।
ਭੁਗਤਿ ਆਪਨੀ ਆਪੈ ਕਰਹੈ ।
ਏਕ ਦਿਨ ਪ੍ਰਭ ਗਏ ਸਿਕਾਰ ।
ਤਾਕਾ ਮ੍ਰਿਗ ਖਾਇਆ ਕਰ ਰਾਰ । ੨੦ ।
ਤਾਕੇ ਘਰ ਜਾਇ ਖੜੇ ਦੁਆਰੇ ।
ਪਟ ਅੰਦਰ ਭੋਗਨ ਸਮੇਂ ਸਧਾਰੇ ।
ਕਸੀ ਕਰਮ (ਕਮਰ) ਬੈਠੇ ਤਿਸ ਖਾਟਾ ।
ਸਿਖ ਤਿਸੀ ਕੇ ਬਰਜੈ ਬਾਟਾ । ੨੧ ।
ਰਿਸ਼ ਕੀ ਨਜ਼ਰ ਦੇਖੀ ਤਿਨ ਸਿਧ ।
ਧਸੀ ਖਾਟ ਗੁਰੂ ਪਕਰੀ ਬ੍ਰਿਧ ।
ਰਹੁ ਕਾਸ਼ਟ ਹਮ ਸੋ ਨਹੀਂ ਬੈਰਾ ।
ਅਪਨੀ ਧਰਨਿ ਹਮਰੋ ਮਨ ਗ਼ੈਹਰਾ । ੨੨ ।
ਠਹਰੀ ਖਾਟ ਦੇਖੀ ਤਿਨ ਨੈਨਾ[1] ।
ਚਰਮ ਲਗ ਕਰਿ ਭਾਖੈ ਬੈਨਾ ।
ਰਾਖੋ ਮੋਹਿ ਗੁਰੂ ਤੁਮ ਸਾਚੋ ।
ਹਮਰੇ ਕਰਮਨ ਸੋ ਮਤਿ ਰਾਚੋ । ੨੩ ।
ਉਚਰੋ ਵਾਕ ਸੇਵਕ ਸੋ ਕਰੇ ।
ਤੁਮਰੇ ਵਾਕ ਕਰਨਾ ਸੋ ਭਰੇ ।
ਤਬ ਹਸ ਬੋਲੇ ਹਮ ਕਰਨਾ ਪੰਥ ।
ਹੁਕਮਨ ਕਰਤਾਰ ਕਾ ਤੁਰਕ ਇਹ ਹੰਥ । ੨੪ ।
ਤੁਮ ਕੈਸੀ ਕਰਨੀ ਕੇਹ ਕਰਹੋ ।
ਪੂਛੇ ਤੁਝੇ ਸਾਚ ਹੀ ਉਚਰਹੋ ।
ਬੋਲਾ ਸਾਧੂ ਅਬ ਤੁਮ ਮਾਲਕ ।
ਤੁਮਰਾ ਬੰਦਾ ਕਹੋ ਨਾ ਆਲਕ । ੨੫ ।
ਹਸ ਬੋਲੋ ਹਮ ਦੀਨਾ ਹੁਕਮ ।
ਬਾਲੂ ਮਧ ਨਿਕਾਸਾ ਰੁਕਮ ।
ਦੇਸ ਪੰਜਾਬ ਜਾਹੁ ਮਮ ਬਦਲਾ ।
ਬਿਮੁਖ ਹੂਏ ਮੇਰੇ ਮਨ ਰਦਲਾ । ੨੬ ।
ਪੰਥ ਤੇਜ ਤੇਰੇ ਹੀ ਦੀਨਾ ।
ਕਹਿ ਇਹ ਵਾਕ ਸਸਤ੍ਰ ਤਬ ਕੀਨਾ ।
ਲਗੇ ਦੇਨ ਤਬ ਸਿਖ ਅਧੀਨਾ ।

[1] ੳ ਪੋਥੀ 'ਦੇਖੀ ਤਿਨ ਨੈਨਾ'; ਅ ਪੋਥੀ 'ਦੇਖੀ ਓਨ੍ਹ ਨੈਨਿ'

ਰੋਵਤ ਨੈਨ ਕਹੈਂ ਪੁਲਕਤ ਸੀਨਾ । ੨੭ ।
ਦੇਹੁ ਕਮਾਣ ਖੜਗ ਇਹ ਸਾਡਾ ।
ਚਰਨੀ ਪਰੇ ਮਤ ਦੇਹ ਜਬਾਬਾ ।
ਤਬ ਗੁਰ ਕਹਾ ਕਮਾਇਕ ਮੇਰਾ ।
ਭੋਗੇ ਸੁਨ ਖਾਲਸਾ[1] ਮੇਰਾ । ੨੮ ।
ਤਿਨ ਤਬ ਅਹਾ ਏਕ ਕਿਆ ਕਰਹੂ ।
ਰਹੇ ਲਾਜ ਮਮ ਬਦਲਾ ਸਰਹੂ ।
ਹੂਆ ਬਚਨ ਸਬ ਸੈਨ ਭੰਡਾਰ ।
ਹੋਨ ਅਕਾਲੀ ਲਾਖ ਹਜ਼ਾਰ । ੨੯ ।
ਮੀਚ ਆਂਖ ਤਿਨ ਮੀਚੀ ਨੈਨਾ ।
ਦੇਖੇ ਤਬ ਮਾਰਗ ਕੁਡ ਗਇਨਾ ।
ਚਰਨ ਪਗ ਦਿਖ ਪੂਛਨ ਲਾਗਾ ।
ਕੈਸੀ ਜੁਗਤਿ ਬਤਾਵਹੁ ਰਾਗਾ । ੩੦ ।
ਬਹੁਤ ਕਹੀ ਗੁਰਸਿਖਨ ਰਾਖੋ ।
ਤੁਰਕਨ ਖੋਦ ਮਾਰ ਕਰ ਨਾਖੋ ।
ਸੁਨ ਬੰਦੇ ਤੁਮ ਖਾਲਸਾ ਪੰਥ ।
ਮਿਲਹੁ ਖਾਲਸਾ ਪਹਿਲ ਸੰਥ । ੩੧ ।
ਜੋ ਤੋਕੋ ਖਾਲਸਾ ਸਾਲਸ ।
ਤਬ ਹਮ ਖੁਸ਼ੀ ਬਖਸ਼ੀ ਸਬ ਲਾਲਸ ।
ਆਪਾ ਜਬ ਹੀ ਤੋਹ ਨ ਹੂਆ ।
ਤੇਜ ਸਮਾਨ ਹੋਇ ਨ ਬੀਆ । ੩੨ ।
ਮੋਨ ਭਏ ਇਹ ਬਚਨ ਉਚਾਰੀ ।
ਦੋਇ ਰਾਖੇ ਦੀਨੇ ਗੁਰ ਧਾਰੀ ।
ਭਲਾ ਤਿਹ ਨ ਦੇਇ ਸਮਝਾਵਾ ।
ਲੂਟਨ ਨਗਰ ਬਗਰ ਮੁਹਿ ਭਾਵਾ ।
ਸਾਖੀ ਪੂਰੀ ਹੋਈ । ੬੦ । ਬੋਲੋ ਵਾਹਿਗੁਰੂ ਜੀ । ਦੋਹਰਾ ।

## ਸਾਖੀ 61

ਬੰਦਾ ਬਖਸੀ ਖਾਲਸਾ ਚਲਾ ਤੇਜ ਦਿਖ ਰਾਇ ।
ਜੁਰੀ ਫੌਜ ਸਤ ਸੌਹਸ੍ਰ ਪੁਨਿ ਲਖ ਲਾਖ ਅਠ ਆਇ । ੧ ।
ਦਬਕਾ ਸਾਹ ਦਿਲੀ ਪੜਾ ਤੁਰਕ ਪਛਾੜੀ ਲੀਨ ।
ਜੰਗਲ ਲੂਟ ਕਰ ਲੂਟਕੇ ਲੂਟੀ ਪਵਾਧੀ ਦੀਨ । ੨ ।

[1]ੳ ਪੋਥੀ 'ਭੋਗੇ ਸੁਵਨ ਖਾਲਸਾ'; ਅ ਪੋਥੀ 'ਭੋਗੇ ਸਵਨ'

ਸਹਰ ਸੰਢੌਰਾ* ਮਾਰਾ ਤੁਰਕਨ ਪਰਬਤੀ ਲੂਟੀ ਕਾਛ ।
ਲੂਟੀ ਸਿਰੰਦੀ ਖਾਕ ਕਰਿ ਚਲੇ ਤੇਜ ਸੋ ਬਾਛ । ੩ ।

ਚੌਪਈ । ਸਤਲੁਦ੍ਰ ਵਿਅ ਸ਼ਹਰ ਬਜ਼ਾਰ ।
ਲੂਟ ਕੂਟ ਆਇ ਲੁਦਵਣ ਮਾਰਾ ।
ਮਾਝਾ ਦਰਪਣ ਲੁਟੀ ਦਖਣੀ ।
ਕਲ ਮਲ ਲੋਗ ਜਤਨ ਕੀ ਰਖਣੀ । ੪ ।
ਪੂਰਗੁਰਦਾਸ ਲੂਟ ਕਰ ਧਾਏ ।
ਬਡਾ ਜੁੱਧ ਹਮ ਭੀ ਤਹਾਂ ਆਏ ।
ਮਿਲੇ ਲੋਗ ਸਿਖਨ ਬਤਲਾਵਾ ।
ਬਖਸੀ ਗੁਰਆਈ ਸਿਖ ਰਾਵਾ । ੫ ।
ਸੁਧਾ ਸਰੋਵਰ ਕਰਾ ਦੀਦਾਰ ।
ਅਪਨੀ ਰੀਤ ਫੁਰੀ ਗੁਰ ਕਾਰ[1] ।
ਭਈ ਸਪਰਧਾ ਖਾਲਸੇ ਸੰਗਾ ਗੁਰਿਆਈ ਚਹਿ ਸਬਹਨਸੰਗ । ੬ ।
ਤਬੇ ਖਾਲਸੇ ਬਯੋਤ ਬਨਾਵਾ ।
ਕਾਲੇ ਬਸਨ ਮਦਿ ਆਮਿਖ ਭਾਵਾ ।
ਵਹੁ ਚੁੰਹਿ ਧਰਮ ਅਪਨਾ ਬੈਸਨੋ ।
ਚਹੈ ਖਾਲਸਾ ਆਪਨਾ ਲਹਸਮੇ । ੭ ।
ਗਈ ਫਰਿਆਦ ਦਖਨ ਕੇ ਦੇਸਾ ।
ਸਿਖ ਪੁਕਾਰੇ ਸਿਰ ਇਕ ਭੇਸਾ ।
ਬਚਨ ਹੂਆ ਰਹਿ ਖਾਲਸਾ ਊਹਾਂ ।
ਉਸਹਿ ਬੁਲਾਇਓ ਗਯੋ ਨ ਤਹਾਂ । ੮ ।
ਰਾਤ ਹੀ ਭਾਗਾ ਮੁਰ ਗਈ ਸੰਗਤਿ ।
ਸਿਖ ਸੰਗ ਤਿਨ ਕਾਢੀ ਰੰਗਤਿ ।
ਭਾਗਤਿ ਸਿੰਧ ਪਾਰਜਹਾਂ ਰਹਾਂ ।
ਵਣਜਾਰੇ ਤੁਰਕਨ ਸੋ ਕਹਾ । ੯ ।

ਦੋਹਰਾ । ਗੁਰੂ ਖਜਾਨਾ ਲੇ ਗਿਆ ਸੱਤਾ ਦੀਨੀ ਖੋਇ ।
ਲੂਟਾ ਤਾਹਿ ਖਜਾਨਾ ਸਬ ਮਰਾ ਜੁੱਧ ਮੈ ਸੋਇ । ੧੦ ।
ਪੋਤਾ ਫਤੇ ਸਿੰਘ ਰਹਾ ਲੁਕਾ ਪਹਾੜੀ ਜਾਇ ।
ਜਗਾ ਖਾਲਸਾ ਸਜਤ੍ਰ ਪਾਇ ਸਤਿਗੁਰ ਕਿਰਪਾ ਪਾਇ । ੧੧ ।

ਚੌਪਈ । ਹਮ ਦੇਖਤ ਖਾਲਸਾ ਉਠਾ ।
ਤੁਰਕ ਤੇਜ ਦੂਰ ਸਗਲ ਮੁਠਾ ।

---

[1]ਇਹ ਵਾਕ ੳ ਪੋਥੀ ਵਿਚ ਮਿਲਦਾ ਹੈ ਅਤੇ ਅ ਪੋਥੀ ਵਿਚ ਦਰਜ ਨਹੀਂ ਕੀਤਾ ਗਿਆ ।

ਨੰਦ ਸਿੰਘ ਗਰਜਾ ਸਿੰਘ ਆਦੀ ।
ਪੰਥ ਲਾਜ ਸਬ ਹਨ ਮਿਲ ਸਾਜੀ । ੧੨ ।
ਦੇਵਾ ਸਿੰਘ ਅਤਰ ਸਿੰਘ ਸੂਰਾ ।
ਮਦਨ ਸਿੰਘ ਰਾਮ ਸਿੰਘ ਪੂਰਾ ।
ਕਪੂਰ ਸਿੰਘ ਗੁਰਬਖਸ ਸਿੰਘ ।
ਚੌਲਾ ਸਿੰਘ ਸਜਣੁ ਸਿੰਘ । ੧੩ ।
ਮਾਰੈ ਮਰੇ ਬਹੁਤ ਦਿਨ ਬੀਤੇ ।
ਆਵਾ ਨਾਦਰ ਮੁਗਲੋ ਭੀਤੇ ।
ਤਾਂ ਪੀਛੇ ਸੁੰਞੀ ਭੂ ਹੋਈ ।
ਮਾਲਕ ਹਮ ਕੋ ਦਿਖੈ ਨ ਕੋਈ । ੧੪ ।
ਯਾ ਬਿਧ ਕਥਾ ਨੈਨ ਭਰ ਦੇਖੀ ।
ਸਬ ਜਾਨੇ ਗੁਰਬਚਨ ਬਿਸੇਖੀ ।
ਸਤਿਗੁਰ ਕਥਾ ਮੁਖਨ ਜੋ ਭਾਖੀ ।
ਸੁਨੋ ਸਿਖ ਮਤਿ ਉਜੱਲ ਰਾਖੀ । ੧੫ ।
ਏਕ ਬੇਰ ਸਤਿਗੁਰ ਮੁਝ ਕਹਾ ।
ਸਹਜ ਭਾਇ ਹੋ ਨਿਕਟੇ ਰਹਾ ।
ਪੂਛਾ ਤਬੈ ਸਾਖੀ ਗੁਰ ਭਾਖੀ ।
ਸੁਨੋ ਸਿਖ ਸਤਿਗੁਰੂ ਮੁਖ ਆਖੀ । ੧੬ । ਦੋਹਰਾ ।
ਐਸੀ ਕਲਿ ਮਹਿ ਹੋਇਗੀ ਸਿਦਕੀ ਰਹੈ ਨ ਕੋਈ ।
ਸਿਖਨ ਪੂਛਾ ਕਿਉ ਨਿਭੈ ਪੰਥ ਤੁਮਾਰਾ ਸੋਇ । ੧੭ ।

ਚੌਪਈ । ਬੋਲੈ[1] ਸਿਖ ਜੀਤ ਪੰਜਾਬਾ ।
ਪੀਛੇ ਜੇਲਮ ਨਕਾ ਬਾਗਾ ।
ਦੁਆਬਾ ਸਤਲੁਦਰ ਕੀ ਪਾਰਾ ।
ਮਾਲਵਾ ਜੀਤਜੰਗਲ ਪਗ ਧਾਰਾ ।
ਕੁਰਖੇਤਰ ਪਰਬਤ ਕੁਛ ਦਾਬਾ । ੧੮ ।
ਸੰਬਤ ਬੀਤੇ ਅਠ ਦਸ ਸਾਠ ।
ਪੂਰਬ ਸਾਧੇ ਈਸੇ ਖਾਦਮ ।
ਇਤ ਤੇ ਸਿੰਘ ਲੂਟਹਿ ਸਬ ਖਾਦਰ । ੧੯ ।
ਅੰਤ੍ਰ ਬੇਦ ਦਿਲੀ ਕੋ ਮਰਦ ।
ਤਾਂ ਲਗ ਦਿਲੀ ਬੈਠੇ ਗਰਦ ।
ਸੋਸਬ ਮਿਲਕੇ ਮੇਰੇ ਪੰਥ ।

---

[1] ੳ ਪੋਥੀ 'ਬੋਲੇ'; ਅ ਪੋਥੀ 'ਕਿਊਲੇ'

ਧਸੈ ਮੰਤ੍ਰ ਸੋ ਮੁਝ ਸੁਤ ਸੰਥ ।੨੦।
ਯਾ ਬਿਧ ਪੰਥ ਦੁਖੀ ਹੋਇ ਝੂਰੇ ।
ਸ੍ਰੀ ਵਾਹਿਗੁਰੂ ਕੈਸੀ ਕਰੇ ।
ਚਿਤਵਤ ਹੀ ਐਸੀ ਹੋਇ ਜਾਵੈ ।
ਨੱਬੈ ਸਾਤ ਸ਼ਾਲ ਢਿਗ ਆਵੈ ।੨੧।
ਦੋਇ ਸਾਲ ਫਿਰ ਤਾਂ ਮੈਂ ਮਿਲੈ ।
ਰੋਲੀ ਪਰੈ ਦੇਸ ਸਬ ਰੁਲੈ ।
ਉਠੇ ਰਖਕ ਦੇਸਨ ਕੋ ਦੂਲੋ ।
ਸਬ ਰਾਜਨ ਕੋ ਪੁਟ ਦੇਇ ਮੂਲੋ ।੨੨।

ਦੋਹਰਾ : ਤਬ ਸਭ ਲੋਗਨ ਦੁਖ ਹੂਏ ਮਰਦੇ ਗਏ ਸਬ ਦੇਸ ।
ਈਸੇ ਸੰਗਤਿ ਸਤਿ ਮਮ ਸੰਗਤਿ ਪੀਛੇ ਕੇਸ ।੨੩।

ਚੋਪਈ[1] : ਮੋਤੀ ਰੀਸ ਕਰਹਿਗੇ ਮੌਨ ।
ਤਾਂ ਹਮ ਸਿਖਨ ਭੇਜੈ ਭੌਨ ।
ਏਕ[2] ਅਕਾਲ ਚਹੂੰ ਦਿਸ ਝੂਲੇਂ ।
ਪਸਚਮ ਅਟਕ ਪਾਰ ਲੜ ਕੂਲ ।੨੪। ਦੋਹਰਾ
ਏਕ ਸਹਾਈ ਤੂਲੜਾ ਮੂਲਾ[3] ਗੁਰ ਕੇ ਸਿਖ ।
ਭੇਸ ਹਿੰਦੂ ਸਿਖ ਗੁਰੂ ਕਾ ਦੇਸਨ ਜੀਤੇ ਪਿਖ ।੨੫।

ਸਾਖੀ ਪੂਰੀ ਹੂਈ ।੬੧। ਬੋਲੋ ਵਾਹਿਗੁਰੂ ਜੀ ।

## ਸਾਖੀ 62

ਏਕ ਬੇਰਿ ਕੇਸ ਗੜ ਥੇ ਤਹਾਂ ਗੁਰੂ ਜੀ ਬੈਠੇ ਥੇ ਪ੍ਰੇਮ ਰਸ ਸਾਥ । ਸੰਗਤਿ ਨੋ ਹੁਕਮ ਹੂਆ ਹਮ ਸੋ ਜੋ ਪੁਛਨ ਸੋ ਨੰਦ ਲਾਲ ਬਤਾਵੈਗਾ । ਤਾਂ ਨੰਦ ਲਾਲ* ਅਖਾੜਾ ਲਿਖਾਰੀਆ ਕਾ ਏਕਠਾ ਕੀਆ । ਪਾਤਿਸ਼ਾਹੀ ਲਿਖਾਰੀ ਅਰ ਕਵੀਸ਼ਰ ਬੁਲਾਇ । ਕਰਕੇ ਕਵੀਸਰੀ ਬੁਲਾਇ ਸਤਿਗੁਰਾਂ ਕੇ ਹਜ਼ੂਰ ਗੁਰੂ ਜੀ ਨੋ ਰਾਜੀ ਕਰਿਆ ਕਰੈ । ਵਰਸ ਦਿਨ ਗੁਰੂ ਜੀ ਕ੍ਰੋਧਵੰਤ ਰਹੇ ਥੇ । ਕੇਸ ਧਾਰ ਕੇ ਪਾਹਿਲ ਦੇ ਕੇ । ਲਈ ਪਾਹਿਲ ਤਾਂ ਸੰਗਤਿ ਵਰਣਾ ਕੀ ਮੁਹ ਮੋੜ ਗਈ । ਲਗੇ ਕਰਨ ਗੁਰੂ ਜੀ ਹੈ ਸਿਰਰ ਹੂਆ ਜੋ ਜੇਨਊ ਉਤਾਰਕੇ ਝਾੜਾ ਨੂ ਪਹਰਾਇਆ । ਤਾਂ ਬਚਨ ਹੂਆ ਗੁਰੂ ਕੀ ਸੰਗਤੀ ਝਾੜ । ਏਕ ਸਮੈ ਸ੍ਰੀ ਗੁਰੂ ਜੀ ਮਾਂਹ ਅਰ ਲੋਹਾ ਤੇਲ ਦਾਨ ਕੀਆ । ਦੀਆ ਅਰਦਾਸੀਏ ਨੂ । ਸ੍ਰੇਸਟ ਬ੍ਰਹਮਨਾ ਨੂੰ ਵੰਡ ਦੇਹ । ਮਣ ਸੌ ਲੋਹਾ ਮਾਂਹ ਸੌ ਮਣ ਅਤੇ ਤੇਲ ਘੀ । ਤਾਂ ਅਰਦਾਸੀਏ ਕਹਿਆ ਹਜ਼ੂਰ ਜੀ ਸਚੇ ਪਾਤਿਸਾਹ ਬਾਮਣ ਨਹੀਂ

[1] 'ਚਉਈ' ਸ਼ਬਦ ੳ ਪੋਥੀ ਵਿਚ ਦਰਜ ਕੀਤਾ ਗਿਆ ਹੈ ਪਰੰਤੂ ਅ ਪੋਥੀ ਵਿਚ ਨਹੀਂ ਮਿਲਦਾ ।
[2] ੳ ਪੋਥੀ ਵਿਚ ਇਹ ਵਾਕ 'ਏਕ ਅਕਾਲ ਚਹੂ ਦਿਸ ਝੂਲੈ । ਪਸਤਮ ਅਟਕ ਪਾਰ ਲੜ ਕੂਲੇ' ।੨੫। ਦੋਹਰਾ । ਦਰਜ ਕੀਤਾ ਗਿਆ ਹੈ ਪ੍ਰੰਤੂ ਅ ਪੋਥੀ ਵਿਚ ਨਹੀਂ ਮਿਲਦਾ ।
[3] ੳ ਤੇ ਅ ਪੋਥੀ ਵਿਚ ਕੇਵਲ 'ਮੂਲਾ' ਸ਼ਬਦ ਲਿਖਿਆ ਗਿਆ ਹੈ ।

ਲੇਤੇ । ਤਾਂ ਬਚਨ ਹੂਆ ਫੇਰ ਅਰਦਾਸੀਏ ਕੌ ਕਿਹਾ ਕਹਤੇ ਹੈਨ । ਤਾਂ ਅਰਜ ਕਰੀ ਜੀ ਪਾਤਿਸਾਹ ਜੀ ਸਚੇ ਸਾਹਬ ਤੁਮਾਰੀ ਤੁਮ ਹੀ ਜਾਣੋ । ਤਾਂ ਅਰਦਾਸੀਆ ਡਰ ਗਇਆ । ਸਾਹਬ ਸਿੰਘ ਤਾਂ ਕਹਿਆ ਸਚੇ ਸਾਹਬ ਕਹਤੇ ਹੈਂ ਅਧਿਕਾਰੀ ਨਹੀ ਰਹੇ । ਖਤ੍ਰੀ ਹੋਇਕੇ ਜੰਞੂ ਲਾਹਿ ਦੀਆ ਹੈ । ਕੁਲ ਦੇ ਸੋਢੀ ਸਬ ਕਹਤੇ ਹੈਨ ਗੁਰੂ ਕੇ ਬਾਵਰੇ ਹੋ ਗਏ ਹੈਨ । ਤਾਂ ਸੁਣ ਕਰ ਬਚਨ ਹੂਆ ਸਿਖ[1] ਭਲੇ ਕਰੋ । ਅਗੂਠੀਆਂ ਕੜੇ ਲੋਹੇ ਦੀਆਂ ਮਾਲਾ ਬਣਾਇ ਲਿਆਵੋ । ਮਾਨ ਕੇ ਬਚਨ ਤਿਵੈ ਹੀ ਕਰਵਾਇ ਕੇ ਸ਼ਾਮ ਸਿੰਘ ਲੈ ਕੇ ਦੀਵਾਨ ਵਿਚ ਰਹਰਾਸ ਦੇ ਵੇਲੇ ਭੇਟ ਗੁਰੂ ਕੇ ਆਗੇ ਧਰੇ । ਤਾਂ ਗੁਰੂ ਕੇ ਬੋਲੇ । ਦਾਤਾ ਭੁਗਤਾ ਆਪ ਤੂੰ ਤੁਸਿ ਦੇਵਹੁ ਕਰਹਿ ਸੁਆਇ । ਤੂੰ ਜਾਣੋਈ ਸਬ ਸੈ ਦੇ ਲੈ ਸਹਿ ਜਿੰਦ ਕਵਾਇ । ਫੇਰ ਵੰਡ ਦਿਤੇ । ਦੋਇ ਕੜੇ ।੨। ਏਕ ਛਾਪ ।੧। ਦੋਇ ਚਕਰ ।੨। ਜੰਜੀਰੀ ।੧। ਕਰਦ ।੧। ਪਾਂਚ ਭਲੇ ।੫। ਸਰਬਤ ਨੂ ਵਰਤਾਇ ਦਿਤੇ ਖ਼ਾਲਸੇ ਲੈ ਲੀਤੇ । ਤਾਂ ਖੁਸੀ ਹੋਏ ਬਚਨ ਕੀਆ । ਤਾਂ ਕਹਾ ਗੁਰੂ ਖਾਲਸਾ[2] ਖਾਲਸਾ ਗੁਰੂ । ਖਾਲਸਾ ਹੋਵੈਗਾ ਨਿਤਾਂਣਿਆਂ ਕਾ ਤਾਣ । ਨਿਥਾਂਣਿਆਂ ਕਾ ਥਾਂਵ । ਬਚਨ ਹੂਆ । ਬ੍ਰਹਮਣ ਪਤਿ ਗ੍ਰਾਹੀ । ਗੁਰੂ ਛੋਡਾ ਗੁਰੂ ਨੈ ਛੋਡੇ ਗੋੜਾਂ ਤੇ ਰੋੜ । ਸਨੋੜੀ ਹੂਏ ਪਹੂੜੀ । ਕਾਨ ਕੁਬਜ ਮਾਥਰਾ । ਉਠਾਵੈ ਸਿਖ ਸਾਥਰਾ । ਤਾਂ ਦੇਖ ਕੇ ਕ੍ਰੋਧ ਗੁਰੂ ਜੀ ਕਾ ਪੁਰੋਹਤ ਖੜਾ ਹੋ ਕੇ ਹਥ ਜੋੜੇ । ਤਾਂ ਬਚਨ ਹੂਆ ਸਾਰ ਸੁਤ ਖਾਲਸੇ ਕੀ ਜੁਗਤਿ । ਰਹੋ ਕਾਹੂ ਭੇਸ । ਖਾਲਸੇ ਕੇ ਦਰਵੇਸ । ਤੁਮਾਰਾ ਹੋ ਬੰਸ । ਸੰਭਲ ਪੁਰ ਬੰਸ । ਵਿਸਨ ਜਸ ਕੁਲ ਤੁਮਾਰੀ । ਪ੍ਰਜਾ ਕੀ ਰਖਵਾਰੀ ਨਿਹਕਲੰਕ ਹੋਵੈ । ਕੁਲ ਸਨਾਥ ਸੋ ਹੈ । ਤਾਂ ਸੋਢੀਆਂ ਹੱਥ ਜੋੜੇ । ਬਚਨ ਹੂਆ ਮੇਰੀ ਗੁਰਆਈ. ਜਿਨਕੇ ਮਨ ਭਾਈ । ਵਧਹੁ ਕੁਲ ਤਾਹਿ ਕਾ । ਮਮ ਪੰਥ ਕੇ ਨਾਂਹ ਕਾ । ਮਾਨਹਿ ਮੁਝ ਸਮਾਨ । ਬਸੀਅਹੁ ਮਮ ਧਾਮ । ਤਬ ਡਰ ਕੇ ਖਤ੍ਰੀ ਆਏ ਹਥ ਜੋੜ ਸਹਣ ਪੜੇ । ਬਚਨ ਹੂਆ ਮੇਰੇ ਪੰਥ ਕੇ ਅਧੀਨ ਰਹੋਗੇ ਤਾਂ ਸੁਖੀ ਹੋਵੋਗੇ । ਸਾਰੇ ਜਗਤ ਕੀ ਖਾਲਸੇ ਲਈ । ਅੰਬੀਰੀ ਵਜੀਰੀ ਫਕੀਰੀ । ਤਤਬੀਰੀ । ਜੂਰੀਰੀ ਅਕਲਕੀਰੀ ਦਾਨ ਕੀ ਦਹੀਰੀ । ਬੰਦੂਖ ਤਰਗਸ ਗੀਰੀ । ਰਾਜ ਮਤ੍ਰ ਦਾਤ ਉਦੇ ਸਿੰਘ ਨੋ ਅਤੇ ਮੂਹਰ ਸਿੰਘ ਅਤੇ ਧੰਨਾ ਸਿੰਘ ਅਤੇ ਮਾਨ ਸਿੰਘ ਦਾਨ ਸਿੰਘ ਚੜ ਸਿੰਘ ਜਿਮੀਦਾਰ ਗੋਤ ਨੂ ਬਖਸਾ । ਕਹਕੇ ਉਠੇ ਮੰਦਿਰਿ ਮੈਂ ਗਏ । ਮਾਤਾ ਅਜੀਤੋ ਜੀ ਚਰਨੀ ਲਗੀ । ਪਾਤਿਸਾਹ ਬੇਟੇ ਕੀ ਕਰਨਗੇ । ਸੂਦਾਰੀ ਦਿਤੀ ਸਿਖਾਂ ਨੂ । ਤਾਂ ਹਸ ਬੋਲੇ ਤੁਮ ਸਚਾ ਘਰ ਸਮਾਲੋ । ਸਬ ਤੁਮਾਰੀ ਆਗਿਆ ਮੰਨੇਗੇ । ਅਰਸ ਕੀ ਮੁਦਾਨੀ ਤੇਰੇ ਕੁਟੰਬ ਨੂ ਅਸੀ ਜਹਾਂ ਤੁਮ ਤਹਾਂ । ਏਹ ਕਹਕੇ ਸਮਾਧ ਲਗਾਈ । ਮਥਾ ਟੇਕ ਮਹਲ ਗਇਆ ਵਾਕ ਮੰਨਿਆ । ਸਾਖੀ ਪੂਰੀ ਹੋਈ ।੬੨। ਬੋਲੋ ਵਾਹਿਗੁਰੁ ਜੀ ।

## ਸਾਖੀ 63

ਦੋਹਰਾ : ਵਰਤਾਰਾ ਵਰਤੇ ਜਗਤ ਸੁਨੋ ਸਿਖ ਚਿਤ ਲਾਇ ।
ਸਤਿ ਜੈਸੀ ਭਾਵਸੀ ਤੈਸੀ ਚਲਸੀ ਵਾਇ ।

---

[1]ੳ ਤੇ ਅ ਪੋਥੀ 'ਸਿਖਾ' ਸ਼ਬਦ ਦੀ ਵਰਤੋਂ ਕੀਤੀ ਗਈ ਹੈ ।

[2]ੳ ਪੋਥੀ 'ਖਾਲਸੇ ਦੀ' ; ਅ ਪੋਥੀ 'ਗੁਰੂ ਖਾਲਸਾ'

ਏਕ ਬੇਰਿ ਸਤਿਗੁਰ ਤਹਾਂ ਸਭ ਦਿਵਾਨ ਚਉਫੇਰ । ਬੋਲੇ ਦੇਖਿ ਕਰ ਖਾਲਸੇ ਥੇ ਰਾਜੇ ਢਿਗ ਘੇਰ ।੨। ਤਬ ਉਸ ਬੇਰਿ ਬੀਰ ਸਿੰਘ ਜਸਪਾਲ ਆਇਆ । ਮਦਨ ਸਿੰਘ ਰਾਜਪੂਤ ਬੀ ਥਾਂ । ਤਾਂ ਗੁਰਾਂ ਕੋ ਪੂਛਾ ਸ਼ਾਮ ਸਿੰਘ ਨੈ ਜੀ ਪਾਤਿਸਾਹ ਖਾਲਸਾ ਥੋੜਾ ਅਤੇ ਵੈਰੀ ਹਿੰਦੂ ਮੁਸਲੇ ਬਹੁਤੇ । ਕੈਸੇ ਰਾਜ ਠਹਰੇਗਾ । ਤਾਂ ਬਚਨ ਸ੍ਰੀ ਮੁਖ ਪਾਤਿਸਾਹੀ ।੧੦। ਖਾਇਗੋ ਖਰਚ ਲੇਇਗੋ ਲਾਲ । ਸੂਕੇਗੇ ਜੁੱਧ ਮਾਂਹਿ ਕਰੇਗੋ ਨਿਹਾਲ ।੧। ਦੋਹਰਾ ।

ਖਾਰੀ ਲਗ ਲਛਮੀ ਸਿਮਟ ਸਰਗੀਆਨੇ ਸਾਰ ।
ਖੜੇ ਖੜੇ ਸੰਗ੍ਰਾਮ ਮੈਂ ਖਲਕ ਕਰੇਗੇ ਪਾਰ ।੨।
ਖਾਨ ਖਾਇ ਲਸ਼ਕਰ ਪਰੈ ਕਰੈ ਸਾਰ ਕਾ ਮੇਲ ।
ਤਬੈ ਖਾਲਸਾ ਜਗੇਗੋ ਜਾਨੇ ਭਾਰਥ ਪੇਲ਼ ।੩।
ਖੰਜੋਗੀ ਲੰਭੋਗ ਮੈ ਸਾਰ ਸੰਗਣੇ ਮਾਝ ।
ਸੁੰਨ ਧਿਆਨ ਗੁਣ ਗਿਆਨ ਮੈਂ ਕਰੇ ਖਾਲਸਾ ਸਾਂਝ ।੪।
ਸੁਨੰ ਲਾਲ ਤ੍ਰਿਯ ਪੰਜਵੈ ਉਠ ਸਸਾ ਪੰਚਾਸ ।
ਸੰਬਤ ਬਿਤਵੈ ਖਾਲਸਾ ਮਾਲਕ ਹੋਇ ਖਿਸ ਜਾਸ ।੫।
ਖਾਦਰ ਲਾਦਰ ਸਾਗਰੇ ਵੀਚ ਕਹੇਗੋ ਰਾਜ ।
ਦਿਲੀ ਟਿਕੈ ਨ ਰਾਜ ।
ਸਿਖ ਗੁਰ ਨਾਨਕ ਬਖਸੀ ਸਾਜ ।੬।
ਨੌ ਨੌ ਨਾਗ ਮਿਲੇ ਮੇਦਨੀ ਮੁੰਡਤ ਤੋਰੈ ਸੀਸ ।
ਕਲਇ ਇਹ ਭਾਰਥ ਹੋਇਗੋ ਤਬ ਖ਼ਲ ਖਾਲਕ ਖੀਸ ।੭।
ਏਕ ਸੂੰਨ ਤ੍ਰੈ ਮਾਰਾ ਧੀ ਕੋਰਵ ਬਿਲ ਸੈ ਰਾਜ ।
ਏਕ ਪੰਚ ਪਰ ਸੂੰਨ ਦੋਇ ਨੰਦ ਭੂਮ ਪਤਿਭਾਜ ।੮।
ਫਿਰ ਸੌਰਜ ਮੌਰਜ ਤੁਰਯ ਮੁਗਲ ਪਠਾਣਾ ਤੇਜ ।
ਚਾਰ ਸੰਨ ਆਧਾ ਉਪਰ ਰਹੇ ਖਾਲਸਾ ਰੇਜ ।੯।
ਪਾਂਚ ਸੂੰਨ ਆਗਮ ਦੀਏ ਕਲਾ ਉਖਾਰੇ ਰਾਜ ।
ਮੀਤ ਭੀਤ ਫੂਟਨਿ ਬਲਕ ਕੂਰਮੈ ਕਲ ਮੈ ਸਾਜ ।੧੦।
ਏਕ ਓਰ ਦਿਪ ਦਛਨੀ ਗੋਰ ਮੌਨ ਪੁਨਿ ਫਿਰੰਗ ।
ਜਗੈ ਖਾਲਸਾ ਦੀਪ ਸਿੰਘ ਤੇ ਸੁਖ ਕਹਾਂ ਨਰਿੰਦ ।੧੧।
ਮਾਲਵੇ ਕੈਰਵ ਜਾਗਲੀ ਮਾਂਝਾ ਪਰਬਤ ਅਟਕ ।
ਕਸ਼ਮੀਰੀਓ ਹੰਸ ਪੁਰ ਮਲਕ ਪੂਰੇ ਮੈ ਸਟਕ ।੧੨।
ਪਸੌਰ ਜਲਾਲਾ ਕਾਬਲੀ ਲੇਵੇਂਗੇ ਜਓ ਕੋਸ ।
ਤਬੈ ਖਾਲਸਾ ਸੰਧ ਦੂਰ ਦਿਲੀ ਕੇ ਸਰ ਭੇਸ ।੧੩।
ਰੰਗ ਰੂਪ ਛਪੈ ਮੈ ਦੀਪ ਸਿੰਘ ਨਉਰੰਗ ।
ਜੋਤੀ ਜੋਤ ਸਮਾਇ ਘਰ ਲੋਹੇ ਛੋਹ ਭੁਜੰਗ ।੧੪।

ਕੋਉ ਦਿਨ ਖਾਏ ਸਹੀ ਲਹੁ ਪੁਰ ਕਾ ਇਕ ਮੀਰ ।
ਸਾਧੇਗਾ ਸੋ ਖਾਲਸਾ ਹੋਇ ਮਮ ਦਸਤੰਗੀਰ ।੧੫।

ਖਾਲਸਾ ਗੁਰੂ ਕਾ ਗੁਰ ਖਾਲਸੇ ਕਾ । ਤਾਂ ਸਿਖਾਂ ਮਥਾ ਟੇਕਿਆ । ਅਤੇ ਪੁਛਿਆ ਸਾਹਿਬ ਜੀ ਗੁਰੁ ਕਾ ਭੀ ਦਰਸ਼ਨ ਤਬ ਹੋਹਿਗਾ । ਬਚਨ ਹੂਆ । ਖਾਲਸੇ ਮੈਂ ਹੋ ਅਵਤਰਾਂਗ । ਸਾਖੀ ਪੂਰੀ ਹੋਈ ।੬੩। ਬੋਲੋ ਵਾਹਿਗੁਰੂ ਜੀ ।

## ਸਾਖੀ 64

ਤਾਂ ਸਤਿਗੁਰੂ ਚੁਪ ਕਰ ਦੇਖਣ ਲਗੇ ਤਾਂ ਸਿਖਾਂ ਸਰਬਤ੍ਰ ਖਾਲਸੇ ਅਰਦਾਸ ਕਰੀ । ਸਚੇ ਪਾਤਿਸਾਹ ਜੀ ਭਾਣਾ ਵਰਤਾਰਾ ਸਮਝਾਇਆ ਕਹੀਏ ਤੇਰਾ ਪੰਥ ਸੁਨੈ ਹਾਨ ਲਾਭ ਕੀ ਕਥਾ ਕੈਸੇ ਹੋਇਗੀ । ਤਾਂ ਵਾਕ ਸ੍ਰੀ ਪਾਤਿਸਾਹੀ ੧੦ ਕਹਿਆ । ਦੋਹਰਾ ।

ਲਾਖ ਚਾਰ ਕਲਿਜੁਗ ਚਲੈ ਬਤੀ ਸਹੰਸਰ ਮੂਲ ।
ਕਾ ਕਲਿ ਮੈਂ ਸਾਧੂ ਅਧਿਕ ਮਿਟੈ ਜੁਗੁਨ ਕਾ ਸੂਲ ।੧।
ਸੁਨੀ ਭਵਿਖਤ ਸੰਹਿਤਾ ਗੁਪਤ ਬਿਆਸ ਰਿਖ ਵਾਕ ।
ਕੁਛ ਅਨੁਭਵ ਫਿਰ ਕਹੋਂਗਾ ਗੁਰ ਨਾਨਕ ਮੁਖ ਵਾਕ ।੨।
ਚਾਰ ਬਰਨ ਦੋਇ ਲਾਖਹਤ ਰੇਕ ਆਖ ਆਸ੍ਰਮ ।
ਆਧੇ ਕਾਟੇ ਇਸਤਰੀ ਪਾਦ ਪਾਪ ਇਹ ਮਰਮ ।੩।
ਦੋਇ ਸਹੰਸ੍ਰ ਬਾਲਕ ਕਟੈ ਦੋਟਿ ਕਟੈ ਮਿਲ ਮੁੜ ।
ਦਸ ਹਜਾਰ ਮੇਲੇ ਕਟੈ ਪਾਂਚ ਲਗੇ ਛੂਟ ਧੁੜ ।੪।
ਆਗੇ ਰਹੈ ਸੋ ਭੋਗ ਭਰ ਕਲਿ ਮੈ ਕਲ ਕੀ ਹੋਇ ।
ਵਰਨ ਆਸ੍ਰਮ ਕੋ ਛੋਡ ਜਿਤ ਪਖੰਡੀ ਘਰ ਸੋਇ ।੫।
ਕਲ ਦਰਸਨ ਕੇ ਕਾਰਨੇ ਉਠੇ ਪ੍ਰਾਤ ਇਕ ਵਰਖ ।
ਨਗਰ ਦੋ ਕਰੋਇ ਦੇਖੀਏ ਬਦ ਰਸਾਵੈ ਮਰਖ ।੬।
ਨਗਨ ਸਿਸਨ ਬਾਤਲ ਵਪੂ ਕਰ ਮੈ ਭੋਜਨ ਖਾਇ ।
ਨੀਲ ਵਸਨ ਬੰਲੈ ਹਸੈ ਦੇਖੈ ਬੋਲੇ ਨਾਇ ।੭।
ਦਰਸਨ ਤੇ ਪਾਤਕ ਗਏ ਮਿਟੀ ਮੰਕ ਸਬ ਦੇਹ ।
ਜੋ ਬੋਲੇ ਸੋ ਵਾਕ ਉਠ ਚਿਤਵਤ ਪੂਰਨ ਲੇਹ ।੮।
ਏਕ ਹਜਾਰ ਮਾਗਧ ਮਧੂ ਕੌਰਵ ਭੋਗੈ ਰਾਜ ।
ਮਾਗਧ ਮੰਤ੍ਰੀ ਮਾਰ ਕਰ ਕੰਨ ਹੀ ਲੇਹ ਸਮਾਜ ।੯।
ਪੰਦ੍ਰਾ ਸੈ ਬੀਤੈ ਜਬੈ ਨੰਦ ਭੂਪ ਹੋਇ ਭੂਮ ।
ਸੂਦ੍ਰ ਕਰੈਗਾ ਵਰਣ ਕੋ ਪਰਸ ਰਾਮ ਸਮ ਝੂਨ ।੧੦।
ਰਾਸਪੂਤ ਦਸੀ ਸੁਵਨ ਰਾਜਾ ਪ੍ਰਸਤਤਿ ਤਿਹ ਪਾਂਚ ।
ਪਾਂਚ ਸੋ ਪੁਨਿ ਭੋਗ ਹੋਇ ਸਰੋਜ ਕੇਰਾਂ ਮਾਂਚ ।੧੧।
ਪਾਂਚ ਸੋ ਪੁਨੀ ਸੋਰਜੀ ਮੋਰਜ ਸਾਢੇ ਤੀਨ ।
ਤੂਰ ਸਾਤ ਸੌ ਮੁਗਲ ਸਤ ਹੋਇ ਪਠਾਣਾਂ ਮੀਨ ।੧੨।

ਪਉਣੇ ਬੇਦ ਪਰਨਾਸ ਕਰਿ ਫਿਰ ਹੋਏ ਮੁਗਲਨ ਰਾਜ ।
ਪੌਉਣੇ ਛਿਅ ਸੌ ਭੋਗਤੇ ਹੋਣ ਤੋਰ ਕੀ ਖਾਜ ।੧੩।
ਤਿਸ ਚਾਰ ਹਜਾਰ ਪਚੀ ਵਰਸ ਬੀਤੇ ਉਪਜੈ ਰੰਗ ।
ਮਹੀ ਮੁਗਲ ਫਿਰ ਉਦੇ ਹੋਇ ਪਾਂਚ ਸੋ ਸੁਖ ਸੰਗ ।੧੪।
ਉਠਾ ਭੁਜੰਗੀ ਮੂਲ ਜਿਉ ਕਾਲੀ ਹੋਇ ਕ੍ਰਿਪਾਲ ।
ਤੁਰਕ ਮੁਹੰਮਦ ਤੁਰਕ ਘਰ ਦਿਨ ਦਿਨ ਮਾਰੇ ਸਾਲ । ੧੫ ।
ਗੰਗਾ ਜਾਂ ਲਗ ਧਰਨ ਪਰਿ ਤਾਂ ਲਗ ਤੁਰਕਨ ਬੀਜ ।
ਇਹੀ ਸਾਲ ਮੈ ਮੌਨ ਨ੍ਰਿਪ ਭੋਗੈ ਰਾਜ ਰਵੀਜ । ੧੬ ।
ਨੈਪਾਲੀ ਕਾ ਰਾਜ ਸੂਰ ਕਿਰਣ ਕਾਟੇ ਗੁਰੁੰਡ ।
ਮੌਨੀ ਗੌਰੂਲ ਮੇਲ ਕਰ ਹੋਇ ਫਿਰੰਗੀ ਝੁੰਡ । ੧੭ ।
ਵਿਕ੍ਰਮ ਹਇਨ ਆਠ ਦਸ ਸਤ ਬੀਤੇ ਜਬ ਸਿਖ ।
ਦਿਸਾ ਨਾਥ ਬੀਤੇ ਸੁਭਿਖ ਅਸਟਾ ਦਸ ਦੂਰ ਭਿਖ । ੧੮ ।
ਤੇਜ ਮੌਨੀਆ ਸਾਤ ਪਰ ਦੋ ਪਰ ਰੋਲ ਸਰੂਰ ।
ਮਹਾ ਦੁਰ ਭਿਖ ਹੋਇ ਨਾਸ ਨ੍ਰਿਪ ਭੁਲੇ ਫਿਰੰਗੀ* ਦੂਰ । ੧੯ ।
ਘਰ ਘਰ ਉਠੇ ਉਦੇ ਗਜਬ ਉਨੀ ਸਉਕੇ ਸਾਲ ।
ਮਾਰ ਗਰੂੰਡੀ ਕਰੇਂਗੇ ਤਬੈ ਖਾਲਸਾ ਚਾਲ । ੨੦ ।
ਉਦੇ ਸਿੰਘ ਤਨ ਗੁਰੂ ਹਿਤ ਜਗੇ ਦੀਪ ਸਮ ਦੀਪ ।
ਈਸ ਮੂਸ ਹਿੰਦੂ ਖਲਕ ਪੀਸ ਦੀਖਾਵੈ ਦੀਪ । ੨੧ ।
ਘਰ ਘਰ ਉਜਰੇ ਘਰ ਘਰ ਵਸੈ ਘਰ ਘਰ ਰੋਵੈ ਨਾਰ ।
ਘਰ ਘਰ ਪੂਜਾ ਘਰ ਘਰ ਮੰਡ ਘਰ ਘਰ ਹੁਇ ਮਰਸਾਰ । ੨੨ ।
ਮਲੇਛ ਹੁਵੈ ਤਿਸਤੇ ਪਰੈ ਤੀਨ ਸਉ ਬੀਤੇ ਬਰਖ ।
ਸਾਗਰ ਹੀ ਨਾਗਰ ਨਹੀ ਬਿਤੈ ਸਹੰਸ ਚਰਖ । ੨੩ ।
ਮਹਾਂ ਮਲੇਛੀ ਫਿਰ ਹੁਵੈ ਸਭੀ ਮਲੇਛ ਬੇਹਾਰ ।
ਜੋਇ ਜੋਰਕੀ ਰਾਜ ਬਲ ਬੀਤੇ ਕਲੂ ਆਇ ਸ੍ਵਾਰ । ੨੪ ।
ਸਹਸ ਤ੍ਰ ਨੁਤੀ ਕਲੂ ਗਤਿ ਹਰਿ ਕਲਕੀ ਅਵਤਾਰ ।
ਤਾਂ ਦਿਨ ਹਮ ਭੀ ਆਵਸੀ ਹੁਇ ਅਸਵ ਅਸਵਾਰ । ੨੫ ।
ਮਰਣਾ ਮਰਣਾ ਮਾਰ ਮਾਰ ਗਲਣਾ ਗਲ ਗਲ ਸੀਤ ।
ਮਰਬ ਖਾਲਸਾ ਤਿਆਗ ਤਨ ਤਾਂ ਲਗ ਸ਼ਹੀਦਨ ਰੀਤ । ੨੬ ।
ਕਾਲ ਨਗਰ ਨਿਹਕਲਕ ਅਬ ਫਿਰ ਜਾਵੈ ਕਰ ਚੈਨ ।
ਯਾ ਬਿਧ ਬੀਤੇ ਖਾਲਸਾ ਮਾਇਯਾ ਸੁਪਨਾ ਸੈਨ । ੨੭ ।
ਰਾਮ ਦਾਸ ਕੁਲ ਰਾਮ ਕੌਰ ਗੁਰ ਉਕਤੀ ਕਹਿ ਚੁਪ ।
ਕਹਤੇ ਲਗੀ ਸਮਾਧ ਪਦ ਲਈ ਮੁਕਤਿ ਰਸ ਗੁਪ । ੨੮ ।

ਪੜੈ ਸੁਨੈ ਕਲਿ ਵਰਤਾਰਾ ਕਲਿਜੁਗ ਤਾਕਾ ਦਾਸ।
ਪਾਪ ਭਗੈ ਭਗਤੀ ਜਗੈ ਧੰਨ ਸਿਖ ਕੀ ਆਸ।
ਸਾਖੀ ਪੂਰੀ ਹੋਇ। ੬੪। ਬੋਲੋ ਵਾਹਿਗੁਰੂ ਜੀ। ਦੋਹਰਾ[1]।

## ਸਾਖੀ 65

ਏਕ ਬਾਰ ਸ੍ਰੀ ਗੁਰੂ ਜੀ ਬੈਠੇ ਅਚਲ ਸਮਾਧ।
ਤਬੈ ਖਾਲਸਾ ਸੋ ਕਹਾ ਕਲਿ ਮੈ ਮਮ ਦ੍ਰਿੜ ਬਾਧ। ੧।
ਜੁਗ ਜੁਗ ਹਮ ਅਵਤਰੈ ਅਪਨੇ ਭਗਤਨ ਕਾਜ।
ਰਹਨੀ ਰਹੈ ਸੋ ਖਾਲਸਾ ਸੋ ਮੇਰੋ ਸਿਰ ਤਾਜ। ੨।
ਸਿਖਨ ਪੂਛਾ ਪ੍ਰੇਮ ਸੋ ਰਹਨੀ ਕੋ ਬ੍ਰਿਤਾਂਤ।
ਕਿਸ ਕੋ ਦੇਨਾ ਕਿਸੁ ਰਹੈ ਕੈਸੇ ਵਰਤੈ ਸੰਤ। ੩।
ਗੁਰੂ ਕਹੈ ਸੁਣ ਖਾਲਸਾ ਕੇਸ ਪਾਹਲ ਮੁਕਤਿ।
ਕੈ ਖੰਡਾ ਪਾਹਲ ਭਲੀ ਕੈ ਚਰਨਨ ਕੀ ਜੁਗਤਿ। ੪।
ਧਰੈ ਕੇਸ ਪਾਹਿਲ ਬਿਨਾ ਭੇਖੀ ਮੂੜਾ[2] ਸਿਖ।
ਮੇਰਾ ਦਰਸਨ ਨਾਹਿ ਤਿਸੁ ਪਾਪੀ ਤਿਆਗੇ ਭਿਖ। ੫।
ਏਕ ਮਜਬ ਰਹਨਾ ਭਲਾ ਦੋ ਮੈ ਰਹੈ ਨ ਕੋਇ।
ਮੇਰਾ ਸਿਖ ਕਹਾਇਕੇ ਭਰਮੇ ਪਾਪੀ ਸੋਇ। ੬।
ਤੀਨ ਪ੍ਰਕਾਰ ਮਮ ਸਿਖ ਕੇ ਸਹਜੀ ਚਰਨੀ ਖੰਡ।
ਯਾਤੇ ਕੇਸੀ ਹੋਇ ਸਿਖ ਤੀਨੋ ਕਰੇ ਬਿਹੰਡ। ੭।
ਏਕਸੁ ਕੇਸੀ ਜਾਨੀਏ ਦੂਜਾ ਕਹੋ ਉਪ ਕੇਸ।
ਵਿਕੇਸ਼ੀ ਮੁੰਡੀ ਸੰਗਤਿ ਗੁਰੂ ਕੇ ਪਿਆਸੇ ਤੇਸ। ੮।
ਹਿਤ ਉਪਦੇਸ ਗੁਰੂ ਕਾ।

ਚੌਪਈ :

ਮੇਰਾ ਸੋ ਜੋ ਰਹਤ ਰਹਾਵੈ।
ਪਹਰ ਰਾਤਿ ਇਸਨਾਨ ਕਰਾਵੈ।
ਬਾਣੀ ਗੁਰ ਕੀ ਅਵਰ ਨ ਪਾਠ।
ਪੜ੍ਹੇ ਗ਼ੁਰਮੁਖੀ ਤਿਆਗੇ ਠਾਟ। ੯।
ਬੇਦ ਸਾਸਤ੍ਰ ਗੁਰ ਵਾਕ ਕੋ ਧਾਰੇ।
ਅਵਰ ਬਿਆਧ ਸ੍ਰਮ ਸਗਰੀ ਟਾਰੇ।
ਅਰਬੀ ਪਾਰਸੀ ਅਖਰ ਨਾ ਪੜੇ। ੧੦।
ਮੇਰਾ ਸਿਖ (ਤੁਰਕ ਕੀ) ਨੌਕਰੀ ਕਹੂ ਕਰੇ।
ਤੁਰਕ ਕੋ ਮਥਾ ਕਬੂ ਨ ਝਕਾਇ।

---

[1] ੳ ਪੋਥੀ ਵਿਚ 'ਦੋਹਰਾ' ਸ਼ਬਦ ਅੰਕਿਤ ਨਹੀਂ ਕੀਤਾ ਗਿਆ।
[2] ਕਈਆਂ ਛਪੀਆਂ ਹੋਈਆਂ ਪੋਥੀਆਂ ਵਿਚ 'ਮੂਰਖ' ਅੰਕਿਤ ਹੈ।

ਤੁਰਕ ਸੰਗ ਬੈਠੇ ਨ ਖਾਇ ।
ਲੋਭੀ ਠਹਰੇ ਨਾ ਹੀ ਮੀਤ ।
ਸਿਖ ਪਹਾੜੀ ਕਰੇ ਨ ਪ੍ਰੀਤ ।੧੧।
ਚਾਰ ਬਰਨ ਸੰਗ ਬਰਤੇ ਐਸੇ ।
ਸੁਨੋ ਸਿਖ ਮਮ ਵਚਨ ਹੈ ਜੈਸੇ ।
ਬਾਂਮਨ ਚਰਨ ਪਾਹਲੀ ਹੋਵੈ ।
ਅਥਵਾ ਸਹਜੀ ਸਿਖੀ ਹੋਵੈ ।੧੨।
ਮੇਰਾ ਸਿਖ ਆਨ ਸਭ ਤਿਆਗੇ ।
ਭੇਖ ਬਾਮਨ ਦਾਨ ਛਾਜੈ ।
ਬਾਮਨ ਲੋਭੀ ਦੂਰ ਤਿਆਗੈ ।
ਮੇਰਾ ਸੋਈ ਜੋ ਮੁਖਿਹ ਨ ਲਾਗੈ ।੧੩।
ਸਰਵਰੀ ਸਕਤੀ ਬਾਮਨ ਤਿਆਗ ।
ਅਡਾਈ ਕੇ ਮੁਖੋ ਨ ਲਾਗਾ ।
ਬਾਮਨ ਸਿਖ ਨਿੰਦਿਆ ਕਰੈ ।
ਤਿਸ ਪਾਪੀ ਕੋ ਦੇਇ ਸੋ ਮਰੈ ।੧੪।
ਖੰਡੇ ਪਹਿਲ ਕਰ ਨ ਪਿੰਡ ।
ਪਿਤਰਨ ਹੇਤ ਭੁਗਾਵੈ ਅੰਨ ।
ਦੇਇ ਪੁਸ਼ਾਕੀ ਧਨ ਸਭ ਦੇਇ ।
ਅਵਰ ਮਜੜ ਕੇ ਸਿਖ ਨ ਦੇਇ ।੧੫।
ਜੋ ਕੋਈ ਮੇਰਾ ਨਾਹੀ ਸਿਖ ।
ਤਿਸ ਬਾਮਨ ਕੋ ਦੇਇ ਨ ਭਿਖ ।
ਅਥਵਾ ਬਾਮਨ ਮੇਰਾ ਪੰਥ ।
ਚਰਨ ਪਹ੍ਹਿਲੀ ਮੁਹਿ ਸੋ ਕੰਥ ।੧੬।
ਬਾਮਨ ਕੇਸ ਬਿਨ ਪਹਿਲ ਧਾਰ ।
ਪਖੰਡੀ ਕੋ ਦੂਰ ਨਿਵਾਰੈ । ਦੋਹਰਾ ।
ਮੇਰੇ ਸਿਖਨ ਭੇਖ ਧਤਿ ਦਾਨ ਲੁਟਨੈ ਹੇਤ ।
ਧਰੇ ਕੇਸ ਰਿਖ ਸੰਧ ਤੰਜਿ ਕਪਟੀ ਪਾਪੀ ਕੇਤ ।੧੭।
ਬਿਪ੍ਰ ਵਰਣ ਉਤਮ ਬਡਾ ਤੀਨ ਦੇਵ ਕੋ ਰੂਪ ।
ਪਲਟੋ ਮਜ਼ਬ ਪੀਰਨ ਜਜੈ੦੦ ਸੋ ਪਾਧੀ ਕੂਪ ।੧੮।
ਪ੍ਰਿਥਮੈ ਰਿਖ ਸਮਾਨ ਹੈ ਜਟਾ ਜੂਟ ਵਾਵਿਵਾਰ ।
ਅਰਧ ਵਾਰ ਪੁਨਿ ਪਾਹਲੀ ਚਰਨੀ ਪ੍ਰੇਮੀ ਸਾਰ ।੧੯।
ਭੇਖ ਕੇਸ ਧਰ ਆਨ ਸਿਖ ਪੂਜਤ ਤੁਦ ਨ ਦੇਵ ।
ਤਾਹਿ ਨ ਪਾਨੀ ਦੀਜੀਏ ਮੇਰਾ ਸਿਖ ਸੁ ਸੇਵ ।੨੦।

ਕੇਸਾ ਧਾਹੀ ਭੇਖੀਆ ਜੀਵਨ ਕੇ ਤਿਨ ਕਾਜ ।
ਧਰੈ ਕੇਸ ਚੰਡਾਲ ਸਮ ਦੀਆ ਦਾਨ ਤਿਸ ਬਾਦ
ਮੇਰਾ ਸਿਖ ਸੀਤਲਾ ਮਾਨੈ ।
ਭੇਖੀ ਕੋ ਸੋ ਦੇਵੈ ਦਾਨੈ ।
ਜਹਾਂ ਕਹਾਂ ਕਾ ਖਾਵੈ ਪ੍ਰਸਾਦਿ ।
ਮਰੇ ਸਿਖਨ ਆਦਿ ਗੁਗਾਦਿ । ੨੨ ।
ਬਿਨ ਬੂਝੇ ਦੇਵਨ ਕੌ ਜਜੈ ।
ਮੈਂ ਛੋਡਾ ਸੋ ਸਿਖ ਮਮ ਤਜੈ ।
ਮੇਰਾ ਸਿਖ ਜੁ ਤੀਰਥ ਜਾਵੈ ।
ਅਤਿਥ ਕੋ ਦੇਇਕੈ ਭੋਗ ਭੋਗਾਵੇ । ੨੩ ।
ਜੋਦੇਵੈ ਦਾਨ ਪਰਬ ਕੋ ਮਾਨ ।
ਗੁਰ ਵਿਸਵਾਸੀ ਗੁਰ ਇਸਥਾਨ ।
ਵੇਖੈ ਨਾਹੀ ਤੀਰਥ ਕੇ ਪਾਂਡੈ ।
ਕਰੈ ਭੇਖ ਬਨਿ ਆਵੈ ਆਡੈ । ੨੪ ।
ਰਹੈ ਏਕਾਂਤ ਪ੍ਰੀਤਿ ਜਨ ਦੂਰਿ ।
ਮਮ ਵਿਚਾਰ ਸੋ ਨਿਤ ਭਰਪੂਰਿ ।
ਸਿਖ ਭੁਗਾਵੇ ਮੇਰਾ ਸਿਖ ।
ਕੇਸ ਭੇਖ ਨਹਿ ਮੇਰਾ ਬਿਖ । ੨੫ ।

॥ ਦੋਹਰਾ ॥

ਕੇਸ ਵਾਨ ਬਿਨ ਕੇਸ ਮੇਰਾ ਹੋਇ ਨਿਸੰਗ ।
ਬਾਨਣ ਸੋਈ ਬਿਆਸ ਸਮ ਦੇਵੈ ਦਾਨ ਉਮੰਗ । ੨੬ ।
ਕੰਨਿਆ ਦੇਵੈ ਸਿਖ ਕੋ ਲੇਵੈ ਨਹਿ ਕਿਛ ਦਾਮ ।
ਮੇਰਾ ਸੋਈ ਸਿਖ ਹੈ ਪਹੁਚੈ ਮੇਰੇ ਧਾਮ । ੨੭ ।
ਪੀਰ ਸਰਵਰੀ ਸੀਤਲ ਜੋਗੀ ਭੂਤ ਨ ਸੇਵ ।
ਗੁਰ ਸੇਵੈ ਸਭ ਕਾਜ ਮੈਂ ਪਹੂਚੇ ਮਮ ਦਰ ਤੇਇ । ੨੮ ।
ਆਨੰਦ ਜਪੁ ਨਿਤ ਹੀ ਪੜ੍ਹੈ ਥੋੜਾ ਸਾਰਾ ਸਿਖ ।
ਰਹਰਾਸ ਆਰਤੀ ਸਬਦ ਪੁਨਿ ਕੀਰਤਨ ਸੁਨੈਸੁ ਭਿਖ । ੨੯ ।
ਸਿਖ ਸਿਖਣੀ ਮਿਲ ਬਹੋ ਚਰਚਾ ਕਰੈ ਅਪਾਰ ।
ਭਜਨ ਸਿਖਾਵੈ ਪੁਤ੍ਰ ਕੋ ਨਿਤ ਭਜ ਬਾਰੰਬਾਰ । ੩੦ ।
ਖਤ੍ਰੀ ਸਿਖ ਪੁਨਿ ਵੰਸ ਹੋਇ ਸ੍ਰਾਧ ਪਿਤ੍ਰ ਕੋ ਜਾਨ ।
ਕਰੇ ਕਰਾਵੈ ਵਿਪ੍ਰ ਸਿਖ ਆਨ ਨਾ ਵਿਪਨ ਮਾਨ । ੩੧ ।
ਦੇਇ ਕੁ ਦਾਨ ਜੋ ਸਿਖ ਮਮ ਗਾਹਿਕ ਜਾਵੈ ਨਰਕ ।
ਅਪਨੋ ਭਲੋ ਤਾਕੋ ਬੁਰਾ ਤਾਹੀ ਤੇ ਕਰ ਫਰਕ । ੩੨ ।

ਗੁਰੂ ਭਰੋਸਾ ਆਨ ਨ ਕੋਈ ਲੋਕ ਪ੍ਰਲੋਕ ।
ਸਦਾ ਅਸਨਾਨੀ ਧਿਆਨ ਸਿਖ ਰੀਤ ਬਿਨ ਸੋਕ । ੩੩ ।
ਪਰ ਨਾਰੀ ਰਮਤਾ ਜੁਈ ਪੜੇ ਪਾਰਸੀ ਜੀਵ ।
ਨ ਮੈਂ ਤਾਕਾ ਨਾਹਿ ਮਖ ਸਿਖ ਨ ਜਲ ਤਿਸ ਪੀਵ* । ੩੪ ।
ਪਾਰਸੀ ਜਾਕੇ ਘਰ ਪੜੈ ਤਾਕਾ ਨਹੀਂ ਵਿਸਾਹ ।
ਤਾਂ ਕਾ ਛੁਹਿਆਨ ਖਾਇਏ ਤੱਜਾ ਧਰਮ ਕਾ ਰਾਹ । ੩੫ ।
ਸ੍ਰਾਧ* ਕਰਾਈ ਬਿਆਹ ਧਨ ਮੇਰਾ ਸਿਖ ਦਿਜ ਖਾਹਿ ।
ਸੋ ਭੇਖੀ ਪਾਪੀ ਅਧਿਕ ਤਿਥਅ ਨ ਦੇਵੈ ਤਾ ਹਾ । ੩੬ ।
ਗ੍ਰਹਿ* ਪੂਜਾ ਪੁਨਿ ਗਾਇਤ੍ਰੀ ਬੇਚ ਦਾਮਲੈ ਵਿਪ੍ਰ ।
ਗ੍ਰਹਣ ਦਾਨ ਛਾਇਆ ਪਸੂ ਖਾਵਤ ਨਰਕੀ ਖਿਪ੍ਰ । ੩੭ ।
ਗ੍ਰਹਣ ਵੇਲ ਪੂਜਾ* ਜਪੈ ਹੋਮ ਤਰਪਣੀ ਸਨਾਨ ।
ਛੂਟੇ ਗ੍ਰਹਣ ਦੇ ਦਾਨ ਮਮ ਸਿਖ ਭਲਾਈ ਜਾਨ । ੩੮ ।
ਦਾਨ ਲੈਇ ਜੋ ਗ੍ਰਹਣ ਮੈ ਆਤਮ ਘਾਤੀ ਮੂੜ ।
ਮੇਰਾ ਸਿਖ ਤਿਸ ਮੁੜ ਦਿਜ ਗੋਰੈ ਕੂਪਨ ਗੂੜ । ੩੯ ।
ਦਾਨ ਪਤਿ ਗ੍ਰਹਿਨ ਨਿਰਧਨਾ ਲੇਇ ਕੁਲੀਨੀ ਜਇ ।
ਸਮ ਮਲੇਛ ਹੁਇ ਵਿਪ੍ਰ ਤਾਹਿ ਸਵਰਗ ਨਹੀਂ ਹੋਇ । ੪੦ ।
ਕੰਨਿਆਂ ਧਨ ਦਿਜ ਗ੍ਰਹਣ ਧਨ ਦੇਵ ਪੂਜ ਜੋ ਖਾਇ ।
ਈਹਾਂ ਤਿਆਗੈ ਤਾਹਿ ਕੋ ਸੋ ਸਿਖ ਧਾਮ ਮਮ ਜਾਇ । ੪੧ ।
ਮੇਰਾ ਸਿਖ ਗਿਰੰਥੀਆ ਪੂਜਾ ਖਾਇ ਅਰਦਾਸ ।
ਲਿਖ ਖਾਵੈ ਝੂਠਾ ਚੁਗਲ ਮੇਰਾ ਨਾਹਿ ਸੋ ਦਾਸ । ੪੨ ।

ਚੌਪਈ[1]
ਖਾਲਸਾ ਸੋ ਜੋ ਲੇਇ ਨ ਦਾਨ ।
ਤੁਰਕ ਹਿੰਦੂ ਕੀ ਰਖੈ ਨ ਆਨ ।
ਬਿਪ੍ਰ ਪ੍ਰਤਿ ਗ੍ਰਹਿ ਛੁਵੈ ਨ ਅੰਗ ।
ਸੋ ਮੇਰਾ ਹਉ ਤਿਸਕਾ ਸੰਗ । ੪੩ । ਦੋਹਰਾ[2] ।
ਸਸਤ੍ਰ ਧਾਰ ਕੇ ਖਾਈਏ ਇਹ ਛਤ੍ਰਿਨ ਕੀ ਰੀਤ ।
ਬਿਪ੍ਰ ਸੰਤੋਖੀ ਦਾਨ ਭਲਾ ਖਾਵੈ ਭਜੈ ਸੁ ਮੀਤ । ੪੪ ।
ਭੇਖ ਪਿਆਰਾ ਨਾਹਿ ਮਮ ਵਰਨ ਪਿਆਰਾ ਨਾਹਿ ।
ਰਹਿਤ ਪਿਆਰੀ ਮੋਹਿ ਕੋ ਸਿਦਕ ਪਿਆਰਾ ਅਹਿ । ੪੫ ।

---

[1] 'ਚੌਪਈ' ਸ਼ਬਦ ੳ ਅਤੇ ਅ ਦੋਵਾਂ ਖਰੜਿਆਂ ਵਿਚ ਨਹੀਂ ਹੈ ।
[2] 'ਦੋਹਰਾ' ਸ਼ਬਦ ੳ ਅਤੇ ਅ ਦੋਵਾਂ ਖਰੜਿਆਂ ਵਿਚ ਨਹੀਂ ਹੈ ।

ਰਹਿਨੀ ਸਤਿ ਗੁਰ ਸਿਖ ਕੀ ਕਹੀ ਜੁ ਹਿਤ ਚਿਤ ਲਾਇ ।
ਪੜੈ ਸੁਨੈ ਭਗਤੀ ਲਹੈ ਮੁਕਤਿ[1] ਗੁਰ ਘਰ ਜਾਇ । ੪੬ ।
ਸਾਖੀ ਪੂਰੀ ਹੋਈ । ੬੫ । ਬੋਲੋ ਵਾਹਿਗੁਰੂ ਜੀ । ਦੋਹਰਾ ।

## ਸਾਖੀ 66

ਏਕ ਬਾਰ ਸ੍ਰੀ ਸਤਿਗੁਰੂ ਜੀ ਬੈਠੇ ਆਪਨੇ ਭਾਇ ।
ਕਥਾ ਭਈ ਤਹਾਂ ਪਾਂਡਵਨ ਪੰਡਿਤ ਭਾਰਤ ਆਇ । ੧ ।
ਤਾਂ ਪੀਛੈ ਚਰਚਾ ਭਈ ਮਰਾ ਨ ਆਵੈ ਕੋਇ ।
ਕਿਆ ਜਾਨੈ ਕਿਆ ਹੋਇ ਤਹਾਂ ਹੈਵਾ ਨਹੀ ਹੋਇ । ੨ ।
ਤਬ ਬੋਲੇ ਨੰਦ ਲਾਲ ਜੀ ਕਰਨੀ ਕਰਮ ਜਮਾਲ ।
ਸਿਖ ਸਿਦਕ ਗੁਰਮੁਖਿ ਬਡੇ ਤਿਨਕੋ ਭਲੋ ਹਵਾਲ । ੩ ।
ਸੇਨਾ ਪਤਿ* ਕਵਿਤਾ ਕਹੈ ਗੁਰ ਦਰਸਨ ਤੇ ਪਾਰ ।
ਕਰੇ ਭਲੀ ਵਾ ਬੁਰੀ ਨਿਤ ਸਤਿਗੁਰ ਲੇਇ ਸਵਾਰ । ੪ ।
ਊਦੇਰਾਇ* ਕਵਿ ਇਉ ਕਹੈ ਜੇਸੀ ਕਾਹੂ ਘਾਲ ।
ਤੈਸਾ ਫਲ ਦ੍ਰਮ ਹੋਇਗਾ ਜੈਸਾ ਬੀਜ ਬਿਸਾਲ । ੫ ।
ਰਾਵਲ ਬੋਲੇ ਜੀਵ ਕੋ ਈਸਰ ਅੰਸ ਨਿਹਾਰ ।
ਨਹੀ ਦੰਡ ਅਪਨੀ ਸੁਰਤਿ ਬਿਚਰੇ ਲੋਭ ਪਸਾਰ । ੬ ।
ਅਲੂ* ਬੋਲੇ ਦੇਹ ਗੜ ਪੰਜ ਤਤ ਛੂਟਿ ਜਾਹਿ ।
ਬੁਧਿ ਪ੍ਰਾਣ ਤਕ ਆਹਿ ਜੜ ਚੇਤਨ ਆਪੋ ਆਇ । ੭ ।
ਮਧੂ ਬੋਲੇ ਜੋ ਸਹੀ ਚੇਤਨ ਪਰਮ ਸਰੂਪ ।
ਨਾ ਮਾਰੇ ਮਰਤਾ ਨਹੀਂ ਦੂਜਾ ਕੋਨ ਅਨੂਪ । ੮ ।
ਅਗਨਿ ਅਗਨਿ ਜਿਮ ਸੀਤ ਸੀਤ ਘ੍ਰਿਤ ਘ੍ਰਿਤ ਪਾਨੀਵਾਰ ।
ਭਰਮ ਹਾਰਿ ਦੇਖੋ ਕਵਿਤ ਦੂਜਾ ਕਹਾਂ ਵਿਚਾਰ । ੯ ।
ਚੰਦ ਚੰਦ ਚਕੋਰ ਜਿਉਂ ਬਾਲ ਮਾਇ ਕੀ ਰੀਤ ।
ਤਿਉਂ ਰਤਿ ਈਸਰ ਜੀਵ ਕੀ ਜਾਣੇ ਪ੍ਰਾਣੀ ਮੀਤ । ੧੦ ।
ਬਲੂ ਬਿਸ਼ਨ ਫਕੀਰ ਕੀ ਬੋਲੀ ਸੁਨੇ ਨ ਕੋਇ ।
ਤਿਉ ਈਸਰ ਅਰੁਜੀਵ ਕੀ ਦੁਬਿਧਾ ਜੀਅ ਮੈਂ ਹੋਇ । ੧੧ ।
ਲਖਾ ਲਖ ਮਣ ਬੋਝਿ ਜਿਹ ਸੋਈ ਮਰਤਾ ਭਾਰ ।
ਹਸਤੇ ਹਲਕੇ ਲੋਗ ਸਭ ਪਾਪ ਪੁੰਨਇ ਉਧਾਰ । ੧੨ ।
ਈਸਰ ਦਾਸ ਕਹਿ ਸੁਨੋ ਸਾਧ ਤੀਨ ਕਾਲ ਇਹ ਨਾਹਿ ।
ਜੋ ਦੀਸੈ ਸੋ ਅਗਤਾ ਜਾ ਮੇ ਸੰਸਾ ਨਾਹਿ । ੧੩ ।

---

[1] ੳ ਪੋਥੀ 'ਮਕਤ'; ਅ ਪੋਥੀ 'ਮੁਕਿਤ'

ਸੁਖੀਆ ਸੁਪਨੈ ਏਕ ਨਰ ਕਲਪੈ ਰੂਪ ਅਨੇਕ ।
ਤੈਸੇ ਈਸਰ ਚਿੰਤ ਤੇ ਉਪਜੈ ਨਿਪਜ ਬਿਬੇਕ । ੧੪ ।
ਧਰਮ ਸਿੰਘ ਨਿਜ ਧਰਮ ਹੈ ਅਪਨੋ ਇਸਟ ਪ੍ਰਧਾਨ ।
ਆਨ ਧਰਮ ਸਗਰੇ ਨਿਹਫਲ ਯਾਮੈਂ ਬੇਦ ਪ੍ਰਮਾਨ । ੧੫ ।
ਤਿਆਗ ਮੂਲ ਹੈ ਧਿਆਨ ਸਿੰਘ ਵਿਖੇ ਭੋਗ ਤੇ ਦੂਰਿ ।
ਧਿਆਨ ਧਰੇ ਇਹ ਪਰਮ ਧਨੁ ਸਤਿਗੁਰ ਪਰਾ ਕੀ ਧੂਰ । ੧੬ ।
ਮਾਲ ਸਤਿ ਗੁਰ ਜਪਕੀ ਮਾਲਾ ਸਿੰਘ ਕੀ ਜਾਨ ।
ਜਾਤੇ ਕੋ ਅਭਿਆਸ ਹੈ ਚਤੁਰ ਵਰਗ ਕੋ ਸਾਨ । ੧੭ ।
ਸੁਨਿ ਸੰਬਾਦ ਇਹ ਸਗਲ ਕੋ ਸਤਿਗੁਰ ਉਚਰੇ ਵਾਕ ।
ਅਨਹਦ ਸਾਧਨ ਜੋਗ ਕੋ ਸਮਤਾ ਧਿਆਨ ਇਕ ਆਕ । ੧੮ ।
ਤੀਨ ਪੁਰਖ ਪਰ ਬੇਦ ਵਾਕ ਚੌਥੇ ਨਹਿ ਅਧਿਕਾਰ ।
ਮੁਕਤਿ ਮਮੁਖੂ ਵਿਖਯਾ ਕੋ ਪਾਂਮਰ ਚੌਥਾ ਧਾਰ । ੧੯ ।
ਨਿਜ ਸਰੂਪ ਕੋ ਸਮਝ ਕੇ ਮੁਕਤਿ ਛੂਟਕਾ ਆਨ ।
ਮੈਕੋ ਕੋ ਸੰਸਾਰ ਇਹ ਮਮੁਖੂ ਖੋਜਨ ਬਾਨ । ੨੦ ।
ਵਿਖਯੀ ਵਿਧ ਸਭ ਬੇਦ ਕਰ ਤਿਆਗੇ ਸਕਲ ਨਿਖੇਧ ।
ਵਿਖੇ ਭੋਗ ਬਾਛ ਅਧਿਕ ਸਮਝਤ ਸੁਨ ਕਰ ਭੇਦ । ੨੧ ।
ਵਿਖੇ ਭੋਗ ਨਾਹਿ ਤਜ ਸਕੇ ਵਿਸ ਕਰਤੋ ਅਲਸਾਇ ।
ਨਹਿ ਉਪਾਸ ਨ ਕਾਮ ਬਿਨ ਪਾਮਰ ਧੁਮ ਵਿਆਇ । ੨੨ ।
ਲਗੇ ਜਾਹਿ ਕੋ ਭਾਵਨਾ ਸੂਜਾ ਮਰਨਾ ਆਜ ।
ਗਿਆਨ ਸਮਝ ਆਪਾ ਲਖਾ ਭੇਟਾ ਗੁਰੂ ਸਮਾਜ । ੨੩ ।
ਜੇਸੀ ਜੇਸੀ ਵਾਸਨਾ ਤੇਸਾ ਚਿੱਤ ਤਰੰਗ ।
ਜਾਂ ਤੇ ਸਕਲੇ ਸੁਖੀ ਵਿਖਯਾ ਬ੍ਰਹਮ ਕੋ ਰੰਗ । ੨੪ ।
ਪੂਰੇ ਗੁਰ ਤੇ ਪੂਰਨੋ ਪੂਰਨ ਘਟੇ ਨ ਅੰਗ ।
ਮੁਕਤਿ ਜੁਗਤਿ ਬਪੁਰੀ ਕਹਾਂ ਐਸਾ ਗੂੜਾ ਰੰਗ । ੨੫ ।
ਪਵਨ ਤਤ ਸਭ ਭਿੰਨ ਜਬ ਮਰਨਾ ਕਹਤੇ ਮੂੜ ।
ਫਿਰ ਸੰਜੋਗੀ ਸੁਪਨ ਜਿਮ ਰਾਡੀ ਵਾਸਨਾ ਗੂੜ । ੨੬ ।
ਵਸਨ ਖਯ ਅਰ ਮਨੋ ਠਾਸ ਹੋਇ ਅਭਿਆਸ ਵਿਚਾਰ ।
ਇਸ ਤੇ ਕਟਿਏ ਜਨਮ ਮਰਨ ਓਰ ਉਪਾਵ ਨਾ ਸਾਰ । ੨੭ ।
ਸਭ ਉਪਾਵ ਸਸ ਦਮ ਚਰਜ ਜੋਗ ਜਗ ਤਪ ਦਾਨ ।
ਸਤ ਸੰਗਤਿ ਬਿਨ ਵਿਫਲ ਹੈ ਬਾਝ ਸੁਣਨ ਸਮ ਮਾਨ । ੨੮ ।

ਸਵੈਯਾ :
ਪਤਿ ਕੇ ਕਾਰਨ ਵਿਆਹ ਰਚਿਓ ਨਰ ਬਹੁਤਾ ਸਾਸ ਜਨੇਤ ਮੰਗਾਈ ।
ਦੇਵ ਸੁ ਪੂਜਨ ਬੰਧ ਸੁ ਬੰਧਨ ਬਿਧਵਾਨ ਸੁ ਪੰਡਿਤ ਲੀਓ ਬੁਲਾਈ ।

ਸੰਗ ਤਜੈ ਸੁਭ ਤਾਮਨਿ ਗਾਵਤਿ ਮੰਗਲ ਗੀਤ ਸੁਵਾਦਨ ਛਾਈ ।
ਤੈਸੇ ਸਾਧਨ ਆਤਮ ਕਾਰਨ ਨਾਹਿ ਲਖਯੋ ਤਿਹ ਕੌਨ ਸਹਾਈ । ੨੯ ।
ਭਲੋ ਜਨਮ ਭਲ ਕੁਲ ਨਗਰ ਭਲੋ ਗੁਨੀ ਸੋ ਕੱਥ ।
ਸਮਝ ਆਪ ਜੁਗ ਜਾਲ ਬਚ ਏਕ ਮੇਕ ਲਖ ਰੱਬ । ੩੦ ।
ਬ੍ਰਹਮ ਗਿਆਨ ਚਰਚਾ ਸਦਾ ਹੋਤ ਨਿਕਟ ਗੁਰ ਦਿਆਲ ।
ਸੁਨੈ ਸਿਖ ਦ੍ਰਿੜ ਧਿਆਨ ਜੁ ਭਵ ਭਯ ਮਿਟੈ ਸਮਾਲ[1] । ੩੧ ।

ਸਾਖੀ ਪੂਰੀ ਹੋਈ । ੬੬ । ਬੋਲੋ ਵਾਹਗੁਰੂ ਜੀ । ਦੋਹਰਾ ।

## ਸਾਖੀ 67

ਏਕ ਸਮੈ ਗਰੂ[2] ਜੀ ਧਰਮ ਪ੍ਰੀਛਿਆ ਹੇਤ ।
ਕਰੀਓ ਜਗ ਨਿਵਤਾ ਦੀਆ ਭੋਜਨ ਕਰ ਸੰਕੇਤ । ੧ ।
ਐਸੇ ਕਰਿਓ ਸੁਨਾਇਕੇ ਮਾਸ ਖਾਇ ਦਿਜ ਜੋਇ ।
ਸਰਫੀ ਏਕ ਦਛਨਾ ਤਿਸੈ ਐਸੇ ਕਹਿਓ ਸਜੋਇ । ੨ ।
ਖੀਰ ਖੰਡ ਕਾ ਭੋਗਤਾ ਏਕ ਰੁਪਈਆ ਤਾਇ ।
ਜਬ ਖਾਇ ਚੁਕੇ ਬਹੁ ਲੋਭ ਕਰਿ ਮਾਸ ਅਹਾਰੀ ਆਇ ।੩।
ਖੀਰ ਅਹਾਰੀ ਮੁਹਰੀ ਕਰਿ ਮਾਸਕ ਰੁਪਇਆ ਇਕ ।
ਬਚਨ ਦੀਆ ਸ੍ਰੀ ਗੁਰੂ ਜੀ ਇਹ ਲੋਭੀ ਧਰਮਨ ਜਿਕ ।੪।
ਏਹ ਸਾਧੂ ਜਿਨ ਲੋਭ ਨਹਿ ਧਰਮ ਕਮਾਇ ਉਸਤ ।
ਮਾਸ ਖਾਇ ਬਿਪ੍ਰ ਕਹਾ ਸੋ ਚੰਡਾਲ ਕਾ ਮਿਤ ।੫।
ਪੀਛੈ ਸਤਿਗੁਰੁ ਇਉ ਕਹਾ ਸੁਨੋ ਸਿਖ ਚਿਤ ਲਾਇ ।
ਮੇਰਾ ਸਿਖ ਸੋ ਜਾਨੀਓ ਮਾਸ ਖਾਇ ਦਿਜ ਨਾਇ ।੬।
ਬਚਨ ਸੁਨਿਆ ਸਭ ਸੰਗਤਿ ਕਰੀ ਬੇਨਤੀ ਏਹ ।
ਜੋ ਬਿਪ੍ਰ ਪਾਹਿਲੀ ਹੋਵੈ ਤਾ ਕੀ ਕਰਨੀ ਕੇਹ ।੭।
ਬਚਨ ਹੂਆ ਤਬ ਗੁਰੂ ਕਾ ਆਲਮ ਸਿੰਘ ਸਪੂਤ ।
ਧਰਮ ਛਤ੍ਰੀ ਪਾਇਕੇ ਦਿਜ ਤੇ ਹੂਆ ਪੁਰਸੂਤ ।੮।
ਤਾਕੀ ਦਿਜਤਾ ਚਤ੍ਰਿਕੀ ਕਰੈ ਖੜਗ ਕੀ ਸੇਵ ।
ਨ ਨਿਵਤਾ ਨ ਦਾਨ ਪੂਜ ਜੋ ਦੇਵੇ ਹਿਤ ਦੁਖ ਤੇਵ ।੯।
ਜਾਰੀ ਤੇ ਹਮ ਉਤਰਿਓ ਜਗਯੋ ਪਵੀਤ ਕੀਆਨ ।
ਮਦਰਾ ਮਾਸ ਕੋ ਛੋਰਨਾ ਏਹੀ ਬਿਪ੍ਰ ਕੀ ਮਾਨ ।੧੦।
ਬ੍ਰਾਹਮਨ ਹੁਇ ਕੇ ਬਿਧੀ ਕਰੈ ਹਿੰਸਾ ਮਾਸ ਨ ਖਾਇ ।
ਖਾਵੈ ਸੋ ਲੁਚਾ ਬਿਪ੍ਰ ਸਮ ਚੰਡਾਲ ਕਹਾਇ ।੧੧।

[1]ੳ ਪੋਥੀ 'ਸਮਾਲ' ; ਅ ਪੋਥੀ 'ਮਿਟਹੈ ਸਾਲ'
[2]ੳ ਪੋਥੀ 'ਗੁਰੂ ਜੀ' ; ਅ ਪੋਥੀ 'ਸ੍ਰੀ ਗੁਰੂ ਜੀ'

ਲੋਭ ਰਹਿਤ ਸਮਤਾ ਜਿਸੈ ਕਰੈ ਗਿਆਨ ਕਾ ਅੰਗ ।
ਦੇਵਰਿ ਖੀਸੋ ਹੋਤ ਹੈ ਮੇਰੇ ਬਚਨ ਅਭੰਗ ।੧੨।
ਜੋ ਗ੍ਰੇਹੀ ਜੰਗਲ ਬਸੈ ਬੇਦ ਪੜੇ ਚਿਤ ਲਾਇ ।
ਉਛ ਸਿਲਾ ਕਰਿ ਜੀਵ ਹੈ ਮੁਨਿ ਸੋ ਬਿਪ੍ਰਨ ਰਾਇ ।੧੩।
ਨਗਰ ਬਾਸ ਗ੍ਰਿਹ ਧਰਮ ਜੁਤ ਨਿੰਦਾ ਈਰਖਾ ਛੋਰ ।
ਸੋ ਬ੍ਰਾਹਮਣ ਬਿਪ੍ਰ ਸਹੀ ਐਸੇ ਜਾਨੋ ਮੋਰ ।੧੪।
ਸਸਤ੍ਰਨ ਤੇ ਛਤ੍ਰੀ ਭਇਆ ਹਟੀ ਤੇ ਹੈ ਬੈਸ ।
ਕਸਬਦਾਰ ਸੂਦ੍ਰ ਸਹੀ ਦਿਜਕਾ ਛਠਵਾ ਭੇਸ ।੧੫।
ਗਾਇ ਨਿਰਤ ਤੇ ਨਟਬਿਪ੍ਰ ਚੁਗਲ ਦੂਤ ਤੇ ਮਲੇਛ ।
ਭਖ ਅਭਖ ਸਮਝੈ ਨਹੀ ਮਧ ਮਾਸ ਪਰ ਨਾਰ ।
ਸੋ ਚੰਡਾਲ ਤਿਹ ਤਿਆਗ ਕਰਿ ਮੇਰੋ ਸਿਖ ਨਿਹਾਰ ।੧੬।
ਆਪ ਲੇਇ ਲੋਭੀ ਬਡਾ ਅਵਰਨ[1] ਦੇਖ ਘੁਰ ਰਾਇ।
ਸੋ ਮੰਝਾਰ ਦਿਸ ਜਾਨੀਓ ਤਾਹਿ ਨ ਦੇਵੈ ਭਾਇ ।੧੭।
ਪਾਧਾ ਬ੍ਰਾਹਮਨ ਬਿਆਹ ਧਨ ਦਖਣਾ ਲੇਇ ਪ੍ਰਯੋਗ ।
ਕਸਬੀ ਬਿਪਰ ਪਾਪਿ ਘਰ ਤਿਹ ਦਾਤਾ ਅਘ ਯੋਗੁ[2] ।੧੮।
ਬਿਪ੍ਰ ਪੜੈ ਹਰਿ ਕੋ ਭਜੈ ਨਿੰਦਾ ਉਸਤਤਿ ਤਿਆਗ ।
ਕਹੈ ਸੁਭਾਵਕ ਕਰਮ ਕੋ ਸੋ ਪਾਤ੍ਰ ਸੁਭ ਵਾਗ ।੧੯।

ਚੌਪਈ : ਬ੍ਰਿਪ ਹੋਇ ਕੇ ਏਕ ਬਿਆਹਾ ਬ੍ਰਿਪ ਵਰਨ ਕੋ ਖਿਆਹਿਨ ਬਿਆਹ ।
ਬਿਆਹ ਕਰਾਈ ਲੇਇ ਨ ਦਾਮ ।
ਆਨ ਦੇਵ ਕੀ ਕਰੈਨ ਕਾਨ ।੨੦।
ਬਿਧ ਕਰ ਤਾਰ । ਬਿਧ ਕਰ ਬੇਦ ।
ਬਿਧ ਕਾ ਦਾਨ ਧਾਰੈ ਭੇਦ ।
ਭੋਜਨ ਦਾਨ ਕੁਦਾਨ ਤਿਆਗ ।
ਸੋ ਬਿਪ੍ਰ ਪੂਜਤ ਬਡਭਾਗ ।੨੧।
ਗ੍ਰਹਨ ਨ ਲੇਵੈ ਤੁਲਾਨ ਮੂਰਤ ।
ਛਾਯਾ ਮ੍ਰਿਤਕ ਜਨਮ ਗ੍ਰਹ ਦੂਰਤ ।
ਬਿਨ ਮਾਂਗੈ ਪੜ ਬੇਦ ਪੁਰਾਨ ।
ਦੇਵਦਤ ਭੋਗੈ ਸੁਰਗਯਾਨ ।੨੨।
ਲੇਵੈ ਦੇਵੈ ਮੋਹਨ ਕਰੈ ।
ਜੋ ਦਿਸ ਸਕਲ ਜਗਤ ਤੇ ਪਰੈ ।

---

[1] ੳ ਪੋਥੀ 'ਅਵਰ ਦੇਖ ਘੁਰ ਹਾਇ' ; ਅ ਪੋਥੀ 'ਅਵਰ ਨ ਦੇਖ ਘਰਾਇ'
[2] ੳ ਪੋਥੀ 'ਘੋਖ' ; ਅ ਪੋਥੀ 'ਘੋਰ'

ਤਿਨਕੇ ਪਾਇ ਘਰ ਮੁਹ ਤੇਜ ।
ਦੇਵ ਗਿਆਨੀ ਕਰਮਨ ਚੇਤ ।੨੩।
ਮੈਂ ਤੋ ਪੰਥ ਕਰਾ ਤਿਹ ਕਾਰਨ ।
ਨਹ ਤੋ ਮੇਰੋ ਜਨਮ ਅਕਾਰਨ ।
ਮੇਰਾ ਸਿਖ ਨ ਨਿਵਦਾ ਮਾਨੈ ।
ਮੇਰਾ ਸਿਖ ਸੋ ਦਾਨ ਨਾ ਦਾਨੈ ।੨੪।
ਮੇਰਾ ਸਿਖ ਵੈਰਾਗੀ ਰਹੈ ।
ਆਜ ਕਾਲ ਕਰਿ ਕਾਲ ਸੰਗ੍ਰ ਹੈ ।
ਸੁਆਮੀ ਧਰਮ ਕਹੈ ਨਿਤ ਪਾਲੈ ।
ਧਰਮ ਕਰੈ ਸੁਭ ਰਸਤਾ ਭਾਲੈ ।੨੫।
ਸਮੈ ਸਮੈ ਸਿਰ ਭੇਗਨ ਸੇਵ ।
ਛਾਡ ਮੂੜ੍ਹਤਾ ਬਾਣੀ ਗੁਰਗੇਵ ।
ਸੁਨੋ ਸਿਖ ਮਮਤਾ ਨਹੀ ਕਰਨੀ ।
ਭਲੇ ਬੁਰੇ ਕੀ ਸੇਵਾ ਧਰਨੀ ।੨੬।
ਨੀਚ ਸੰਗਿ ਨਹਿ ਕਰੀਓ ਮਿਤ੍ਰ ।
ਵਚਨ ਹਾਰਿ ਕਾ ਝੂਠ ਚਰਿਤ੍ਰ ।
ਜੋ ਕੋਊ ਮੇਰਾ ਸਿਖ ਕਹਾਵੈ ।
ਪਾਹਿਲ ਲੇ ਸੁਭ ਕਰਮ ਕਮਾਵੈ ।੨੭।
ਪਿਛਲੇ ਕਰਮ ਸਬ ਜਾਇ ਬਿਲਾਇ ।
ਗੁਰ ਸਰਨੀ ਜਬ ਆਵੈ ਧਾਇ ।
ਅਸੁਰ ਭੂਤ ਕੀ ਸੇਵਾ ਤਜੈ ।
ਪਾਹਨ ਕੀ ਪੂਜਾ ਨਾਹਿ ਜਜੈ ।੨੮।
ਪਾਹਨ* ਪੂਜਾ ਕਲਿ ਕਾ ਭਾਉ ।
ਮੜ੍ਹੀ ਮਸਾਣੀ* ਝੂਠਾ ਸੁਆਉ ।
ਡੰਭ[1] ਕਰਹਿ ਮੂੰਦਹਿ ਜੋ ਨਾਕ ।
ਜਪਨੀ ਫੇਰੈ ਬੇਡ ਨ ਪਾਕ ।੨੯।
ਜਿਨਕੇ ਭਾਇ ਨ ਅੰਤਰ ਫੁਰਾ ।
ਕਿਉ ਮੂਰਖ ਤੀਰਥ ਭਰਮ ਫਿਰਾ ।
ਕੀਰਤਨ ਭਜਨ ਗੰਗ ਜਲ ਧਾਰ ।
ਸੋਈ ਮੁਕਤਿ ਜਿਨਾ ਭਜਾ ਮੁਰਾਰਿ ।੩੦।

ਸਾਖੀ ਪੂਰੀ ਹੋਈ । ੬੭ । ਬੋਲੋ ਵਾਹਿਗੁਰੂ ਜੀ । ਦੋਹਰਾ ।

---

[1]ੳ ਪੋਥੀ 'ਡਿੰਭ' ; ਅ ਪੋਥੀ 'ਡੰਭ'

## ਸਾਖੀ 68

ਦੀਪ ਸਿੰਘ[1] ਹੋਇ ਅਵਤਰੈ ਕੂੜੇ ਕਰਸੀ ਰਾਸਿ ।
ਸਿਖ ਹਮਾਰੇ ਅਮਰ ਸਦ ਤਿਨਕੀ ਕਰਯੀ ਲਾਸ ।੧।
ਏਕ ਬੇਰਿ ਸਤਿਗੁਰ ਕਹਿਓ ਕਲਿਜੁਗ ਸਿਖੀ ਸਿਖੀ ਮੋਰ ।
ਧਰਮ ਕਮਾਵੇ ਬਚੇਗੋ ਸਿਦਕ ਬਿਨਾ ਸਬ ਖੋਰ ।੨।
ਭੰਗਾਣੀ* ਕੇ ਖੇਤ ਮੈਂ ਜੂਝੇ ਸਬ ਮਮ ਸਿਖ ।
ਸੁਖ ਭੋਗੇ ਅਨੰਦ ਪੁਰ ਮਾਖੋਵਾਲ* ਕੇ ਵਿਚ ।੩।
ਹੂਆ ਜੁਧ ਨਦੌਣ* ਮੇ ਗਏ ਪਹਾੜੀ ਭਾਗ ।
ਆਏ **ਤੁਰਕ** ਲਾਹੌਰ ਤੇ ਨੁਰੰਗ ਗੁਲਾਮੀ ਪਾਗ ।੪।
ਰਾਜੇ ਫੂਟੇ ਆਪ ਮਹਿ ਮਾਰਿਓ ਤੁਰਕ ਸਰਦਾਰਿ ।
ਹਮੈ ਬਚਾਇਓ ਹਾਥ ਦੈ ਤਬ ਮਾਰੇ ਕਰਤਾਰ ।੫।
ਲਖਣੌਤ ਕੇ ਰਾਮ ਪੁਰ ਭਏ ਜੁੱਧ ਸਭ ਸੁੱਧਾ ।
ਦਿੱਲੀ ਪਤਿ ਕੀ ਫੌਜ ਚੜੀ ਮਾਰੇ ਤੁਰਕਨ ਬ੍ਰਿਧਾ ।੬।
ਬਡੇ ਜੁੱਧ ਭਏ ਖਾਲਸਾ ਜੀਤੇ ਬਡੇ ਅਪਾਰ ।
ਜੀਤੀ ਖਲਕ ਕੁਲਨਾਸ ਕਰ ਸੀਸ ਦੀਏ ਧਰਮ ਕਾਰ ।੭।
ਅਬ ਭੀ ਮਲੇਛੀ ਵਧੀ ਅਧਿਕ ਸਿੰਘ ਖਪਾਵੈ ਬੀਰ ।
ਮੇਰੀ ਸਿਖਿਆ ਸਤਿ ਜਾਨ ਨਾਹਿ ਭੁਲਾਵੋ ਧੀਰ ।੮।
ਸਿਖ ਹਮਾਰੇ ਹੋਇਗੇ ਘਰ ਘਰ ਹੋਇਗਾ ਰਾਜ ।
ਤਾਂ ਪੀਛੇ ਇਕ ਸਿਖ ਮਮ ਧਰੇ ਪੰਥ ਕੀ ਲਾਜ ।੯।
ਮਾਰੇਗਾ ਕੁਸਨਗਰ ਕੋ ਇੰਦ੍ਰੀ ਜਿਤ ਬਡ ਤੇਜ ।
ਤਾਂ ਕੇ ਪੀਛੇ ਜੁੱਧ ਹੋਇ ਘਰ ਘਰ ਲੜੈ ਨਰੇਸ ।੧੦।
ਬਹੁ ਦਿਨ ਬੀਤੇ ਬਰਖ ਰਿਤ ਉਨ ਸਿਖ ਨ ਘਰ ਭੂਪ ।
ਤੇਜਵਾਨ ਰਾਜਾ ਅਧਿਕ ਹੁਵੈ ਖਾਲਸਾ ਰੂਪ ।੧੧।
ਫਿਰ ਪੀਛੈ ਬਹੁ ਦਿਨਾ ਤੇ ਰਾਜ ਖਾਲਸਾ ਠੈਹਰ ।
ਪਸਚਮ ਜੀਤੇ ਪਰਬਤੀ ਪੁਨਿ ਕਸਮੀਰੀ ਸ਼ੈਹਰ ।੧੨।
ਪਰਬਤੀ ਹੁਕਮੀ ਸਿਖ ਮਮ ਕਰੈ ਖਾਲਸਾ ਦ੍ਰੋਹ ।
ਮਾਰ ਮਾਰ ਕਰ ਮਰੇਗੋ ਜਿਉ ਓਲੇ ਕਾ ਬੋਹ ।੧੩।
ਜਿਉਂ ਹੀਰਾ ਨੂੰ ਤਨ ਮੁਕਤਿ ਲਸੈ ਦੀਪ ਕੀ ਕਾਂਤਿ ।
ਕੂਟ ਅਰਥ ਸਿਖਨ ਵਰਜ ਆਪ ਆਪ ਮੈਂ ਸਾਂਤਿ ।੧੪।

ਤਾਂ ਬੁਢੇ ਸਾਹਬ ਕਹਿਆ ਇਸ ਕੂਟ ਦਿਵਸ ਮੈ ਖਾਲਸੇ ਕੇ ਅਵਤਾਰੀ ਰਾਜੇ ਹੋਵੈਂਗੇ ਇਤਨੀ ਕਹੀ ਕਹਿ ਕਰਿ ਸਸਤ੍ਰਾਂ ਕੇ ਦੇਖਨ ਮੈ ਪਰਚੇ ਗੁਰੂ ਜੀ । ਚਾਰ ਘੜੀ ਪੀਛੇ ਬੋਲ ਸੁਣਾਇਆ

---

[1] ੳ ਪੋਥੀ 'ਦਾਪ ਸਿੰਘ' ; ਅ ਪੋਥੀ 'ਦਲੀਪ ਸਿੰਘ'

ਆਲਮ ਸਿੰਘ ਨੂੰ ਤੂੰ ਬਡਾ ਰੰਘੜ ਹੈਂਗਾ ! ਹਸ ਕੇ ਕਹਿਆ ਆਲਮ ਸਿੰਘ ਕਹਿਆ ਮੈਂ ਸਿਖ ਤੁਮਾਰਾ । ਤਾਂ ਸਤਿਗੁਰ ਕਹਿਆ ਲੋਹੇ ਨੂੰ ਲੋਹਾ ਕਟੈ । ਰੰਘੜ ਨੂੰ ਰੰਘੜ । ਰਾਜੇ ਤੋਰੇ ਮਉਜੂਦ ਕੀਤੇ । ਤੂੰ ਰੰਘੜ ਦੇ ਘਰ ਜਨਮੈਗਾ। ਸਿਖੀ ਅਧੀ ਦਿਤੀ ਰਾਜ ਸਾਰਾ। ਆਲਮ ਸਿੰਘ ਕਹਿਆ ਦਰਸਨ ਬੀ ਹੋਵੈਗਾ ਬਚਨ ਹੋਇਆ ਹਮ ਭੀ ਅੰਮ੍ਰਿਤਸਰ ਰਾਮਸਰ ਕੀ ਭਾਵਨੀ ਰਖਦੇ ਹਾਂ । ਤਾਂ ਉਤਰੇਂਗੇ । ਗਿਆਰਵੀਂ ਵੇਰ ਆਪਣੀ ਖੇਤੀ ਖਾਲਸੇ ਨੂੰ ਸਮਾਲਣ । ਕੋਈ ਨ ਜਾਣ ਸਕੇਗਾ ।

ਰਾਜ ਵਧੇਗਾ ਖਾਲਸਾ ਉਮਤ[1] ਹੋਵੈ ਨਾਸ।
ਠੇਡੇ ਖਾਵੈ ਖਾਲਸਾ ਮੋਹਿ ਸਮਾਲੈ ਸਾਸ ।੧।

ਦੋਹਰਾ[2] : ਉਤਰੋਂਗਾ ਮੈ ਤਬੀ ਦਿਨ ਜਾਂ ਦਿਨ ਮੁਕਤੇ ਸਿੰਘ ।
ਫੂੜ ਗੂੜ ਅਰਮੂੜ ਨਿਪ੍ਰ ਜਾਇ ਖਪੈਂਗੇ ਪਿੰਘ ।੨।
ਸਬੇ ਸਿਰੰਦੀ ਨਾਸ ਘਰ ਕੁਲ ਮੇਰੀ ਹੁਇ ਨਾਸ ।
ਜਿਉਂ ਜਾਦਵ ਲੇ ਗਏ ਕ੍ਰਿਸ਼ਨ ਤਿਉਂ ਕੁਲ ਕਾ ਦੂਜਿ ਉਘਾਸ ।
ਪਾਂਚ ਸਿਖ ਸਰਦਾਰ ਮਨ ਕੀਨੇ ਕੂਟ ਬਖਾਨ ।

ਇਤਨੀ ਕਹਿਕੈ ਉਠੇ ਘੋੜੇ ਦੇਖਨੇ ਕੋ ਦੇਖੇ ਖੁਸੀ ਹੋਏ । ਗਨੀ ਗਣਤੀ[3] ਫੇਰ ਲੰਗਰ ਗਏ ਪ੍ਰਸਾਦ ਛਕਿਆ ਛਕਾਇਆ ਪਲੰਘ ਪਰ ਲੇਟੇ ਖਾਲਸਾ ਆਪਨੇ ਡੇਰੇ ਗਇਆ । ਸਾਖੀ ਪੂਰੀ ਹੂਈ । ੬੮ । ਬੋਲੋ ਵਾਹਿਗੁਰੂ ਜੀ ।

## ਸਾਖੀ 69

ਭਾਈ ਸਿਖੋ ਸਤਿਗੁਰੂ ਜਪਣਾ ਮਨੁਖ ਕਾ ਲਾਭ ਹੈਗਾ । ਏਕ ਬਾਰਿ ਏਕ ਸਿਖਣੀ ਆਈ ਹਜ਼ੂਰ ਅਤੇ ਰੋਵਨ ਲਗੀ । ਪੁਛਾਇਆ ਗੁਰੂ ਜੀ ਤਾਂ ਸਿਖਣੀ ਬੋਲੀ ਮੇਰਾ ਭਰਤਾ ਦਰਸਨ ਨੂੰ ਆਇਆ ਸੀ ਸਚੇ ਪਾਤਿਸ਼ਾਹ ਅਰੁ ਮਾਰਿਆ ਗਿਆ ਹੁਣ ਮੈਂ ਕੀ ਕਰਾਂ ਮੈਂ ਜਲਾਲਾਵਾਦ ਦੀ ਪ੍ਰਦੇਸਨ ਆਇਕੇ ਦੁਖੁ ਪਾਇਆ ।

ਹੂਆ ਬਚਨ ਤਬ ਸੰਗਤੀ ਸਸਤ੍ਰ ਬਾਂਧਹੁ ਨਿਤ ।
ਸੁਨਿਆ ਮੰਨਿਆ ਬਚਨ ਤਬ ਸਸਤ੍ਰ ਸੰਗਤਿ ਮਿਤ ।੧।
ਲੜਤੀ ਸੰਗਤਿ ਗੁਰੁ ਕੀ ਸੁਨਿ ਪਿਖ ਸਤਿਗੁਰੁ ਦਿਆਲ ।
ਵਾਰ ਭਗੌਤੀ ਪੜਿਆ ਕਰੋ ਸੰਗਤਿ ਤੁਰਕ ਨਿਸਾਲ ।੨।
ਸਿਖ ਬਡਾਈ ਕਰਤ ਆਪ ਸਸਤ੍ਰ ਕਰੇ ਜੁੱਧ ।
ਤੁਰਕਨ ਸੋਂ ਵਧਤਾ ਗਇਆ ਸਬ ਸੰਗਤਿ ਕਾ ਕੋਧ ।੩।
ਬੰਧੀ ਹੋਵੈ ਮਰੇ ਮਾਰ ਕਰੈ ਪਿਆਨਾ ਨਾਕ ।
ਬਢਯੋ ਹੌਸਲਾ ਜਗਤ ਕੋ ਹੋਵਤ ਸਿਖ ਗੁਰਵਾਕ ।੪।

---

[1] ਕਈਆਂ ਛਪੀਆਂ ਹੋਈਆਂ ਪੋਥੀਆਂ ਵਿਚ 'ਉਤਮ' ਅੰਕਿਤ ਹੈ ।
[2] 'ਦੋਹਰਾ' ਸ਼ਬਦ ਦੋਵਾਂ ਖਰੜਿਆਂ ਵਿਚ ਅੰਕਿਤ ਨਹੀਂ ਕੀਤਾ ਗਿਆ ।
[3] ੳ ਪੋਥੀ 'ਗਣਤੀ ਗਣੀ' ; ਅ ਪੋਥੀ 'ਗਿਨੀ ਗਿਨਤੀ'

ਪ੍ਰੀਤੋ ਪ੍ਰੀਤਾ ਮੀਤੋ ਮੀਤਾ ਲਗਾ ਹੋਵਨ ਤਬ ਲੋਗ ।
ਲੋਕੈ ਲੂਕੈ ਭਲੇ ਬੁਰੇ ਕਹੂ ਹਰਖ ਕਹੁ ਸੋਗ ।੫।
ਨਾਮ ਕਮਾਵੈ ਸਿਦਕ ਸੁਨਾਵੈ ਹੋਵੈ ਬਹੁ ਪ੍ਰਸਾਦਿ ।
ਸ੍ਰੀ ਗੁਰੂ ਪਾਇਨ ਪਰਤ ਪਰਾਵੈ ਮੇਟੇ ਜਗ ਵੇਖਾਦ ।੬।
ਸਾਲੂ ਪੁੱਤ੍ਰ ਗੁਰੂ ਜੀ ਦੇਵੈ ਸਿਖਨ ਅਨਾਇ ।
ਜਖਮ ਮਿਟੈ ਘਾਇਲ ਖਰੋ ਇਹ ਬਿਧ ਦਈ ਬਤਾਇ ।੭।
ਸ਼ਾਹ ਸਕੰਦਰ ਗੁਰਮ (ਰੂਮ) ਕਾ ਆਇਆ ਵਿਚ ਪੰਜਾਬ* ।
ਤਿਨ ਘਰ ਇਲਮੀ ਤਬਕ ਕੋ ਤਾਲਬ ਕੀਨਾ ਆਪ ।੮।
ਤਾਕੇ ਘਰ ਇਹ ਬਿਦਿਆ ਬੀਤਾ ਬੰਸ ਪਚਾਸ ।
ਲਚਕ ਨਗਰ ਉਤਰ ਦਿਸ ਰਹਤਾ ਤਹਾਂ ਸਤਾਸ ।੯।
ਬਰਖ ਆਰਬਲਾ ਮਿਲਾ ਤਬ ਸਰ ਰਵਾਲ ਕੇ ਸਾਥ ।
ਬਰਖ ਰਹਾ ਮਰਨ ਸਮੈ ਦੀਨੋ ਬਿਦਿਆ ਪਾਥ ।੧੦।

ਸਾਖੀ ਪੂਰੀ ਹੋਈ । ੬੯ । ਬੋਲੋ ਵਾਹਗੁਰੂ ਜੀ ।

## ਸਾਖੀ 70

ਏਕ ਬੇਰਿ ਸ੍ਰੀ ਗੁਰੂ ਜੀ ਕੇ ਹਜ਼ੂਰ ਬਾਤ ਚਲੀ ਜੋ ਪਾਤਿਸਾਹ ਜੀ ਮੂਰਤੀਆਂ ਪੂਜਦੇ ਹੈਨ ਬਣਾਇ ਕੇ ਏਹ ਭਲੇ ਹੈਂਨ । ਕੇ ਜੇੜੇ ਧਿਆਵਦੇ ਹੈਨ ਸੌ ਭਲੇ ਹੈਨ ਤਾਂ ਸਚੇ ਗੁਰੂ ਸਾਹਬ ਕਹਿਆ[1] ਭਾਈ ਸਿਖੋ ।

ਮਨ ਕਾ ਚੌਂਕਾ ਸਤਿ ਕਾ ਭਾਇ ।
ਮੂਰਤਿ ਨਕਲੀ ਅਸਲੀ ਨਾਇ ।
ਕਰਨੀ ਕਰਮ ਪੁਰਬ ਪਰਤੀਤ ।
ਧਰਤ ਧਿਆਨ ਜਮ ਕੀ ਗਈ ਭੀਤ । ਸ੍ਵੈਯਾ ।
ਧਿਆਨ ਧਰੈ ਜਿਹ ਕਾਨਰ ਸਾਧਕ ਸੋ ਜਗਿਆਸੀ ਮੋਖ ਪਛਾਨੋ ।
ਕਮਾਨਾ ਪੁੰਜ ਬਿਨਾਸ ਕਰੈ ਹੀਅ ਸੋ ਤੁਮ ਸਾਧਕ ਅਮਲ ਸਿਰਾਨੋ ।
ਮੂਰਤਿ ਸੂਰਤਿ ਬਾਂਧਿ ਧਰੀਜਿਨ ਮੂੜਨ ਕੀ ਪਰਤੀਤਿ ਬਖਾਨੋ ।
ਮੇਰੇ ਸੋਈ ਜਨ ਸਿਖ ਸੁਸੀਲਨ ਧਿਆਨ ਅਕਾਲ ਕੇ ਬੀਚ ਸਮਾਨੋ ।੧।

ਦੋਹਰਾ[2] ॥ ਅਧਿਕ ਧਿਆਨ ਹਰਿ ਨਾਮ ਨਿਤ ਬਾਣੀ ਬਿਨੈ ਸੁਸੀਲ ।
ਸਾਸਤ੍ਰ ਸੂਰਾ ਦਇਆਵਾਨ ਤਾਸਮ ਔਰ ਨਾ ਸੀਲ ।੨।
ਏਕ ਸਮਾਲੈ ਨਾਨ ਕੌ ਏਕ ਕਰੰਤ ਧਿਆਨ ।
ਏਕ ਕਰੰਤਾ ਸਿਲਾ ਪੂਜ ਤੀਨੋ ਭਗਤਿ ਪਛਾਨ ।੩।

---

[1] ੳ ਪੋਥੀ 'ਸਚੇ ਸਾਹਿਬ ਗੁਰੂ ਜੀ ਕਹਿਆ'; ਅ ਪੋਥੀ 'ਗੁਰੂ ਜੀ ਕਹਿਆ' ।

[2] 'ਦੋਹਰਾ' ਸ਼ਬਦ ੳ ਪੋਥੀ ਵਿਚ ਨਹੀਂ ਲਿਖਿਆ ਗਿਆ ।

ਨਾਮ ਜਪਤ ਹੈਂ ਹਰਿ ਭਗਤਿ ਧਿਆਨ ਧਰੈ ਸੁਖ ਗਿਆਨ ।
ਸਿਲਾ ਪੂਜਤੇ ਤਾਮਸੀ ਤੀਨੋ ਭਗਤਿ ਸੁਜਾਨ ।੪।
ਹਮਰਾ ਮਤਿ ਹੈ ਭਜਨ ਕਾ ਧਿਆਨ ਜੁਗਤਿ ਰਹਰਾਗਿ (ਰਹਿਰਾਸ) ।
ਕਰਨੀ ਗੁਰੂ ਨਾਨਕ ਕਰੀ ਵਰਤੀ ਗੁਰ ਕੁਲ ਭਾਸ ।੫।
ਕਲਿਜੁਗ ਧਰਮ ਹਰਿਨਾਮ ਅਤਿ ਜਾਹਿ ਭਜੈ ਬਹੁ ਪਾਰ ।
ਸੋ ਕਰਨੀ ਭਰਨੀ ਰਹਤਿ ਸਿਖਨ ਕਰੀ ਸਮਾਰ ।੬।
ਸਕਲ ਮਲਕ ਕੋ ਮੇਲੀਏ ਦਲ ਕੈ ਤੁਰਕਨ ਪੀਰ ।
ਹਮਰਾ ਆਵਨ ਭੂਮ ਪਰਿ ਸਮਝੋ ਸਿਖ ਤਤਬੀਰ ।੭।
ਬਾਣਾ ਕੇਸ ਹਮ ਮੂੰਡਾ ਤੁਰਕ ਕੱਛੂ ਹਮਾਰਾ ਬਿਰਦ ।
ਤੰਬਾ ਫਾਂਗ ਬਾਂਗ ਹਨ ਤੁਰਕ ਨ ਛੋੜੇ ਗਿਰਦ ।੮।
ਸੂਰ ਖਾਇ ਸੋ ਖਾਲਸਾ ਸੂਰ ਮਰਦਨੀ ਸਿਖ ।
ਗੁਰੂ ਕਾ ਸਿਖ ਸੋ ਮਾਨੀਆ ਸਦਾ ਸਮਾਲੈ ਭਿਖ ।੯।
ਕਾਲ ਬੁਰਾ ਅਤਿ ਬੁਰਾ ਸੀਤ ਬੁਰੀ ਰਾਂਡ ਕੀ ਪ੍ਰੀਤਿ ।
ਬੁਰੀ ਬਡਾਈ ਆਪਨੀ ਬੁਰੀਆ ਮਾਨੀ ਰੀਤਿ ।੧੦।
ਬੁਰਾ ਕਰਜ ਅਤਿ ਬੁਰੀ ਪ੍ਰੀਤਿ ਸਭ ਸੋ ਭੇਦ ਨ ਦੇਇ ।
ਜਾਂ ਬਿਧ ਬਰਤੋ ਜਗਤ ਮੈਂ ਇਸਟ ਘਟੀ ਨ ਲੇਇ ।੧੧।
ਬੈਦ ਨ ਕੀਜੈ ਮਿਤ੍ਰਤਾ ਬੈਰੀ ਕਰੈ ਨ ਬੈਦ ।
ਜੋਤਸਿ ਬਹੁਤ ਸੁਨੈ ਨਹਿ ਪੂਛੇ ਨ ਗ੍ਰਿਹ ਕੀ ਕੈਦ ।੧੨।
ਕਾਇਰ ਸਲਾਹੀ ਭਾਰਜਾ ਕਾਰਜ ਫੋਕਾ ਹੋਇ ।
ਪੂਛੇ ਬਿਨ ਕਾਰਜ ਬੁਰਾ ਬੁਰਾ ਪੂਛੈ ਨਹਿ ਮਗੋਇ ।੧੩।
ਥੋੜਾ ਖਾਇ ਘਰ ਮੈ ਸੁਖੀ ਲੋਭ ਤਿਆਗੈ ਜੋਇ ।
ਧਨ ਕੋ ਮਨ ਕੋ ਸੁਪਨ ਕੋਅ ਅਪਨੋ ਕਰੈ ਨ ਗੋਇ ।੧੪।
ਸਲਲਿ ਸੇਵੀਏ ਪ੍ਰਾਤਿ ਉਠ ਸੀਤ ਮਾਝ ਤਪ ਆਗ ।
ਜਗੈ ਭੁਖ ਭੁਗਤੀ ਧਖੈ ਅੰਮ੍ਰਿਤ ਘਰ ਕਾ ਸਾਗ ।੧੫।
ਪਰ ਸ਼ਸਤ੍ਰ ਪਰ ਘੋੜ ਕਾ ਪਰਨਾਰੀ ਪਰ ਗ੍ਰੇਹ ।
ਪਰ ਧਨ ਪਰ ਮਨਭੇਸ ਪਰ ਇਨ ਕਾ ਕਿਆ ਅਸਨੇਹ ।੧੬।
ਧਰਤੀ ਧੇਨੂ ਸੁਵਰਨ ਅਸੁ ਨਾਰੀ ਮੰਦਰ ਪਾਠ ।
ਏਹੀ ਦਾਨ ਸਭ ਦਾਨ ਸਿਰ ਅੰਨ ਸਭਨ ਤੇ ਸਾਠ ।੧੭।
ਨਾਮ ਜਪਨ ਸਭ ਪਾਠ ਤੇ ਅੰਨਦਾਨ ਸਭ ਦਾਨ ।
ਸਭ ਜੂਨੀ ਤੇ ਅਧਿਕ ਨਰ ਕਰਿਓ ਸਿਖ ਸੁਰ ਗਿਆਨ ।੧੮।
ਸਭ ਕਾ ਆਸਰਾ ਮੇਘਲਾ ਸਭ ਕਾ ਰਖੀ ਛਤ੍ਰ ।
ਘਰ ਕੀ ਰਖੀ ਨਾਰਿ ਜਿਉਂ ਅੰਤ੍ਰ ਰਖ ਹਰਿ ਮਿਤ੍ਰ ।੧੯।

ਬੁਰਾ ਮਰਣ ਜੀਵਣ ਬੁਰਾ ਕਰਣੀ ਬਿਨ ਕਿਹ ਕਾਮ ।
ਸਸਤ੍ਰ ਹੀਨ ਛਤ੍ਰੀ ਬੁਰਾ ਅਨਪੜ ਦਿਜ ਬੈਰਾਨ ।੨੦।
ਬਿਪ੍ਰ ਸਸਤ੍ਰਧਾਰੀ ਬੁਰਾ ਬੁਰਾ ਬਿਪ੍ਰ ਮਮ ਸਿੰਘ ।
ਵੈਸ ਪੜਾ ਸਭ ਤੇ ਬੁਰਾ ਛਤ੍ਰੀ ਬੇਦੀ ਸਿੰਘ ।੨੧।
ਸੂਦ੍ਰ ਪੜੇ ਜੋ ਬੇਦ ਬਾਕਿ ਤਿਆਗੀ ਧਾਰੈ ਨਾਰਿ ।
ਸਿਖ ਤਿਆਗੈ ਸਿਦਕ ਕੋ ਕਿਆ ਤਾਂਕਾ ਅਤਬਾਰ ।੨੨।
ਮੰਤ੍ਰ ਤੰਤ੍ਰ ਕਾ ਬੁਰਾ ਸੰਗ ਪ੍ਰੇਤ ਸੇਵਨੀ ਨਾਰ ।
ਬੁਰਾ ਬਾਲ ਸੂਰ ਪਿਤਾ ਰਹੀਏ ਤਾਹਿ ਸੰਮਾਰ ।੨੩।
ਬਹੁਤਾ ਖਾਣਾ ਬਾਤ ਬਹੁਤਾ ਅਮਲ ਤਿਆਗ ।
ਮੇਰਾ ਹੋਇ ਸੁ ਮਾਨਿ ਸਚੁ ਰਹਨੀ ਰਹੈ ਨਿਤ ਲਾਗ ।੨੪।

ਸਾਖੀ ਪੂਰੀ ਹੋਈ ।੭੦। ਬੋਲੋ ਵਾਹਿਗੁਰੂ ਜੀ ।

## ਸਾਖੀ 71

ਏਕ ਬੇਰਿ ਮਹਲ ਮੌ ਗਏ ਗੁਰੂ ਜੀ ਤਬ ਮਾਤਾ ਜੀਤੋ ਜੀ ਬੇਨਤੀ ਕਰੀ ਅਤੇ ਮਥੇ ਟੇਕੇ ਬਹੁਤ ਬੇਰ । ਤਬ ਬਚਨ ਹੂਆ ਮਨ ਕਾ ਮਤਾ ਕਿਆ ਹੈ ਤੁਮਾਰਾ ਘਰ ਵਾਲਿਓ ਕੁਛ ਕਹੋ । ਤਾਂ ਅਧੀਨ ਹੋਇ ਕੈ ਬੋਲੇ ਮਾਤਾ ਜੀ । ਭਲਾ ਜੀ ਅਸੀ ਬੀ ਮਨੁਖ ਦੇਹ ਹਾਂ । ਕਿਆ ਜਾਮਾਂ ਤੀਵੀ ਦਾ ਕੁਛ ਸਤਸੰਗ ਨਹੀਂ ਪ੍ਰਾਪਤਿ ਹੋਂਦਾ । ਤੁਮ ਹੀ ਗੁਰੂ ਹੋ ਕੁਛ ਉਪਦੇਸ ਕੀ ਚਾਹ ਹੈਗੀ । ਤਾਂ ਬਚਨ ਹੋਇਆ । ਦੋਹਰਾ[1] ।

ਮਨਾਤ ਸਰਬ ਸਾਧਨ ਬਨੈ । ਮਨ ਲੱਗ ਸਭ ਉਪਦੇਸ ।
ਮਨੂਆ ਪੱਲਟੈ ਗਿਆਨ ਹੁਇ ਮਨ ਲਾਗੈ ਰਤਿ ਸੇਸ ।੧।
ਮੁਖ ਰੂਧੇ ਲਖ ਸ੍ਵਾਸ ਕੋ ਬ੍ਰਿਤਿ ਅੰਤਰ ਮੁਖ ਦੇਇ ।
ਇਹੈ ਗੀਤ ਕਰ ਨਾਦ ਰਤਿ ਮਨੁਆ ਮ੍ਰਿਗ ਸੁਖ ਲੇਇ ।੨।
ਨੈਂਨ ਲਗੈ ਬੈਨਨ ਲਗੈ ਸ੍ਰਵਨ ਸਬਦ ਕੇ ਮਧ ।
ਉਪਰਤਿ ਮਨੂਆ ਵਿਖੈ ਤੇ ਬ੍ਰਹਮਾ ਨੰਦ ਸੁਖ ਸੁਧ ।੩।
ਜਿਹਬਾ ਤਾਲੂ ਮੱਧ ਦੇ ਨੈਨ ਲਗਾਵੈ ਨਾਕ ।
ਪਸਲਾ ਐਸੇ ਸੇਵੀਏ ਸਤਿਗੁਰ ਪਦ ਮਨ ਭਾਖ ।੪।
ਠਹਿਰਾਵੈ ਸੁਵਾਸੁ ਜਬ ਬ੍ਰਿਤਿ ਥੰਭਾਵੈ ਅੰਤ ।
ਬਹੀ ਬਾਸਨਾ ਰੋਕੀਏ ਤੀਨ ਮਾਸ ਲਗ ਸੰਤ ।੫।
ਚਉਥੇ ਮਾਸ ਥਿਤਿ ਪਾਇਕੈ ਵਸਤੁ ਨਾਮ ਜੋ ਦੇਖ ।
ਸੋਈ ਅੰਗ ਆਪਨ ਲਖੈ ਇਹੀ ਜੁਗੀਸੁਰ ਭੇਦ ।੬।

[1]'ਦੋਹਰਾ' ਸ਼ਬਦ ਓ ਤੇ ਅ ਦੋਵਾਂ ਖਰੜਿਆਂ ਵਿਚ ਨਹੀਂ ਲਿਖਿਆ ਗਿਆ ।

ਤੀਬ੍ਰ ਬਾਸਨ ਦੂਰ ਕਰ ਜਿਉਂ ਜਲ ਮਕਰੀ ਧਾਇ ।
ਐਸੀ ਸਾਧੈ ਸਾਧਨਾ ਮਨੂਆ ਚਿਤ ਬਿਲਾਇ ।੭।
ਪੰਚ ਭੂਤ ਭੂ ਬਾਰ ਹਰਿ ਬਾਯੂ ਨਧ ਅਸਥੂਲ ।
ਗੰਧ ਰਸ ਰੂਪ ਸਪਰਸ ਧੁਨਿ ਸੂਖਮ ਕ੍ਰਮ ਇਹ ਮੂਲ ।੮।
ਪ੍ਰਾਣ ਅਪਨ ਸਮਾਨ ਬਿਆਨ ਉਦਾਨ ਪੰਚ ਅਸਥਾਨ ਬੀਜ ।
ਉਰ ਪਾਊ ਹਿਰਦਾ ਸੰਧਨਾੜੀ ਪਾਂਚਹਿ ਭੀਜ ।੯।
ਨਾਗ ਕਛਓ ਕ੍ਰਿਕਿਲੀ ਦੇਵ ਦੱਤ ਧਨੁ ਜੀਤ ।
ਉਦਾਗਰ ਨੇਤ੍ਰ ਛਿਕ ਜੰਭਣਾ ਮੂਏ ਕਪਾਲੀ ਰੀਤ ।੧੦।
ਭਿੰਨ ਭਿੰਨ ਸਬ ਬਾਟ ਕਰਿ ਤੇ ਤਨ ਧਾਤੂ ਬਾਂਟਿ ।
ਅੰਤਹਿ ਕਰਣ ਕੋ ਭਿੰਨ ਕਰਿ ਸੇਖ ਆਤਮਾ ਸਾਂਟਿ ।੧੧।
ਇਹੀ ਗਿਆਨ ਇਹ ਜੋਗ ਰੀਤ ਇਹੀ ਭਗਤ ਕਾ ਕਾਜ ।
ਜਗ ਦਾਨ ਤੀਰਥ ਤਪੁ ਤਜਾਂ ਬਿਧ ਮਨ ਕੋ ਸਾਜ ।੧੨।
ਦਿਨ ਅਥਵਾ ਰਾਤੀ ਕਰੈ ਅਲਪ ਅਹਾਰੀ ਅਬਲ ।
ਦਮ ਸਾਧੈ ਬਾਂਧੇ ਚਿਤਵਤ ਉਪਾਵੈ ਸੁਭ ਸਕਲ ।੧੩।
ਮਿਥਿਆ ਤਨ ਧਨ ਨਾਰਿ ਸੁਤ ਮਿਥਿਆ ਜਗ ਕੋ ਬਿੰਦ ।
ਅਭਿਆਸੀ ਪਾਵੈ ਸਾਰ ਕੋ ਇਹੀ ਜੁ ਜੋਗ ਨਿਰਿੰਦ ।੧੪।
ਕਹਿ ਕਰਿ ਦੀਓ ਗੁਰ ਭਾਵਤੇ ਮਾਤਾ ਲਾਗੀ ਜੋਗ ।
ਜਾਂ ਬਿਧ ਸੰਧ ਕ੍ਰਪ੍ਰਾਣ ਕਰ ਏਕ ਵਰਖ ਲਗ ਭੋਗ ।੧੫।
ਵਪੁ ਛੋਡਿਆ ਅਭਿਆਸ ਬਲ ਚਰਚਾ ਚਲੀ ਜਹਾਨ ।
ਮੋਹਿ ਸੁਣਿਤ ਪੂਛਿਓ ਪਰਸ ਰਾਮ ਬੈਰਾਗੀ ਆਨ ।੧੬।
ਸਤਿਗੁਰ ਕਹਿਓ ਸਮਝਾਇ ਕੇ ਤਿਨ ਭੀ ਸਾਂਤਿ ਗਤਿ ਪਾਇ ।
ਹਮ ਪੂਛੀ ਤਬ ਹਸ ਕਹਿਓ ਤੁਮ ਭੋਗੋ ਰਤਿ ਨਾਦ ।੧੭।
ਅੰਤ ਕਾਲ ਹਮ ਦਰਸ ਹੁਇ ਤੁਮ ਚਿਤ ਮਮ ਪਦ ਆਦਿ ।
ਭਾਖੀ[1] ਇਹ ਸਾਖੀ ਸਾਹਬ ਸਿੰਘ ਸਤਿਗੁਰ ਦੀਨੀ ਮੋਹਿ ।
ਤੁਮ ਲਿਖ ਸਿਖਨ ਹੇਤ ਧਰਿ ਸਤਿ ਗਤਿ ਅਰ ਪਤਿ ਏਹ ।੧੮।

ਸਾਖੀ ਪੂਰੀ ਹੋਈ ।੭੧। ਬੋਲੋ ਵਾਹਿਗੁਰੂ ਜੀ ।

## ਸਾਖੀ 72

ਏਕ ਬੇਰ ਗੁਰੂ ਜੀ ਕਹਿਆ ਸੰਗਤ ਨੂੰ ਭਾਈ ਸਿਖੋ ।
ਧੰਨ ਨਾਰੀ ਧੰਨ ਭਜਨ ਹੈ ਧੰਨ ਕਲਿਜੁਗ ਈਸ ।੧।
ਮਹਾਂ ਬਿਕਾਰੀ ਜੁਗਤਰੇ ਭਜਨ ਤਰਾਏ ਕੀਸ ।

[1] ੳ ਤੇ ਅ ਦੋਵਾਂ ਖਰੜਿਆਂ ਵਿਚ 'ਭਾਈ' ਸ਼ਬਦ ਹੀ ਮਿਲਦਾ ਹੈ ।

ਨਾਰੀ ਦਇਆ ਅਨੰਤ ਹੈ ਜਾ ਜੁਗ ਭੀਤਰਿ ਭਾਖ ।
ਖਟਸਾਸਤ੍ਰ ਪੱਦ ਕਿਆ ਕਹੈ ਨਾਮ ਜਪਤ ਮਨ ਰਾਖ ।੨।

ਏਕ ਪਾਰਥੀ ਥਾ ਤਾਂ ਉਨ ਏਕ ਬਾਰ ਬਹੁਤ ਜੀਵ ਮਾਰੇ ਤਾਂ ਪੀਛੇ ਚਿਰੀਆ ਮਾਰੀ ਬਹੁਤ ਪੰਛੀ ਬਿਲਲਾਪ ਲਗੇ ਕਰਣ। ਤਬ ਉਹ ਸੋਚਿਆ ਮਨ ਵਿਚ ਕਹਣ ਲਗਾ ਏਸ ਬਨ ਵਿਚ ਤਪਸੀ ਤਪ ਕਰਤੇ ਹੈਨ। ਰਾਜੇ ਬੀ ਰਾਜ ਛੋਡਿਕੇ ਬਨ ਵਿਚ ਆਇ ਤਪਤੇ ਹੈਨ। ਅਸਾਡਾ ਦੇਹ ਪਾਪੀ ਬਨ ਵਿਚ ਆਇਕੇ ਜੀਅ ਮਾਰੇ ਪਾਪ ਕੀਆ। ਤਾਂ ਕਹਣ ਲਗਾ ਹੁਣ ਬਿਕ੍ਰਮਾਜੀਤ ਉਪਕਾਰੀ ਹੈ ਓਸ ਪਾਸ ਚਲੀਏ। ਇਹ ਵਿਚਾਰ ਕੇ ਚਲਿਆ। ਤਾਂ ਅਗੇ ਰਾਜਾ ਅਸਵਾਰ ਹੂਆ ਸੈਨ ਸਾਥ ਆਇਆ। ਪਾਰਧੀ ਨੂੰ ਦੇਖ ਕਰਿ ਪਕੜਾਇ ਲੀਆ ਬਾਂਧ। ਪੰਜ ਦਿਨ ਸਜਾਇ ਦਈ ਤਾਂ ਲਉਂਡੀ ਦੇ ਮਨ ਦਇਆ ਆਈ ਉਨ ਪੁਰਖ ਭੇਸ ਕਰਿਆ ਆਪ ਬੰਧਾਇਆ, ਅਤੇ ਉਸ ਨੂੰ ਛਡਾਇਆ। ਮਹੀਨਾ ਹੂਆ ਤਾਂ ਰਾਜੇ ਯਾਦ ਕਰਿਆ ਪਾਰਥੀ। ਤਾਂ ਲੌਂਡੀ ਸਾਹਿਬਣੀਏ ਦੀ ਗਈ ਰਾਜੇ ਪਾਸਿ। ਧੰਨ ਦੇ ਕਰਿ ਮੁਕਰਾਇਆ ਸਿਪਾਹੀ। ਤਾਂ ਰਾਜੇ ਪੁਛਿਆ ਤੂ ਨਾਰੀ ਵਾ ਪੁਰਖ। ਤਾਂ ਬੋਲੀ ਅਰੇ ਪਾਪੀ ਪਾਰਥੀ ਪਾਪੀ ਹਾਂ ਮੈਂ। ਤੇਰੇ ਪਾਪੀ ਦੇ ਘਰ ਅੰਨ ਪਾਣੀ ਖਾਇਆ ਤੀਵੀ ਹੂਈ। ਮੇਰਾ ਸਰੀਰ ਮਰਦ ਦਾ ਕਰ ਨਹੀਂ ਤਾਂ ਮੈਂ ਮਰਾਂਗੀ। ਰਾਜਾ ਸੁਣ ਕੇ ਸੋਕ ਵਿਚ ਗਲਤਾਨ ਹੂਆ। ਬੋਲਿਆ ਜਤਨ ਕਰਾਂਗਾ ਮਤਿ ਮਰ। ਪ੍ਰਾਤਿ ਉਠ ਰਾਜਾ ਜੰਗਲ਼ ਗਇਆ। ਤਾਂ ਉਹ ਪਾਰਥੀ ਹੁਇ ਬੈਠਾ ਤਪਸੀ। ਰਾਜੇ ਮਥਾ ਟੇਕਿਆ ਤਾਂ ਤਪਸੀ ਨ ਬੋਲਯਾ ਤਾਂ ਰਾਜਾ ਤਪਸੀ ਉਠਾਇ ਲਿਆਇਆ। ਆਦਰ ਕਰਕੇ ਰਾਜ ਸਉਪਿਆ। ਮੰਤ੍ਰੀਆਂ ਨੂੰ ਕਹਿਆ ਮੇਰਾ ਗੁਰੂ ਹੈਗਾ। ਤੁਸਾਂ ਆਗਿਆ ਮੰਨਣੀ ਜਾਂ ਲਗ ਮੈ ਨ ਆਵਾਂ। ਕਹਿ ਕਰਿ ਰਾਜਾ ਗਇਆ ਤਪੁ ਕਰਨੈ ਲਾਗਾ। ਤਾਂ ਪਿਛੈ ਓਸ ਤਪਸੀ ਫੰਧਕ ਕਹਿਆ ਮੇਰਾ ਕਹਣਾ ਏਹ ਹੈ। ਲੌਂਡੀ ਮੰਗਵਾਇ ਕੇ ਰਾਜ ਪਰ ਬੈਠਾਈ। ਤੇ ਆਪ ਛੋਡ ਕੇ ਊਹਾਂ ਬਨ ਕੋ ਗਇਆ। ਤਾਂ ਮੰਤ੍ਰੀਆ ਕਹਿਆਏ ਗੁਰ ਕੇ ਮਉਜੂਦ ਹੁਕਮ ਹੋਵੈ। ਤਾਂ ਲੌਂਡੀ ਬੋਲੀ ਬਿਸਨ ਨੂੰ ਪਕੜੋ। ਤਾਂ ਸਭ ਲਗੇ ਜਤਨ ਕਰਨ ਨਗਰ ਬੈਰਾਨ ਹੋ ਗਇਆ[1]। ਏਕ ਗੁਫਾ ਵਿਚ ਢੂੰਦਿਦਿਆਂ ਪੁਹਕਰਿ ਵਿਚ ਸਿਧ ਪਾਈਆ। ਤਾਂ ਪੁਛਿਆ ਮਰਮ ਕਹਿਆ ਹਠ ਦੇਖਿਆ ਜੋ ਮਰਦੇ ਹੈਨ। ਤਾਂ ਸਿਧ ਸਾਥ ਮਿਲ ਗਿਰਨਾਰ ਪਰ ਚੜੈ। ਊਹਾ ਜਗ ਰਾਜ ਸਿਧ ਕਹਿਆ ਪੁਰਖ ਹੋਗ ਤੁਮਰਾ ਰਾਜਾ। ਤਾਂ ਉਹ ਬੋਲੇ ਬਿਸਨ ਨੂੰ ਚਾਹੁੰਦਾ ਹੈ ਤਾਂ ਸਿਧਸਾਥ ਹੂਏ ਰਾਜ ਨੂੰ ਬੀ ਲਿਆਏ ਬਿਕ੍ਰਮਾਜੀਤ ਸਾਥ ਨਾਰੀ ਪੁਰਖ ਕੀਤਾ। ਰਾਜਾ ਨੂੰ ਰਾਜ ਦੀਆ। ਤਾਂ ਮਛਿੰਦ੍ਰ ਨਾਥ ਗੋਰਖ ਤੇ ਆਦਿ ਸਿਧ ਬਹੁਤੇ ਆਏ ਮਿਲ ਕਰਿ ਰਾਜ ਮੰਤ੍ਰੀ ਕਰੀ ਔਰਤ ਤੇ ਜੋ ਪੁਰਖ ਥਾ। ਏਹ ਕਹਿਆ ਬਿਸਨ ਮਨੁਖ ਦੇਹ ਹੈ। ਦਇਆ ਕਾ ਫਲ ਤੁਰਤ ਦਿਖਾਇਆ। ਜੁਗ ਕਾ ਧਰਮ ਪਾਰਥੀ ਗੁਰੂ ਕੀਤਾ ਪਾਪ ਕਟੇ ਉਸਕੇ। ਭਾਈ ਸਿਖੋ ਨਾਮ ਕਾ ਪ੍ਰਤਾਪ ਪਾਰਥੀ ਰਾਜ ਗੁਰੂ। ਦਇਆ ਕਾ ਫਲ ਲੌਂਡੀ ਪੁਰਖ ਹੋਇ ਰਾਜਾ ਕਾ ਮੰਤ੍ਰੀ। ਰਾਜੇ ਨੇ ਪ੍ਰਮਾਰਥ ਕੀਆ ਸਿਧ ਦਰਸਨ। ਸਬ ਬਿਸਨ ਪੁਰਬ ਸੇ। ਦੋਹਰਾ।

---

[1]ੳ ਪੋਥੀ 'ਨਗਰ ਬੈਰਾਨ ਪੈ ਗਇਆ' ; ਅ ਪੋਥੀ 'ਬੈਰਾਨੁ ਹੋਇਆ'

ਧੰਨ ਏਹ ਕਲਿਜੁਗ ਜੁਗ ਖਰਾ ਕਰਨੀ ਥੋਰੀ ਹੋਇ ।
ਔਰ ਜੁਗਨ ਤੇ ਅਤਿਭਲੋ ਪਾਰਿ ਉਤਾਰੇ ਸੋਈ ।

ਸਾਖੀ ਪੂਰੀ ਹੋਈ ।੭੨। ਵਾਹਿਗੁਰੂ ਜੀ ਸਹਾਇ ।

## ਸਾਖੀ 73

ਏਕ ਬੇਰਿ ਗੁਰੂ ਜੀ ਕੇ ਦਰਸਨ ਨੂੰ ਸੰਗਤ ਆਈ । ਦਰਸਨਿ ਕਰਕੈ ਨਿਹਾਲ ਹੂਏ ਬਡੀ ਭੀੜ ਹੂਈ ਗਰਮੀ ਕੀ ਰਿਤ (ਗਰਮੀ ਦੀ ਰੁਤ) ਥੀ । ਸਭ ਕੀਆਂ ਭਾਵਨਾਂ ਪੂਰੀਆਂ ਕਰਤੇ ਥੇ । ਤਾਂ ਭੀੜ ਵਿਚਦੋਂ ਏਕ ਫਕੀਰ ਮੰਦਾਰੀ ਬੁਕ ਭਰਿਅ ਫੁਲਾਂ ਕਾ ਹਜੁਰ ਆਇ ਪਹੁਚਿਆ । ਬੇਹਾਲ ਹੋਇਆ ਗਰਮੀ ਕਾ ਪਰਸੇਵ ਵਗਦਾ ਨੰਗਾ ਦੇਹ । ਆਇਕੇ ਫੁਲ ਚੰਬੇਲੀ ਗੁਲਾਬ ਕੇ ਭੇਟ ਆਨ ਦੀਏ ਬਚਨੁ ਹੂਆ ਗੁਰੂ ਕਾ ਸਾਂਈ ਵਾਲੇ ਸਾਹਿਬ ਲੋਕ ਬਦਨ ਨੋ ਇਤਨਾ ਕਸਟ ਕਿਉ ਦੀਆ । ਫੁਲ ਆਨੇ ਤੁਮਰਾ ਦਰਸਨ ਨਹੀਂ ਭੇਟ ਹੈਗਾ । ਏਕ ਜਾਨਿਆ ਤਾਂ ਭੇਦ ਕਿਆ । ਤਾਂ ਫਕੀਰ ਬੋਲਾ । ਦਸਤ ਖਾਲੀ ਹੂਈ ਸਿਆਹ । ਦਸਤ ਆਵਦੇ ਬੇਪਰਵਾਹ । ਅਵਾਜ ਖਾਲੀ ਜਹਾਨ ਬੇ ਪੀਰ । ਬਚਨ ਸੁਨ ਕਾਫਰ ਵੇ ਵਜੀਰ । ਸਤਿਗੁਰੂ ਬਚਨ ਰੂਹ ਖੁਲਾਸ । ਬਾਜੀ ਬਿਗੈਰ ਸਾਈ ਮੁਰੀਦਹ । ਖੁਦਾਇ ਬੰਦੇ ਬਗੈਰ ਹਵਾਇ । ਖੁਦਾਇ ਚਸਮ ਬੇਪਰਵਾਹ । ਬਦਨ ਫੁਰਮਾਨ ਖੁਲਾਸੀ ਜਹਾਨ[1] । ਬੰਦਗੀਦਾਰ ਦਰਗਾਹ ਪਰਵਾਨ । ਤਾਂ ਸੁਣ ਕਰਿ ਖੁਸ਼ੀ ਹੁਆ ਦਰਵੇਸ । ਬੋਲਾ ਮਕੇ ਕੀ ਜਾਰਤ ਹੁਈ । ਏਕ ਬਾਤ ਹੈਗੀ । ਸਚੇ ਗੁਰਪੀਰ ਜਹਾਨ । ਬੰਦਾ ਬਦਨ ਕਦਮ ਦਰ ਚੂੰ ਨਹ । ਦਰੀਆਇ ਦਰਤਨ ਖੈਰ ਚਾਹਿਕੈ ਮੈ ਗਇਆ[2] ਡੁਬਕੀ ਲਈ ਤਾਂ ਹਮ ਗਏ । ਦੇਖਾ ਦੂਰ ਲੇ ਗਇਆ ਕੋਈ । ਤਾਂ ਮੈਂ ਖਾਬਜਾਣੀ । ਇਕ ਤੀਵੀਂ ਦੇਖੀ ਉਸ ਦੇ ਦੇਹ ਵਿਚ ਬਹੁਤੇ ਜੀਵ ਦੇਖੇ । ਫਿਰ ਉਹ ਮੰਦਰ ਵਿਚ ਲੈ ਗਈ ਬੜਾ ਆਦਰ ਦੀਆ ਪੂਜਾ ਭੇਟ ਦਈ ਤਾਂ ਮੈਂ ਏਕ ਪੁਰਖ ਦੇਖਿਆ ਮੁਹਾਵਾਲਾ ਬਾਹਾ ਵਾਲਾ ਨਾਗ ਲਪੇਟੇ ਸਪੇਲੇ ਵਾਗੂ । ਬੋਲਾ ਸੁਖ ਸਾਂਈ । ਮੈਂ ਸੁ ਬੋਲਾ ਮੈਂ ਜਾਨਿਆ ਨਾਹੀਂ । ਤਾਂ ਬੋਲਾ ਗੁਰੂ ਦਸਵਾਂ ਪਾਤਿਸਾਹ ਪਾਸ ਜਾਇ ਕਹਣਾ ਪਾਂਚ ਕੋੜ ਪਚਾਵਨ ਲਾਖ ਧਨੁ ਤੁਮਾਰਾ ਹੈਗਾ । ਅਬ ਕਾ ਤੀਵੀਂ ਮੇਰੀ ਪਾਸ । ਦਸ ਕੋਟ ਸਤਰ ਲਾਖ ਦੂਜੀ ਤੀਵੀਂ ਹਥ ਭੇਜ । ਪਿਛਲੇ ਦੇਹ ਕਾ ਇਹਦਾ ਕਿਕਰ ਗਲ ਹੈ । ਸਵਾ ਸੋਲਾ ਕੋੜ ਦਾ ਮੁਲਖ ਭਾਵੈ ਧਨ ਵਾਧੇ ਸਣੇ ਲੇਵੋ । ਜਿਥੇ ਚਾਹੋ ਉਥੇ ਹੀ ਤਲਬੋ[3] । ਸੁਣ ਕਰ ਹਸੇ ਭਲਾ ਸਾਂਈ ਫਕੀਰ ਭਲਾ । ਤਾਂ ਫਕੀਰ ਨੈ ਪੁਛਿਆ ਜੀ ਹਮ ਬੀ ਕੁਛੁ ਜਾਣੈ ਜਾਹਰ ਕਹੀਏ । ਤਾਂ ਬਲ ਸੁਣਾਇਆ ਸਤਲੁਦ੍ਰ ਤੀਵੀ ਅਤੇ ਪੁਰਖ ਸਮੁੰਦ ਸੀ । ਦੂਜੀ ਤੀਵੀਂ ਗੋਦਾਵਰੀ ਸੀ ਹਮ ਲੇਖ ਸਮਝਾਂਗੇ । ਪਰ ਆਇਕੇ ਸਿਖਾਂ ਪੁਤਾਂ ਨੂੰ ਲੈ ਦੇਵਾਂਗੇ ਜਾਂ ਦਿਨ ਰਾਜ ਲਾਇਕ ਹੋਣਗੇ । ਰਾਜਪੂਤ ਦਾ ਬਾਲਗ ਹੈਗਾ ਉਸ ਦੀ ਹਥੀ ਲੇਵਾਂਗੇ । ਦੇਵਾਂਗੇ ਬੀ ਲੇਖਾ ਬਹੁਤ ਹੈਗਾ । ਹਮਾਰਾ ਬੇਟਾ ਸੀ ਮਾਇ ਸਮੇਤ ਲੇਖਾ ਸਮਝਣਗੇ ਏਸ ਵਾਸਤੇ ਕਹਿਆ ਹੋ ਭਲਾ ਜੀ

---

[1]ੳ ਪੋਥੀ 'ਖੁਲਾਸ ਜਹਾਨ' ; ਅ ਪੋਥੀ 'ਖਲਾਸੀ ਜਹਾਨ'

[2]ੳ ਅਤੇ ਅ ਦੋਵਾਂ ਖਰੜਿਆਂ ਵਿਚ 'ਖੈਰ ਚਾਹਿਕੈ ਗਇਆ' ਸ਼ਬਦ ਅੰਕਿਤ ਕੀਤੇ ਗਏ ਹਨ ।

[3]ੳ ਪੋਥੀ 'ਉਥੇ ਹੀ ਲਵੋ' ; ਅ ਪੋਥੀ 'ਲਬੋ'

ਭਲਾ ਜੀ ਦੋ ਬੇਰ । ਸਾਂਈ ਫਕੀਰ ਸਚ ਹੈਗਾ । ਤਾਂ ਫਕੀਰ ਝੁਕ ਬੋਲਾ । ਹਮਾਰਾ ਕਿਆ ਤਾਂ ਹਸਕੇ ਬੋਲੇ ਆਗਿਆਤ ਮੂਰਤਿ ਹਮਾਰੀ ਉਤਰੇਗੀ । ਉਥੇ ਤੁਸੀਂ ਬੀ ਤਪ ਕਾ ਫਲ ਭੋਗ ਲੈਣਾ । ਫਕੀਰ ਬੋਲਾ ਭਵਜਲ ਤੇ ਬਚਾਵੋ । ਭੋਗ ਰੋਗ । ਸਚੁ ਹਕੁ । ਮਾਲਕ ਬੋਲੇ ਸਾਈ ਜੀ ਪੂਰਾ ਤੋਲੋ । ਇਸੀ ਤਰ੍ਹਾਂ ਭਾਣਾ ਹੈਗਾ । ਹੁਕਮੈ ਅੰਦਰ ਸਭ ਕੋ ਬਾਹਰ ਹੁਕਮੁ ਨ ਕੋਇ । ਤਲ ਤੀਵੀ ਉਪਰ ਮਰਦ । ਦੋਨੋਂ ਦਰ ਚਸਮ ਦੀਦੰ ਫੈਸਲ । ਤਾਂ ਫਕੀਰ ਖੁਸ਼ੀ ਹੋ ਕਰ ਉਠ ਗਇਆ । ਸਾਖੀ ਪੂਰੀ ਹੂਈ ।੭੩। ਬੋਲੋ ਜੀ ਵਾਹਿਗੁਰੂ ਸਹਾਇ[1] ।

## ਸਾਖੀ 74

ਏਕ ਬੇਰਿ ਗੁਰੂ ਜੀ ਚਮਕੌਰ ਵਿਚ ਥੇ । ਸੰਗਤਿ ਜੁੜੀ ਕਾਬਲੀ ਕੰਧਾਰੀ । ਸਿਖਾਂ ਹਥ ਜੋੜੇ ਜੀ ਕੁਛੁ ਮਿਲੈ ਅਸਾਂਨੂੰ ਤਾ ਬਚਨ ਹੂਆ ਠਹਰੋ ਧਨ ਦੇਵਾਂਗੇ ਮਰਵਾਵਾਂਗੇ । ਤਾਂ ਸਿਖ ਚੁਪ ਹੋਏ ਡਰ ਗਏ ਪਿਛੋਂ ਬੋਲੇ ਧੰਧੇ ਦੀ ਹੁਕਮ ਅਤੇ ਜੀਵਨ ਦੀ ਖੁਸ਼ੀ ਬਖਸ਼ੋ ਤਾਂ ਬਚਨ ਹੋਇਆ ।

ਗਰਜੇ ਮੇਘਲ ਖੁਸ਼ੀ ਕਰ ਜਲ ਲੇਇਨ ਖੇਤ ।
ਚਾਤਕ ਚਪਕਾ ਹੋਇ ਰਹਾ ਕਿਆ ਬਾਦਲ ਹੇਤ ।
ਚੰਦਨ ਪਰਉਪਕਾਰਹਿਤ ਬਨ ਰਹੈ ਸਰੇਤ ।
ਗੰਗਾ ਪਾਪਾ ਦੂਰ ਹਿਤਕਿਆ ਨਾਇਕ ਅਚੇਤ ।
ਗੁਰੂ ਬਿਚਾਰਾ ਕਿਆ ਕਰੈ ਸਿਖ ਫਸਿਆ ਏਤ ।
ਮੀਠਾ ਦੇਵੈ ਬਾਲ ਨੂੰ ਉਹੁ ਮਾਂਗੈ ਰੇਤ ।
ਘੜਾਲਜੁ ਹਥ ਖਸਮ ਦੇ ਕਿਆ ਕੂਪਨ ਦੇਤ ।
ਬਾਪ ਮਾਇ ਹਿਤ ਕਿਆ ਕਰੇ ਸੁਤਦੇਇ ਨ ਭੇਤ ।
ਲੇਪਨ ਹਾਰੇ ਦੋਸ ਕਿਆ ਭੀਤ ਗਿਰਦੀ ਰੇਤ ।
ਅੰਟਕਾ ਜਲਤਾ ਬੰਧੀਏ ਜਾਂ ਬੰਧਨ ਕੇਤ ।
ਧੰਨ ਵਡੀਆਈ ਦੀਏ ਕਿਸ ਖਰ ਧੂੜੀ ਲੇਤ ।
ਭਾੜ ਵਿਚਾਰਾ ਸੀਤ ਕਿਉ ਜਾ ਝੁਲਕਾ ਦੇਤ ।
ਧੰਧੈ ਅਟਕੈ ਸਿਖ ਸਣ ਪਰਵਾਰ ਸਮੇਤ ।
ਕਾਰੀਗਰ ਖਾਤੀ ਕਿਆਜੋ ਦਾਰੂਨਨੀ ਖੇਤ ।
ਨਦੀ ਬਾਰਿ ਕਿਉਂ ਪੀਵੀਏ ਜੋ ਕੁਣੀਆ ਨ ਲੇਤ ।
ਖਾਣਾ ਕਿੰਕੁ ਪਕਣਾ ਜਉ ਅਗਣਿ ਨਾ ਕੇਤ ।
ਬਿਨਾ ਸਮੈ ਤੇ ਬੁਧਿ ਨਹਿ ਕਿਆ ਹਠ ਕਾ ਹੇਤ ।
ਮਨ ਹੀ ਚਕੁ ਘੁਮਾਰ ਕਾ ਘਟ ਭਾਂਡੇ ਦੇਤ ।
ਮੂਹਕਾ ਆਖਣ ਰੀਸ ਹੈ ਫਿਰ ਮਨ ਹੀ ਚੇਤ ।
ਪਹਲਾ ਮੰਗੇ ਸੰਗਤਿ ਗਰਦੇਣ ਮਹੇਤ ।

---

[1] 'ਜੀ ਸਹਾਇ' ਸ਼ਬਦ ੳ ਅਤੇ ਅ ਦੋਵਾਂ ਖਰੜਿਆਂ ਵਿਚ ਨਹੀਂ ਮਿਲਦਾ ਹੈ ।

ਕਰਮ ਕੜਾਕਾ ਹਾਥ ਕਾ ਮੂਹ ਮਾਰੈ ਸੇਤ ।
ਹਉ ਬਾਬ ਬਾਰ ਬਲਿਹਾਰਣੈ ਜਿਹ ਮਰਮਨ ਨੇਤ ।੧।

ਭਾਈ ਸਿਖੋ ਹਮ ਕਹਿਆ ਠਹਿਰੋ । ਅਰਥ ਇਹ ਮਨ ਠਹਰਾਵੋ ਮੁਕਤਿ ਧਨੁ ਸਤਿਗੁਰ ਦੇਨਗੇ । ਮਰਵਾਵਾਂਗੇ । ਅਰਥ ਜਨਮ ਕਟਾਗੇ । ਤੁਸਾਂ ਘਰ ਦਾ ਹੀ ਧੰਧਾ ਚਾਹਿਆ । ਅਜੇ ਕਰਮ ਸੇਜ ਰਹਦਾ ਹੈ । ਤਾਂ ਬੀ ਸਹਸਾ ਨਹੀਂ ਬੇਰ ਰਹੈ ਉਤਾਵਲ ਨ ਕਰੋ । ਪਰਚੋ ਸਬਦ ਸਾਥਿ । ਹਰ ਕੀਰਤਨ ਦੀਆ ਤੁਹਾਡਾ ਸਿਦਕ ਤਾਰੇਗਾ । ਹੁਕਮ ਹੂਆ ਸੁਚੇਤ ਕਹਣਾ । ਐਸੀ ਬੀ ਨਦੀ ਨ ਉਤਰੇ । ਰਾਮ ਦਾਸ ਸਰ ਸੰਗਤਿ ਨਾਵੈ ਸਬ ਨਿਤ । ਛੇ ਜੋਜਨ ਗੁਰੂ ਨਗਰ ਵਸ ਹਮ ਆਵੈ ਮਿਤ । ਬੈਠ ਦਲੀਚੇ ਚਮਰ ਢੂਲ ਸਿਖ ਦਰਸਨ ਚਿਤ । ਸਿੰਘ ਲਾਖ ਪੰਜ ਏਕਠੇ ਰਾਜ ਬਾਜ ਸਮੇਤ । ਲੂਟ ਪਿਆਰੀ ਮੇਰਿਆ ਘਰੁ ਧਰ ਕਾ ਖੇਤੇ । ਸਬ ਸੰਗਤਿ ਨੂੰ ਮੇਲ ਲੈ ਕੇ ਕੋਰਨ ਛੇਤ । ਪਹਿਲਾ ਆਵੈ ਉਦੇ ਸਿੰਘ ਫਿਤਕਾਰੀ ਫੇਤ । ਭਾਣਾ ਮੰਨਿਆ ਸੀਸ ਪਰ ਜੀਵਨ ਹੁਇ ਜੇਤ ' ਸਾਖੀ ਪੂਰੀ ਹੋਈ ।੭੪। ਬੋਲੋ ਵਾਹਿਗੁਰੂ ਜੀ ।

## ਸਾਖੀ 75

ਏਕ ਬੇਰਿ ਗੁਰੂ ਜੀ ਕੇ ਸ੍ਰਾਧ ਹੂਆ ਪੰਡਿਤ ਪਾਧੇ ਬ੍ਰਾਮਣ ਏਕਠੇ ਕੀਏ ਸ੍ਰਾਧ ਦੀ ਧਰਮ ਸਾਂਤਿ ਕਰੀ । ਮੁਹ ਕੀ ਦਖਣਾ ਦੇ ਕਰ ਸੇਹਜਾ ਗਊ ਘੋੜਾ ਗਹਣੇ ਜਨਾਨੇ ਮਰਦਾਨੇ ਦੀਏ ਤਿਆਰ ਕਰਾਂ ਤਾਂ ਨੰਦ ਰਾਮ ਪੰਡਿਤ ਕਹਿਆ ਸ੍ਰਾਧ ਅਪੜਦਾ ਨਹੀਂ ਪਿਤ੍ਰਾ ਨੋ । ਤਾਂ ਗੁਰੂ ਜੀ ਸਾਸਤ੍ਰ ਸੰਬਾਦ ਕਰਵਾਇਆ ਮਲ ਮਾਸ ਕਾ ਨਿਖੇਧ ਕੀਆ । ਪੁਛ ਸੁਧ ਕਾ ਨਿਰਨੈ ਕਿਆ ਭਾਈ ਸਿਖੋ ਇਹ ਸਵ ਕਾ ਨਿਰਨਾ ਪੂਛਾ ਗੁਰੂ ਜੀ ਨਿਰਵਾਦ ਕਹੋ । ਤਾਂ ਸਾਸਤ੍ਰੀ ਬੋਲੇ ਸ੍ਰਾਧ ਦੁਪਹਰੀ ਅਤੇ ਰਾਤਿ ਨੂ ਨਿਮੰਤ੍ਰਣਾ ਸ੍ਰਾਧ ਦਾਨਿ ਨਿਉਤਾ ਅੰਗ ਹੀਨ ਕੁਲ ਹੀਨ । ਪ੍ਰਤਿਗ੍ਰਾਹੀ ਮਹਾਦਾਨ । ਛਾਇਆ ਮੂਰਤਿ ਤੁਲਾ ਮ੍ਰਿਤਕ ਸੂਤਕ ਭੋਗੀ ਪਰਨਾਰੀ ਰਤਿ ਚੋਰ ਛਲਿਆ ਦੂਤ ਖਤ੍ਰੀ ਕਰਮ ਤੁਲਾ ਧਰਵੇਦ ਧੰਨ ਭੋਗੀ । ਗੁਣਕ ਧਨੀ ਗ੍ਰਹਣ ਵਸਤ ਗ੍ਰਾਹੀ ਅਜ ਅਸਵ ਗਜ ਅੰਤਿ ਅਵਸਥਾ ਕਾ ਦਾਨ ਗ੍ਰਾਹੀ ਜਨੇਊ ਉਤਰਿਆ ਕਰਮ ਭ੍ਰਿਸਟੀ ਅਸੁਚੀ ਸੂਬ ਅੰਨ ਭੋਗਤਾ ਬਹੁਤ ਪਾਣੀ ਗ੍ਰਹਣੀ ਵਿਆਹ ਕਾ ਲਾਗ ਲੈਣ ਵਾਲਾ ਪਰਇਆ ਜਪੁ ਕਰਕੈ ਮੂਲ ਕੀ ਦਖਣਾ ਲੇਣੇ ਵਾਲਾ । ਧਰਮ ਧੁਜੀ ਸ੍ਰਾਧ ਕਾ ਤਿਆਗੀ ਰੰਡਾਂ ਗੁੰਡਾਂ ਮੁੰਡਤ ਜਟਲ ਬ੍ਰਹਮ ਗਿਆਨੀ ਸੰਨਿਆਸੀ ਬਿਪ੍ਰ ਬਿਗੈਰ ਪੜਿਆ ਖਤ੍ਰੀ ਵੈਸ ਸੂਦ੍ਰ ਇਸਤ੍ਰੀ ਬਿਭਚਾਰਨੀ ਬਕਬਾਦੀ ਅਮਲੀ ਬਿਪ੍ਰ ਹੋਇਕੇ ਰਕਤ ਨੀਲ ਬਸਤ੍ਰ ਧਾਰੀ ਮਲੇਛ ਅੰਤਜ ਕਾ ਲੇਣੇ ਵਾਲਾ ਸ੍ਰਾਧ ਮੈਂ ਨਿਉਤਾ ਖਟਪਦੀ[1] ਕਾ ਖਾਵੈ । ਤਾਂ ਪਿਤ੍ਰ ਖਾਲੀ ਰੋਂਦੇ ਸ੍ਰਾਪ ਦੇਂਦੇ ਚਲੇ ਜਾਂਦੇ ਹੈਨ । ਗੁਰੂ ਜੀ ਸਬ ਲੋਕਾਂ ਨੂੰ ਬੋਲੇ ਸਾਸਤ੍ਰ ਬਿਧ ਦੂਰ ਹੈਗੀ । ਕੋਟੀ ਬਿਰਲਾ ਹੀ ਪਾਤ੍ਰ ਹੈਗਾ । ਉਧਾਰ ਪਿਤਰਾਂ ਦਾ ਅਤਿਥਵਾਂ ਤੀਰਥਾਂ ਦੇ ਸ੍ਰਾਧ ਕਰਿ ਹੋਂਦਾ ਹੈ । ਗੁਰੂ ਜੀ ਪੁਛਿਆ ਸੂਤਕ ਗ੍ਰਹਣ ਬਿਧ ਕਿਆ ਲਿਖੀ ਹੈ । ਦੇਵਰਾਜ ਪੰਡਿਤ ਹਿਮਾਦ੍ਰੀ ਧਰਮ ਸਾਸਤ੍ਰ ਸੁਣਾਇਆ ਮਹੀਨੇ ਕਾ ਪੁਰਾਣ । ਸੋ ਸਿਖੋ ਸਾਨੂ ਕਹਿਣਾ ਚੂਕ

[1] ਰੇ ਪੋਥੀ 'ਖਟਪਦੀ' ; ਅ ਪੋਥੀ 'ਖੱਟਪਦੀ'

ਗਇਆ ਕੁਛ ਕਹਿਣ ਦਾ ਪ੍ਰੋਜਨ ਬੀ ਨਹੀਂ। ਤਾਂ ਸਾਹਬ ਸਿੰਘ ਪੁਛਿਆ ਕਹਿਆ ਲਿਖਾਰੀ ਦਸਖਤ ਨਿਰਨਾ ਥੋੜਾ ਬੀ ਸਤਿਗੁਰਾਂ ਪਾਸ ਕਾ ਸੁਣਾਈਏ। ਭਲਾ ਸਿਖ ਕਿਥੋ ਪੁਛਿਣਾ। ਤਾਂ ਬੋਲ ਵਾਕ ਗੁਰੂ ਜੀ ਪਾਤਿਸਾਹੀ ।੧੦।

ਬ੍ਰਾਹਮਣ ਦਸ ਦਿਨ ਸੂਤਕੀ* ਮਾਤਾ ਦੂਣੀ ਮਾਨ।
ਛਤ੍ਰੀ ਬਾਰਾ ਵੈਸ ਇਕ ਪਾਚ ਸੂਦ੍ਰ ਤੀਸ ਪਹਚਾਨ ।੧।
ਗੋ ਦਸ ਬਾਰਾ ਮਹੀ ਕਾ ਦੂਧ ਦੇਵ ਨਹਿ ਭੋਗ।
ਸ੍ਰਾਧ ਕਰੀਏ ਜਗ ਨਹਿ ਖਾਵਤ ਭਵ ਕਾ ਰੋਗ ।੨।
ਸੂਤਕ ਜੀਤੇ ਪਾਤਕੀ ਪਾਤਕ ਕਟੈ ਨ ਸੂਤ।
ਆਗਿਨ ਕਟੈ ਦੋਨੋ ਧੁਖੀ ਬਿਪ੍ਰ ਅਗਨ ਮੈ ਕੂਤ ।੩।
ਸੂਤਕ ਪਾਤਕ ਗਏ ਬਿਨ ਦਾਨ ਦੇ ਦਿਜ ਲੋਇ।
ਬਾਲਗ ਗ੍ਰਿਹਿ ਦਾਤਾ ਨਰਕ ਮਾਨੁਖ ਦੇਇ ਨ ਸੋਇ ।੪।
ਗਹਣ ਖਿਆਹੀ ਅਸਟ ਕਾ ਰੋਗੀ ਦੇਵੈ ਤਿਆਗ।
ਅੰਤਦਾਨ ਅਰੁ ਮ੍ਰਿਤਕ ਕ੍ਰਿਯ ਕਰੈ ਸੂਤਕੀ ਰਾਗ ।੫।
ਤੀਰਥ ਜਾਵੈ ਸ੍ਰਾਧ ਵਿਧ ਔਰਨ ਕਰ ਹੈ ਦਾਨ।
ਰਾਖਸ ਹੋਇ ਚੰਡਾਲ ਘਰ ਭੋਗੈ ਦੀਆ ਆਨ ।੬।
ਗ੍ਰਹਨ ਆਦਿ ਗੰਗਾ ਸਲਿਲ ਪੁਤ੍ਰ ਜਨਮ ਅਬ ਹੋਇ।
ਵਿਆਹ ਸਮੈ ਨੰਦੀ ਕਰੈ ਦੇਖ ਸੰਕਟੇ ਧੋਇ ।੭।
ਆਪਦਾ ਬਿਪਤ ਬਿਦੇਸ ਮੈਂ ਅਣ ਗੁਨ ਦੇਖਨ ਹੇਤ।
ਸਧਬਿਪ੍ਰ ਕਰਮਨ ਕਰੈ ਅਵਰ ਦੇਖ ਸਭ ਹੋਤ ।੮।
ਲੋਭੀ ਬਿਪ੍ਰ ਪਾਤੀਕੀ ਲੋਭੀ ਸਾਕ ਅਰ ਸਿਖ।
ਨਰਕ ਭੋਗ ਪਿਸਾਚ ਹੁਇ ਇਹ ਬਦ ਕਹਿ ਰਿਖ ।੯।
ਮੇਰਾ ਸਿਖ ਸਭ ਜਾਤ ਕਾ ਪੰਦ੍ਰਾਂ ਦਿਨ ਕੀ ਮਾਨ।
ਪਿਤ੍ਰ ਦਿਵਸ ਪਛ ਏਕ ਕਰ ਸੋ ਮਮ ਨਿਕਟੈ ਮਾਨ ।੧੦।
ਭਲਾ ਬਹੁਤ ਅਣਪੜ ਜਨਾਵਾ ਗਿਆਨੀ ਨਿਰਲੋਭ।
ਪੜਿਆ ਪਾਪੀ ਨਾਰਕੀ ਜੋ ਲੋਭੀ ਬਹੁਤ ਖੋਭ ।੧੧।

ਸਾਖੀ ਪੂਰੀ ਹੋਈ ।੭੫। ਬੋਲੋ ਵਾਹਗੁਰੂ ਜੀ।

## ਸਾਖੀ 76

ਏਕ ਬੇਰਿ ਗੁਰੂ ਜੀ ਸਿਕਾਰ ਖੇਲ ਆਏ ਸੇ। ਤਾਂ ਸਾਧ ਦਰਸਨ ਨੂੰ ਆਏ ਥੇ। ਦਖਣ ਦੇ ਏਕ ਸਾਹੂ ਉਜੈਨ ਦਾ ਸੁਣਕੇ ਬਾਨੀਆ ਆਇਆ ਬੈਸਨੋ ਯਾ ਬਾਲਕ ਇਸਤ੍ਰੀ ਵਾਲਾ। ਆਗੇ ਗੁਰੂ ਜੀ ਸ਼ਿਕਾਰ ਖੇਲਕੇ ਆਏ ਥੇ। ਮ੍ਰਿਗ ਪੰਛੀ ਮਾਰ ਆਣੇ। ਬਾਜ ਨੂੰ ਚਖੀ ਦੇਂਦੇ ਥੇ ਤਾਂ ਆਇ ਪਹੁਚੇ ਦੇਖਕੇ ਕਿਰਿਆ ਕਲਪਿਆ ਭਾਵਨਾ ਫਿਰ ਗਈ। ਕੈਸੇ ਗੁਰੂ ਹੈਨ। ਦਇਆ ਕਿਉਂ ਤਿਆਗੀ। ਤਾਂ ਮਨ ਵਿਚ ਵਿਚਾਰ ਲਗਾ ਕਰਣ। ਤਾਂ ਗੁਰੂ ਜੀ ਬੋਲ ਸੁਣਾਇਆ ਸਿਖਾਂ ਨੂੰ। ਏਹਿ ਜਾਨਵਰ ਚੋਰ ਥਾ। ਬਾਜ ਏਹ ਰਾਜਾ ਥਾ ਸਹਸ੍ਰ ਜਨਮ ਬੀਤਾ ਹੈ। ਹਮ

ਤਪਸੀ ਥੇ ਰਾਜਾ ਆਗੇ ਮੁਕਰਾ ਰਾਜਾ ਸੌਹ ਦਿਵਾਈ ਝੂਠੀ ਸੋਹੁ ਕਰੀ ਤਪਸੀ ਕੀ। ਓਹ ਬਦਲਾ ਦੇਵਾਇਆ ਅਸਾਂ। ਰਾਜਾ ਸਿਖ ਥਾ ਹਮਾਰਾ। ਪ੍ਰਤੀਤ ਕਰੀ ਥੀ ਰਾਜੇ ਨੈ। ਭਾਈ ਸਿਖੋ ਜੋ ਕੋਈ ਝੂਠੀ ਸੌਹੁ ਕਰਦਾ ਹੈ। ਸੋ ਸਹਸ੍ਰ ਕੋਈ ਜਨਮ ਪਾਵੈਗਾ। ਨਰਕ ਭੋਗੇਗਾ। ਸੋ ਹੁਣ ਏਸ ਕਾ ਉਧਾਰ ਹੋਇਗਾ। ਮੇਰਾ ਸਿਖ ਨਹੀ ਚੋਰ ਹੈ ਗੁਰੂ ਕਾ ਜੇੜ੍ਹਾ ਸੌਹ ਗੁਰੂ ਕੀ ਕਰੈਗਾ। ਦੋਹਰਾ।

ਸੌਹੁ ਨ ਕਰੀਏ ਸਾਚ ਪਰ ਝੂਠੇ ਟਿਕੈ ਨ ਪਾਇ।
ਸਾਚਾ ਜੋਨੀ ਪਰ ਭ੍ਰਮੈ ਝੂਠਾ ਕੈਸਾ ਥਾਇ।੧।

ਭਾਈ ਬਦਲਾ ਦੇਵੈਗਾ ਪਾਪ ਕਾ। ਗੁਰੂ ਕੇ ਜਾਮਨ ਹੋਏ ਤਾਂ ਭੀ ਪਾਪ ਭਾਗੀ[1] ਹੂਆ। ਸਿਖੋ ਪ੍ਰਸਾਦਿ ਭੋਗ ਦੇਹਕਾ ਕਰਮ ਪਰਮੰਦਾ ਨ ਕਰੀਏ। ਇਹ ਕਹਤੇ ਥੇ ਤਾਂ ਪ੍ਰਸਾਦਿ ਕਾ ਤਾਲ ਆਇਆ। ਬਚਨ ਹੂਆ ਏਸ ਸਿਖ ਨੂ ਵੀ ਸੁਧ ਚੌਕੇ ਵਿਚ ਛਕਾਵੋ। ਤਾਂ ਸਿਖ ਵਿਚਾਰਿਆ ਸੀ ਪ੍ਰਸਾਦਿ ਦੇਖਕੇ ਜੋ ਗੁਰੂ ਕੇ ਮਤਿ ਦੇਣ ਨਹੀ ਮੈਨੂੰ। ਤਾਂ ਗੁਰੂ ਜੀ ਕਾ ਬਚਨ ਸੁਨ ਕੈ ਕੁਛ ਸਾਂਤੀ ਪ੍ਰਤੀਤਿ ਆਈ। ਤਾਂ ਸਿਖ ਜਾਇਕੈ ਪ੍ਰਸਾਦਿ ਛਕਿਆ। ਰਾਤਿ ਸੁਤਾ ਅਤੇ ਮਨ ਵਿਚ ਵਿਚਾਰਾ। ਜੋ ਪਾਂਚ ਸੌ ਰੁਪਈਆ ਆਣਾ। ਮੇਰੇ ਬਾਪ ਨੈ ਕੈਸੇ ਗੁਰੂ ਮਾਸ ਹਾਰੀ ਕੀਏ। ਸਾਸਤ੍ਰ ਕੀ ਰੀਤ ਹਿੰਸਾ ਪਰ ਨਾਰੀ ਜੂਆ ਮਦਰਾ ਤਿਆਗਣਾ ਧਰਮ ਸਾਧੂਕਾ। ਸੋ ਗੁਰੂ ਜੀ ਕੀ ਰੀਤ ਹਮ ਨਹੀਂ ਜਾਣੀ। ਪ੍ਰਭਾਤਿ ਚਲੀਏ ਸਿਖੀ ਬੈਸਨੋ ਕੀ ਲੈਵਾਂਗੇ। ਭਲੀ ਰੈਗੀ। ਰਾਂਤਿ ਗਿਣੀ ਮਨ ਵਿਚ ਮੇਰਾ ਬਾਪ ਸਿਖ ਗੁਰੂ ਕਾ ਸੌ ਰੁਪਈਆ ਉਸਕਾ। ਪੰਜ ਸੈ ਮੇਰਾ। ਸਰੰਸ੍ਰ[2] ਹੋਰ ਦੇਂਦਾ ਪਰ ਕ੍ਰਿਆਵਾਨ ਗੁਰੂ ਨ ਮਿਲਿਆ। ਸਵੇਰ ਹੋਈ ਹਜੂਰ ਮਥਾ ਟੇਕਿਆ ਤਾਂ ਬੋਤਲਾਂ ਦੋ ਮੰਗਵਾਈ। ਉਹ ਸਿਖ ਬੀ ਬੈਠਾ ਸਹਜ ਧਾਰੀ ਹਰਗੁਪਾਲ ਤਾਂ ਗੁਰੂ ਜੀ ਬੋਲੇ। ਸਿਖੋ ਸਬ ਸਵਾਦ ਮਨ ਕੇ। ਸਿਖ ਬੋਲੇ ਜੀ ਪਾਤਿਸਾਹੇ ਜੀਭ ਕੇ। ਕਿਨੈ ਕਹਿਆ ਕਰਮ ਕੇ। ਕੋਈ ਕਹੇ ਜੀਵ ਕੇ। ਕੋਈ ਕਹੇ ਸੁਭਾਵ ਕੇ ਕੋਈ ਕਹੇ ਦੇਹ ਕਾ ਧਰਮ ਹੈਗਾ। ਤਾਂ ਸਿਖ ਬਾਣੀਆ ਬੋਲ੍ਹਾ। ਸਿਦਕ ਹੈਗਾ ਇਸ ਜੀਵ ਕਾ। ਤਾਂ ਬਚਨ ਸੁਣਕੇ ਬੋਲੇ ਸਿਖਾ ਬਿਸੰਭਰ ਦਾਸ ਤੇਰਾ ਬਾਪ ਸਾਡਾ ਬਡਾ ਸਿਦਕੀ ਸਿਖ ਉਸ ਨੋ ਤੁਧ ਇਉ ਕਹਣਾ। ਜੋ ਗੁਰੂ ਜੀ ਕਾ ਹੁਕਮ ਭਾਵ ਕਾ ਤੇਰੇ ਪਾਸ ਸੋ ਲਇਆ ਅਸਾਂ। ਤਾਂ ਉਹ ਬੋਲਿਆ ਜੀ ਮੈਂ ਸਮਝਿਆ ਨਹੀਂ ਸਮਝਾਵੋ ਮੈਂ ਵੀ ਸਿਖ ਹਾਂ ਤੁਸਾਡਾ। ਬਚਨ ਹਸਕੇ ਬੋਲੇ ਭਾਈ ਤੂੰ ਬੈਸਨੋ ਕਾ ਸੇਵਕ ਹਮਾਰਾ ਹਮਾਰਾ ਕਬੂ ਹੂਆ ਕ੍ਰਿਆ ਵਾਲਾ ਢੂੰਢ ਤੇ ਸਹੀ। ਅਰੁ ਸਨੇਹਾ ਸਮਝੇਗਾ ਤੇਰਾ ਬਾਪ। ਤਾਂ ਉਠਦਾ ਚਰਨੀ ਪੜਾ ਰਖ ਲਓ ਸਚੇ ਗੁਰੂ ਨ ਛੋਡੇ ਮੇਹਾ ਮਨ ਮੂਰਖ ਮੈਂ ਨਹੀਂ ਜਾਣੀ। ਤਾਂ ਬਚਨ ਹੂਆ ਗੁਰੂ ਕੇ ਹਰਖ ਦ੍ਵੈਖ ਰਹਿਤ ਭਾਈ ਉਪਰ ਠੋਕ ਕੇ ਪੀਠ ਬੋਲੇ ਬਖਸਾ ਤੂੰ। ਇਸੀ ਤਰ੍ਹਾਂ ਮਹੀਨਾਂ ਰਹਿਆ। ਚਲਦੀ ਬੇਰ ਗੁਰੂ ਜੀ ਪ੍ਰਸਾਦਿ ਦਿਤਾ ਘਰ ਭੀ ਲੇ ਜਾਂਵੀ। ਖਾਵੀ ਬੀ ਤਾਂ ਬਚਨ ਹੂਆ ਕੜਾ ਸਰਬ ਲੋਹ ਕਾ ਤੋਲੇ ਚਾਰ ਕਾ ਬਖਸਾ ਪੂਜਣਾ ਗੁਰੂ ਭਾਵਨੀ ਪੂਰੀ

---

[1] ੳ ਪੋਥੀ 'ਭਾਗੀ'; ਅ ਪੋਥੀ 'ਵਾਰੀ'

[2] ੳ ਤੇ ਅ ਪੋਥੀ 'ਸਹੰਸ'

ਕਰੇਗਾ । ਲੇਕਰਿ ਬਿਦਾ ਹੂਆ । ਸਾਖੀ ਪੂਰੀ ਹੋਈ । ੭੬ । ਬੋਲੋ ਵਾਹਿਗੁਰੂ ਜੀ ।

## ਸਾਖੀ 77

ਤਾਂ ਬਾਣੀਆ ਸਿਖ ਚਲਾ ਮਨ ਵਿਚ ਕਹਿਦਾ ਹੈਗਾ । ਛੇ ਸਉ ਕੀ ਭੇਟ ਦਈ ਗੁਰੂ ਜੀ ਬਖਸੀਸ ਦੀਆ ਕੜਾਹਾ । ਅਤੇ ਬਚਨ ਭਾਈ ਕਾ । ਚਲਦਾ ਹੂਆ । ਚਮਕੌਰ ਆਇਆ । ਤਹਾਂ ਸੋਚਦਾ ਜਾਵੈ । ਰਾਹੀ ਧਿਆਨ ਸਿੰਘ ਮਾਜਰੀਆ ਮਿਲਾ । ਪੁਛਦਾ ਹੂਆ ਤੂੰ ਕੌਣ ਹੈ ਸਿਖ ਕਿਥੇ ਤੇ ਆਇਆ ਹੈ ਅਤੇ ਪ੍ਰਸਾਦਿ ਦਾ ਵੇਲਾ ਹੈ । ਪ੍ਰਸਾਦਿ ਪਾਇ ਜਾਇ । ਤਾਂ ਸਿਖ ਬੋਲਿਆ ਸਿਖ ਹਾਂ ਗੁਰੂ ਕਾ ਦਰਸਨ ਕਰਣ ਗਇਆ ਥਾ । ਬਾਣੀਆ ਹਾਂ ਉਜੈਨ ਦਾ ਪਰ ਸਿਖਾ ਭੇਟ ਦਿਤੀ ਪਰ ਖੁਸ ਮਨ ਨਾ ਹੋਇਆ । ਕ੍ਰਿਆ ਪਸੰਦ ਨ ਆਈ । ਅਤੇ ਗੁਰੂ ਜੀ ਦੀਆ ਕੁਛ ਨਹੀ । ਸਿਖ ਪੁਛਿਆ ਬਚਨ ਕੀ ਕੀਤਾ । ਬੋਲਿਆ ਬਾਪ ਮੇਰੇ ਨੂੰ ਭਾਇ ਕਾ ਬਚਨ ਦਿਤਾ । ਰੁਪਯਾ ਛੇ ਸੌ ਭੇਟ ਦੇਈ ਪਰਦੇਸ ਆਇਆ ਬਾਪ ਦਾ ਭੇਜਿਆ । ਤਾਂ ਸਿਖ ਕਹਿਆ ਮਤ ਪਛਤਾਇ ਸਿਖ ਭਾਈ ਹੈਂ ਤੂੰ ਘਰ ਚਲ । ਘਰ ਲੈ ਚਲਯਾ ਜਾਇ ਪਹੁਚੇ ਸਿਖ ਦੇ ਘਰ । ਸਿਖਣੀ ਸਿਖ ਨੇ ਬਡੀ ਟਹਲ ਕਰੀ । ਭੋਜਨ ਕਰਿਆ ਖਾਇਆ ਰਾਤਿ ਨੂ ਸੁਤਾ ਸੁਖ ਨਾਲ । ਭਿਹਨ ਭਈ ਤਾਂ ਚਲਣ ਲਗਾ । ਤਾ ਸਿਖ ਕਹਿਆ ਭਾਈ ਸਿਖਾ ਤੇਰੀ ਮਰਜੀ ਹੋਵੈ ਤਾਂ ਬਚਨ ਦੇ ਜਾਇ ਅਤੇ ਛੇ ਸੌ ਰੁਪਏ ਲੇ ਜਾਹਿ । ਭਾਈ ਪਰ ਗੁਰਾਂ ਕਾ ਵਾਕ ਹੈ : ਦੋਹਰਾ[1] ।

ਸਿਖ ਸਿਖ ਕਾ ਸਤ ਵਣਜ ਸਿਖ ਸਿਖ ਕਾ ਭਾਇ ।
ਦਗਾ ਸਿਖ ਮਮ ਨ ਕਰੇ ਪਾਨੀ ਅੰਨ ਭ੍ਰਗਾਇ ।੧।
ਜੇ ਪ੍ਰਤੀਤ ਗੁਰਵਾਕ ਪਰਤ ਤੂੰ ਘਰ ਲੇਜਾਇ ।
ਜੇ ਭੁਖਾ ਤੂੰ ਦਾਮ ਕਾ ਤਾਂ ਲੇ ਘਰ ਅਪਨੇ ਪਾਇ ।੨।

ਸਿਖ ਬਾਣੀਆ ਬੋਲਾ ਹਮ ਪ੍ਰਤੀਤ ਹੈ ਦਾਮ ਕੀ ਜੋ ਹਮ ਕੌ ਦੇ ਦੇਇ । ਤਾਂ ਵਚਨ ਦੀਆ ਤੂੰ ਦਾਮ ਦੇ ਸਾਡੇ ਪੰਜ ਦੁਵਾਇ ।੩। ਤਾਂ ਸਿਖ ਉਠਿਆ ਦਾਮ ਘਰ ਕਾ ਗਹਣਾ ਸੋ ਥਾ ਜਮੀਨ ਦੀਏ । ਤੀਵੀ ਕੁਟੰਬ ਸਾਰਾ ਗਹਣੇ ਗਿਰਵੀ ਧਰੇ ਅਤੇ ਦੀਏ ਦਾਮ । ਛੇ ਸਉ ਪਾਂਚ ਉਤੇ ਬਿਆਜ ਕੇ ਬਾਣੀਆ ਖੁਸੀ ਹੂਆ ਮਨ ਵਿਚ ਆਖੇ ਮੂਰਖ ਸਿਖੁ ਹਾਰਾ । ਮੈ ਜੀਤੀ ਬਾਜੀ । ਝਲਾਂਘੇ ਚਲਾ । ਸਾਖੀ ਪੂਰੀ ਹੋਇ ।੭੭। ਬੋਲੋ ਵਾਹਿਗੁਰੂ ਜੀ ।

## ਸਾਖੀ 78

ਸਿਖ ਚਲਕੇ ਗਇਆ[2] ਰਸਤੇ ਮਾਝ[3] ਕੜਾਹ ਲਗਾ ਖੋਲ ਦੇਖਣ । ਓਸ ਕੋ[4] ਪੋਠ[5] ਬਾਂਧਕੇ ਦਈ ਥੀ ।

---

[1]'ਦੋਹਰਾ' ਸ਼ਬਦ ੳ ਅਤੇ ਅ ਦੋਵਾਂ ਪੋਥੀਆਂ ਵਿਚ ਅੰਕਿਤ ਨਹੀਂ ਕੀਤਾ ਗਿਆ ।
[2]ੳ ਪੋਥੀ 'ਸਿਖ ਚਲਕੇ ਗਇਆ' ; ਅ ਪੋਥੀ 'ਸਿਖ ਚਲਿ ਕੇ ਗਿਆ'
[3]ੳ ਪੋਥੀ 'ਮਾਝ ; ਅ ਪੋਥੀ 'ਵਿਚ'
[4]ੳ ਪੋਥੀ 'ਕੋ' ; ਅ ਪੋਥੀ 'ਨੂੰ'
[5]ੳ ਪੋਥੀ 'ਪਠ ਬਾਂਧ ਕੇ ਦਈ' ; ਅ ਪੋਥੀ 'ਪਠ' ਬਾਂਧ ਦਈ ਸੀ

ਜਾ[1] ਵੇਖੈ ਸਿਖੁ ਖੁਲਾਇ[2] ਕੈ ਜੋ ਕੜਾਹ ਸੋ ਮਾਸ ।
ਦੇਖਤੇ ਹੀ ਲਜਾ ਕਰੀ ਧਰੀ ਬਾਂਧ ਗਠ ਤਾਸ ।੧।
ਪਿਤਾ ਆਪਣੇ ਪਰ ਖਿਝਾ ਭਲਾ ਬਡਾਇਆ ਦੇਵ ।
ਮਾਸ ਖਾਇਤੇ ਧਰਮ ਜਾਇ ਕੀਆ ਕੀਨਾ ਸਤ ਸੇਵ ।੨।
ਵਣਜ ਕਰਾ ਤਹਾਂ ਪੰਥ ਮੈ ਘਰ ਮੈ ਜਾਤੀ ਬੇਰ ।
ਏਕ ਹਜਾਰ ਕੇ ਨਗ ਲੀਏ ਪੰਨੇ ਮੋਤੀ ਹੇਰ ।੩।
ਜਾਇ ਪਹੂਚਾ ਨਗਰ ਢਿਗ ਪਾਲੀ ਵੇਚੇ ਰਤਨ ।
ਤੀਨ ਹਜਾਰ ਕੀ ਜਮਾਕਰਿ ਪਿਤਾ ਦਿਖਾਈ ਜਤਨ । ੪ ।
ਮਿਲਾ ਪਿਤਾ ਸਿਉ ਇਉ ਕਹਾ ਸੁਨੋ ਪਿਤਾ ਤੋ ਅਧੀਨ ।
ਸਤਿਗੁਰ ਮੋਹਿ ਬਤਾਈਏ ਜਿਉ ਪਤਿਆਰਾ ਕੀਨ ।੫।
ਦੀਨੀ ਭੇਟ ਕ੍ਰਿਪਾਲ ਕੀ ਲੇ ਲਗਾਵਤ ਸੀਸ ।
ਖੁਲੀ ਗਾਂਠ ਤੋ ਮਾਸ ਤੇ ਸੂਛ ਕੜਾਹ ਬੀਸ ।੬।
ਖਾਇਓ ਬਾਂਟਿਓ ਸੁਤਨਿ ਰਖ ਅਚਰਜ ਬਾਪ ਕਹਿ ਦੀਨ ।
ਮਾਸ ਦਿਖਾ ਊਹਾ ਨਵਾਪਕ ਏਹ ਕੈਸੇ ਬਿਧ ਚੀਨ ।੭।
ਪਿਤਾ ਧੁਨਕ ਸਿਰ ਇਉ ਕਹਾ ਸੁਨ ਸੁਤ ਪੂਰਨ ਸਾਚ ।
ਤੋ ਕੋ ਭੇਜਾ ਲਾਭ ਹਿਤ ਤੂੰ ਲੈ ਆਇਆ ਕਾਚ ।੮।
ਭਲੀ ਨ ਕੀਨੀ ਸੁਤ ਕਹਯੋ ਦੇਖਾ ਪਰਚਾ ਨਯਨ[3] ।
ਹੀਆ ਮਲਨ ਪਰਤੀਤਿ ਨਹਿ ਕਿਆ ਕੋਰੀ ਗੁਰ ਬਯਨ ।੯।
ਪਿਤਾ ਨਿਕਟ ਕਰ ਜੋਰ ਕੈ ਮਾਤਾ ਕਹਿ ਤਰਿ ਸਾਤ ।
ਮਾਤ ਪਿਤਾ ਮਮ ਸਾਚ ਗੁਰ ਸੁਨੀਓ ਬੈਨ ਸੁਹਾਤ ।੧੦।
ਮੇਰੀ ਖੁਸੀ ਨ ਕਛੁ ਭਈ ਜੋ ਚਾਹੋ ਸੋ ਹੋਇ ।
ਭੇਟ ਫਿਰੀ ਮਗ ਬਚਨ ਭਾਇ ਬੇਚ ਬਿਹਾਝਾ ਸੋਇ ।੧੧।
ਤੀਨ ਹਜਾਰ ਤੇ ਸਭ ਸਰੇ ਬਚਨ ਨ ਆਵੈ ਕਾਮ ।
ਤੁਮ ਭੋਲੇ ਮੋਕੋ ਧਕਾ ਮੇਰੀ ਬੁਧਿ ਸੁਰਾਮ ।੧੨।
ਪਿਤਾ ਕਹਿਓ ਸੁਣ ਪੁਤ੍ਰ ਤੂੰ ਸਤਿਗੁਰ ਪੂਰਨ ਮੋਹਿ ।
ਤੇਰੀ ਬੁਧਿ ਉਤਾਵਲੀ ਮਤਿ ਗੁਰ ਨਿੰਦਾ ਹੋਇ ।੧੩।
ਹਮ ਤੁਮ ਸਤਿਗੁਰ ਚਰਨ ਲਗ ਤੂੰ ਪਾਵੇ ਬਿਸਰਾਮ ।
ਧਨ ਝੂਠਾ ਇਹ ਜਾਨੀਓ ਮਤ ਲੋਭੀ ਤੂੰ ਹੋਇ ।੧੪।

---

[1] ੳ ਪੋਥੀ 'ਜਾ ਵਖ'; ਅ ਪੋਥੀ 'ਸੋ ਵੇਖੇ'

[2] ੳ ਪੋਥੀ 'ਜਾ ਵੇਖੇ ਸਿਖ ਖੋਲ ਕੈ ਜੋ ਕੜਾਹ ਸੋ ਮਾਸ' ; ਅ ਪੋਥੀ 'ਸੋ ਵੇਖੇ ਤਾ ਕੜਾਹ ਸੀ ਸੋ ਮਾਸ'

[3] ੳ ਪੋਥੀ 'ਪੂਰਾ ਦੇਖਾ ਨਯਨ' ; ਅ ਪੋਥੀ 'ਦੇਖਾ ਪਰਚਾ ਨੈਯਨ'

ਚਾਰ ਦਿੱਵਸ ਜੀਵਨ ਬਨਾ ਕਹਿਆ ਮੋਰਸ ਸੋਇ ।
ਪੁਤ੍ਰ ਨ ਬੋਲਾ ਭਾਵ ਨਹਿ ਮਨ ਮੈ ਮਹਰ ਨ ਨਾਹਿ ।੧੫।
ਬਾਣੀਆਂ ਤੂ ਸਨੀ ਰਹਿਆ ਹੁਇਆ ਪਤ ਬੂਝੀ ਆਹਿ ।
ਸੋਚਾ ਅਧਿਕ ਤਬ ਬਾਣੀਆ ਘਰਨੀ ਜੁਤ ਬਿਲਖਾਇ ।੧੬।
ਪੁਤ੍ਰ ਲਗਾਉਨ ਵਣਜ ਮੈਂ ਕੋ ਦਿਨਿ ਬਢਤੀ ਮਾਇ ।
ਦਸ ਹਜ਼ਾਰ ਕਮਾਇ ਕੈ ਫੂਲਾ ਮਨੀ ਅਭਮਾਨ ।
ਲਗਾ ਤੀਨ ਧਨੁ ਹੋਣ ਤਬ ਪਰਾ ਪਿਤਾ ਪਰਾ ਆਨ ।
ਸੰਗ ਲੀਏ ਘਰ ਲੋਗ ਸਭ ਆਇਆ ਸਤਿਗੁਰ ਸਰਨ ।
ਮਾਰਗ ਪ੍ਰਭ ਕੋ ਸਿਮਰ ਕੈ ਆਇਆ ਭੈ ਧਰਿ ਚਰਨ ।

ਧਿਆਨ ਸਿੰਘ ਮਾਜਰੀਏ ਘਰ ਆਇਆ ਪੁਤ੍ਰ ਸਣੇ ਬਿਸੰਭਰ ਮਿਲਾ ਬਡੀ ਭਾਇ ਭਗਤਿ ਕਰੀ । ਪ੍ਰਸਾਦਿ ਕਰਿ ਕੈ ਰਾਤ ਨੂੰ ਗੁਰ ਚਰਚਾ ਚਲਾਈ ।

ਬਾਣੀਆ ਬੋਲਿਆ ਧਿਆਨ ਸਿੰਘ ਤੂ ਮੇਰਾ ਗੁਰ ਭ੍ਰਾਤ ।
ਲੀਨਾ ਬਚਨ ਮਮ ਪੁਤ੍ਰ ਤੇ ਘਰ ਹੂਆ ਵਿਖਯਾਤ ।
ਅਬ ਮੇਰੀ ਗਤਿ ਕਿਉ ਹੁਵੈ ਸਤਿਗੁਰ ਹੋਇ ਦਿਆਲ ।
ਸੋ ਉਪਾਵ ਤਵ ਹਾਥ ਮਿਤ ਸੋ ਪਰ ਹੋਹ ਖੁਸਾਲ ।
ਹੂਈ ਪ੍ਰਾਤਿ ਸਭ ਸੰਗ ਮਿਲ ਚਲੈ ਮਿਲਨ ਗੁਰ ਸਰਨ ।
ਚਰਨ ਲਗੇ ਸਤਿਗੁਰ ਹਸੇ ਕ੍ਰਿਪਾਵਾਨ ਦੁਖਹਰਨ ।
ਉਤਰੇ ਭੋਜਨ ਭਾਇ ਸੂਖ[1] ਰਹਤ ਭਏ ਦਿਨ ਤੀਨ ।
ਪੁਤ੍ਰ ਸੰਗ ਕਰ ਜੋਰ ਸਿਖ ਬਖਸਾਵੈ ਸੁਤ ਭੀਨ ।
ਬੀਜ ਭਲਾ ਪੂਰਨ ਪ੍ਰਭੂ ਬਿਰਖ ਡਾਲ ਨਹੀ ਸੂਧ ।
ਕ੍ਰਿਪਾ ਹੋਇ ਸੁਧਾ ਕਰੋ ਕਾਮੀ ਕ੍ਰਿਪਣ ਹਮ ਮੂਧ ।
ਹਸ ਬੋਲੇ ਜੀਵਨ ਗਤੀ ਦੇਖਤ ਪੁਰਖ ਅਲੇਖ ।
ਗੁਰ ਨਾਨਕ ਤੁਮਰੇ ਗਏ ਸਿਧਨ ਮਿਲ ਕਰ ਭੇਖ ।
ਨਾਨੂ ਤੁਮਰਾ ਪਿਤਾ ਪਿਤ ਭਲੀ ਕਮਾਈ ਕੀਨ ।
ਤਬ ਪੂਛਾ ਜਬ ਗੁਰ ਚਲੇ ਪੂਛਿਆ ਚਾਹੋ ਈਨ ।
ਹਸ ਬੋਲੇ ਸਤਿਗੁਰ ਪ੍ਰਭੂ ਦਸਵਾ ਹਮਰਾ ਦੇਹ ।
ਤੁਮ ਪਲਟੋਗੇ ਦੇਹ ਕੋ ਤੋ ਪੂਛੋ ਸੰਦੇਹ ।
ਪੁਛੁ ਪਿਆਰੇ ਬਚਨ ਧਨ ਪਰਾ ਅਮਾਨੀ ਤੋਰ ।
ਨਾਨੋ ਤੁਮ ਹਮ ਗੁਰੂ ਤੁਹਿ ਮਿਲੇ ਮਿਲਹੁ ਵਚ ਮੋਰ ।
ਹਮਰਾ ਭਾਣਾ ਮਿਲਨ ਕਾ ਤੇਰਾ ਪੁਤ੍ਰ ਬਿਦੋਖ ।
ਹਿਰਦੇ ਪ੍ਰੇਰਾ ਤਬ ਹਮੈ ਅਬ ਪੂਛੋ ਬਹੁ ਘੋਖ ।

---

[1] ੳ ਪੋਥੀ 'ਸਿਖ' ਅ ਪੋਥੀ 'ਸੁਖ'

ਤਬ ਮਮ ਸੁਣ ਤੇ ਸਿਖ ਨੈ ਪੂਛਾ ਬਚਨ ਬਿਲਾਸ ।
ਧਿਆਨ ਸਿੰਘ ਕੀ ਵਾਣਜ ਗਤਿ ਭਈ ਸੰਪਦਾ ਸਾਲ ।
ਧਨ ਪਾਇਆ ਭੂਮੀ ਗਡਾ ਆਇ ਪੂਛਿਆ ਮੋਹਿ ।
ਬਚਨ ਲੀਏ ਬਣੀਏ ਦੀਆ ਤੁਮਾਰੀ ਵਸਤ ਹੈ ਸੋਹ ਹੋ ।
ਤੁਮਰਾ ਸਿਦਕ ਤਬ ਹਮ ਕਹਾ ਖਾਵੋ ਖਰਚ ਆਪ ਰੇਲ ।
ਜਹਾਂ ਨੇਤ ਤਹਾਂ ਮੇਘਲਾ ਗਰਨ ਤਨ ਭਮ ਗਕੇਲ ।
ਸੋ ਤੂੰ ਪ੍ਰੇਮੀ ਏਕ ਸਮ ਪੁਤ੍ਰ ਬਾਣੀਆ ਜਾਤਿ ।
ਅਬ ਸੇਵਾ ਕੀ ਭਾਵਨਾ ਸਤਿਗੁਰ ਕਰ ਹੀ ਪ੍ਰਾਤਿ ।
ਪੂਛ ਸਿਖ ਕਿਆ ਚਾਈਏ ਤੂੰ ਨਿਰਮਲ ਹਮ ਪਾਦ ।
ਦਛਣ ਦਿਸ ਐਸਾ ਤੁਹੀ ਅਵਰ ਨ ਦੂਜਾ ਜਾਇ ।
ਬਿਸੰਭ੍ਰਰ ਪੂਛਾ ਹੇਤ ਘਰ ਦਰਿਦ੍ਰ ਹੁਹਿ ਦੂਰਿ ।
ਪੀਛੇ ਤੇ ਪ੍ਰਭ ਜੀ ਪੁਛੋ ਮਮਤਾ ਕਰਹੋ ਚੂਰ ।
ਤਬ ਸਤਿਗੁਰ ਹਸ ਕੈ ਕਹਾ ਘਰ ਜਾਈਓ ਜਾਂ ਸਿਖ ।
ਕਰ ਕੜਾਹ ਪਰਸਾਦਿ ਕੋ ਪੜਿ ਅਨੰਦ ਤੈ ਲਿਖ ।
ਢਕੈ ਕੜਾਹ ਜਪ ਪੜੇ ਸਿਖਨ ਪਾਂਚਨ ਦੇਇ ।
ਪੰਚ ਗੁਰੂ ਕੋ ਭਾਗ ਦੇ ਕਰ ਅਰਦਾਸ ਕਾ ਭੇਇ ।
ਅਰਦਾਸ ਰਹਿਤ ਜਉ ਜਾਨੀਏ ਕਿਆ ਕਰ ਹੈਤ ਤਬ ਮੰਤ ।
ਜਪੁ ਪਰਯੋਗ ਅਰੁ ਸਿੱਧਤਾ ਸਭ ਅਰਦਾਸ ਸਿਧ ਸੰਤ ।
ਸਿਖ ਵਣਜ ਗੁਰ ਧੋਰਮ ਕਾ ਸਤਿਗੁਰ ਦੇਵੈ ਲਾਭ ।
ਬੋਲ ਬੁਲਾਵੈ ਸੰਗਤੀ ਦੇਇ ਕੜਾਹ ਕੀ ਸਾਭ ।
ਤਾਂ ਬੋਲਾ ਸਿਖ ਗੁਰੂ ਜੀ ਦੇਸ ਹਮਾਰਾ ਕਠਨ ।
ਸਭ ਅਰਦਾਸ ਕਾ ਭੇਦ ਕਹੁ ਜਿਉ ਸਿਖਨ ਸੁਖ ਸਦਨ ।
ਸਤਿਗੁਰੁ ਬੋਲੈ ਸਿਖ ਸੁਨ ਕਰਿ ਕੜਾਹ ਪਰਸਾਦਿ ।
ਨ ਹੁਇ ਆਵੈ ਸਿਖ ਤੇ ਗੁੜ ਦਾਨਾ ਫਲ ਆਦਿ ।
ਸਚ ਪਵਿਤ੍ਰ ਸਭ ਦਿਵਸ ਮੈਂ ਸੰਤ ਸਾਧ ਸਖ ਜਾਪਿ ।
ਨਾਮ ਪ੍ਰਤਾਪ ਤੇ ਕਾਜ ਸਰ ਸੁਣ ਅਰਦਾਸ ਕਾ ਲਾਪ ।
ਧਰਮ ਬੀਜ ਅਖੰਡ ਬਿਧ ਸਫਲ ਪੂਰ ਇਤ ਤੀਨ ।
ਕਸਟਹਾਰ ਬੇਲੀ ਫੂਲੈ ਗੁਰ ਪੂਜਕ ਸਿਸ ਸੀਨ ।
ਆਠੈ ਭੋਜੈ ਪੀਨ ਭੁਗ ਵਸਤ੍ਰ ਮੈ ਗੁਰ ਸੇਸ ਦੀਨ ।
ਖੁਵਾਵੈ ਬਾਲਕ ਤੁਸਟ ਪੁਸਟ ਦਸਵੀਂ ਕਰਿ ਅਰਦਾਸ ।
ਤੀਨ ਗਰਭ ਕੀ ਪਸੂਤ ਕੀ ਦਰਸਨ ਗੁਰ ਘਰ ਰਾਮ ।
ਬੈਠਨ ਮੈਂ ਪਰਸਾਦਿ ਮੈ ਪਰਹਨ ਮੈ ਹੁਇ ਰੋਗ ।

ਖੇਲਨ ਮੈ ਜੀਵ ਮੇਲ ਕਹਿ ਸਿਖਰ ਮੈ ਕਹੀਏ ਅਰੋਗ ।
ਪੜੇ ਤੈ ਰਸਨਾ ਚੇਤ ਗੁਰ ਪਹਿਲ ਮੈ ਗੁਰ ਘਰ ਮੇਲ ।
ਦੁਸਟ ਭਾਜੈ ਸਿਖ ਗਾਜੈ ਪੰਧ੍ਰਵੀ ਸਸਤ੍ਰ ਧਾਰ ਮੇਲ ।੧੬।
ਬਾਜੀ ਪੀਠ ਸਿੰਘ ਅਚਲ ਮੇਲ ।੧੭।
ਮ੍ਰਿਗ ਦੁਸਟ ਮੇਲ ਹੁਇ ਸਸਤ੍ਰ ਪੇਲ ।੧੮।
ਤਵ ਪ੍ਰਸਾਦਿ ਦੁਖ ਦੂਰ ਸੁਖ ਆਦਿ ।੧੯।
ਆਗ ਕਾ ਸੰਜੋਗ ਵਧੈ ਕਾਯਾ ਘਟੈ ਸੋਗ ।੨੦।
ਮਿਲੈ ਮੰਤ ਸਤਿਗੁਰ ਮਹੰਤ ।੨੧।
ਹੁਈ ਕਾਜ ਪੂਰ ਸਤਿਗੁਰ ਹਜੂਰ ।੨੨।
ਗੁਰ ਮੇਲੀ ਦਾਸ ਪਾਇਏ ਸੁਖ ਪ੍ਰਗਾਸੀ ।੨੩।
ਰਾਖਾ ਮੇਰਾ ਸਿਦਕ ਪੂਰੀ ਗੁਰ ਭਗਤਿ ।
ਚੋਰੀ ਕਾ ਅੰਧਾ ਗੁਰੂ ਰਾਖੇ ਘਰ ਧੰਧਾ ।੨੪।
ਰਾਜਾ ਕਾ ਮਿਲਾਪ । ਸਹਾਈ ਗੁਰ ਆਪ ।੨੫।
ਸਤਿਗੁਰ ਪਾਵੈ ਮੇਘ ।
ਚੂਰ ਭਿਖ ਵੇਮੁਖ ਰਾਹੀ ਨਿਮੇਖ ।੨੬।
ਧਰਮ ਕਾ ਡੰਡ ਤਨਖੀ ਬਖਸੀਆ ਦੂਖਨ ਬਿਹੰਡ ।੨੭।
ਮਾਰਗ ਕੀ ਭੂਲਾ । ਬਖਸਾ ਗੁਰੂ ਚਲੂਲ ।੨੮।
ਚੂਕ ਸਭ ਜਾਇ । ਪਿਤ੍ਰਨ ਸੁਖ ਭਾਇ ।੨੯।
ਮਨ ਸੇਰ ਵਸ ਸਤਿਗੁਰ ਬਖਸ ।੩੦।
ਕਹੀ ਗੁਰੂ ਅਰਦਾਸ ਤੀਸ ਸੁਨੈ ਸਿਖ ਚਿਤ ਲਾਇ ।
ਦੂਖ ਭੂਖ ਸਗਰੀ ਟਰੀ ਸਤਿਗੁਰ ਪਾਇ ।

ਸਾਖੀ ਪੂਰੀ ਹੋਈ ।੭੮। ਬੋਲੋ ਵਾਹਗੁਰੂ ਜੀ ।

## ਸਾਖੀ 79

ਦੋਹਰਾ ॥ ਕਹੀ ਸਿਖ ਚਰਨੀ ਲਗਾ ਸਤਿਗੁਰ ਕਹੈ ਹੁਲਸਾਇ ।
ਛੋੜੀ ਅਚਲ ਬਰ ਨਾਰਿ ਕੀ ਕਹੂੰ ਸਿਖ ਸਮਝਾਇ ।੧।
ਹੀਲੈ ਨਾ ਸੈ ਬਹਾਲਾ ਬਨੈ ਅੰਨ ਪਥ ਪਚ ਜਾਇ ।
ਦੁਸਟ ਖਪੈ ਸਾਇਆ ਵਗੈ ਪਰੈ ਸਹੀਦੀ ਧਾਇ ।੨।
ਸੋਵੈ ਚੌਤੀਸ ਖਾਧੀ ਸੁ ਏਹ ਅਰਦਾਸ ਕਰ ਲੇਇ ।
ਪੈਂਤੀ ਗੁਰੂ ਪਸਾਰਾ ਕਰੈ ਵਧੈ ਪਸੂ ਕੀ ਵੇਇ ।
ਛਤੀ ਅਰਦਾਸ ਹੋਇ ਭਾਵਨਾ ਅੰਤ੍ਰ ਭਾਵ ਫਲ ਦਾਇ ਕੇਸ ।
ਸੈਂਤੀ ਵੇਲ ਬਾਗ ਫਲੇ ਅਫਲ ਸਫ਼ਲ ਵਹਿਸੇਸ ।
ਅਠਤੀ ਮਨਮੁਖ ਉਠੇ ਸਨਮੁਖ ਝੁਕੇ ਨਵੇ ਗੇਹ ਅਰੰਭ ।

ਪ੍ਰਵੇਸ ਉਣਾਲੀ ਅਚਲ ਸਿੰਘ ਵਸਤ ਅਸੰਭ ।
ਖੇਤੀ ਚਾਲੀ ਮਾਤਾ ਕੋ ਅਮਾਨ ਵਾਧੇ ਕਾ ਅਸਾਨ ।
ਏਕਤਾਲੀ ਕੂਆ ਅਖੰਡ ਬ੍ਰਹਮੰਡ ।
ਬੈਆਲੀ ਵੰਡੇ ਰਿਧ ਬ੍ਰਿਧ ਸਤਿਗੁਰੂ ਸਿਧ ।
ਤ੍ਰੇਤਾਲੀ ਸਤਿਗੁਰ ਟੇਕ ਰਾਖ ਦਿਖਾਵੇ ਸਿਦਕ ਸਾਖ ।
ਚੋਆਲੀ ਗੁਪਤ ਕਾਮ ਅੰਤ੍ਰਜਾਮੀ ਸਫਲ ਜਾਨ ।
ਪੈਂਤਾਲੀ ਘਰ ਬਾਹਰਿ ਈਤ ਊਤ ਜਾਹਰ ਪ੍ਰਦੇਸ ਜਾਵੈ ।
ਛਿਆਲੀ ਘਰ ਫੁਟ ਮੈ ਘਰ ਸਾਲ ਬੇਹਾਲ ਭਗਤਿ ਪ੍ਰਤਪਾਲ ।
ਸੈਂਤਾਲੀ ਖਜਾਨੇ ਆ ਕਰਖ ਟੇਕ ਰਾਖਾ ਤੂੰ ਏਕ ।
ਅਠਾਲੇ ਰੋਗ ਜੁਰੇ । ਸਤਿਗੁਰ ਸਾਂਤਿ ਸਿਖ ਕੌ ਆਨਾ ਰਾਤ ।
ਓਨੈ ਪੰਜੇ ਅਰਦਾਸ ਮਿਲੇ ਵਿਛਰੌ ਕੋ ।
ਆਵੈ ਗੁਰ ਜਾਲਮ ਜਾਨੈ ਜਗ ਆਲਮ ।
ਪੰਚਾਸਵੈ ਛਲਕ ਸਾਦੀ ਕੀ ਖੁਲਾ ਦਰਬਾਰ ਇਛਾ ਬਿਹਾਰ ।੫੦।
ਬਾਜ ਜੰਗ ਗੁਰ ਬਖਸ਼ੀ ਅਸੰਗ ।੫੧।
ਗੁਰ ਦੀਨਾ ਗਣੇਸ ।
ਸੁਫਲਾ ਕਾਮ ਮਾਨੈ ਆਦੇਸ ।੫੨।
ਤੇਪਨ ਰਿਤ ਥੰਭੈ ਮੈਂ ਦਰੀਆਉ ਥੰਭ ਪ੍ਰਵਾਹ ਮਨ ਅਸਾਹ ।੫੩।
ਅਸੁਨੀ ਕੁਮਾਰ ਹਿਰਦਾ ਸੁਖ ਸਾਰ ।੫੪।
ਵਿਆਹ ਕੀ ਕਿਰਤ ਮੈ ।
ਆਰੰਭ ਤਵ ਕਿਰਪਾਲ ਸਿਖ ਕੋ ਨਿਹਾਲ ।੫੫।
ਬੰਧਨ ਮੈਂ ਅੰਧ ਹੂਆ ਵਿਰੋਧ ਸਿਖ ਕੋ ਸੋਧੇ ।੫੬।
ਮੋਹਨੀ ਮੈ ਦੇਖਤ ਖੁਸਾਲ ਸਿਖ ਕਾਰਜ ਸਮਾਲ ।੫੭।
ਕੀਰਤਨ ਕੀ ਸਤਿਗੁਰੋ ਕਾ ਉਚਾਰ ਨਾਮ ਫਲ ਸੁਣ । ਹੋ ਅਧਾਰ ।੫੮।
ਬਿਘਨ ਹਟਾਵੈ ਸਹੀਦ ਸਿੰਘ ਉਮੰਡ ।
ਵਿਰੋਧੀ ਰੁਕੇ ਵਿਹੰਡ ।੫੯।
ਸਾਧ ਮਿਲਨ ਮੈ ਮਨ ਹੋਵੈ ਅਧੀਨ ਸੰਤ ਮੇਲ ਫਲ ਪੀਨ ।੬੦।
ਸਾਠ ਅਰਦਾਸ ਮੰਗਲੀ ਦੀਨੀ ਬਿਸੰਭਰ ਸਿਥ ।
ਤੇਰਾ ਭਾਵ ਜੈਸਾ ਫਲ ਐਸਾ ਸਿਖ ਨ ਦਿਖ ।੬੧।

ਸਾਖੀ ਪੂਰੀ ਹੂਈ ।੭੯। ਸ੍ਰੀ ਵਾਹਿਗੁਰੂ ਜੀ ।

## ਸਾਖੀ 80

ਇਕਸਠੇ ਮਨ ਸਾਲ ਹੋਇ ਮੇਰਾ । ਤੁਮ ਰਾਖੋ ਜਗ ਝੇਰਾ ।
ਬਾਸਠੇ ਗੁਰ ਪਦ ਬਿਸ੍ਰਾਮ ਠਹਰੇ ਮਮ ਧਿਆਨ ।੬੨।
ਤੈਸਠੇ ਤਰਣ ਕੀ ਤਣਾਇ ।੬੩।

ਚੌਸਠੇ ਚਾਕਰ ਧਾਰ ਨੈ ਮਨ ਮੈਣ ਪੂਰਾ ਦਿਨ ਰੈਣ ।੬੪।
ਪੈਸਠੇ ਅਮਾਨ ਸਚਾਇ ਸਤਿਗੁਰੂ ਸਹਾਇ ।੬੫।
ਛੇਸਠੇ ਅਮਲ ਸੁਖਦਇ ।
ਤਨਸੁਖ ਛਾਇ ।੬੬।
ਮੇਠਰ ਗੁਰੂ ਕਰੈ ਸੇਠਰ ਮੋਦੀ ਖਾਨੇ ।੬੭।
ਮੁਲਖ ਮਾਲਕ ਸੁਖ ਕਾ ਤਾਲਕ ਦਿਵਾਨ ਮੈਂ ।੬੮।
ਸਿਦਕ ਸਾਬਤ ਭਵ ਆਗਤ ਧਿਆਨ ਮੈ ।੬੯।
ਅਗਨਿ ਸੂਰਵਪ ਮੇਰਾ ਪੁਰ ਸਤਰਵੇ ਲੜਾਈ ਮੈਂ ।੭੦।
ਸੁਖ ਸਾਠ ਦਿਨ ਰੈਨ ਅਠ ਨਿਤ ਮੈਂ ।੭੧।
ਪਾਲਕੀ ਪਾਲ ਸਿਖ ਸਦਾ ਸੁਖਾਲ ।੭੨।
ਪਾਪ ਪੈ ਤਰਕ ਤੇਲ ਪੀੜਨ ਮੈ ।੭੩।
ਬਰਨ ਕਾ ਆਰਾਮ ਅਤੁਲ ਜਲ ਰਾਗਮ ।੭੪।
ਸਿਰ ਮੁਕਟ ਕੀ ਲਾਜ ਬਿਰਦ ਤਵ ਸਾਲ ।੭੫।

ਸਿਖ ਸਿਖਾ ਸੁਤ ਸਿਖ ਮਮ ਸਿਖ ਹਮਾਰਾ ਧਿਆਨ ।
ਸੇਵੈ ਸਿਖ ਨਿਜ ਰੂਪ ਕੋ ਸਿਖ ਸੁਖਾ ਕੀ ਖਾਨ ।
ਸੁਨੋ ਬਿਸੰਭਰ ਕੋਡੀਆ ਨਿਤ ਗੁਰੂ ਹਿਤ ਪਾਚ* ।
ਧਨ ਹੋਵੈ ਬਖਸਾ ਸਕਲ ਸੁਖ ਸੰਪਦ ਰਾਚ ।
ਮੇਰੋ ਸਿਖਯਾ ਜਾਨ ਕੋ ਨਰ ਨਾਰੀ ਹੀ ਅਚੇਤ ।
ਬਾਣੀ ਗੁਰ ਕੀ ਸੁਰ ਕੀ ਰਹਤ ਰਹਨੀ ਰਹੋ ਸੁਚੇਤ
ਜਾਮ ਨਾਈਐ ਨਾਮ ਧਿਆਦੀਏ ਘਰ ਕੀ ਕੀਜੈ ਕਾਰ ।
ਥੋੜਾ ਬੋਲ ਸਾਚ ਰੋਲ ਇਕ ਮਨ ਸੰਕਟ ਹਾਰ ।
ਮਨ ਕਾ ਮਾਰਨ ਸੁਗਮ ਹੈ ਤਨ ਕੋ ਬਾਧੋ ਆਦ ।
ਸੁਧ ਬਿਹਾਰੀ ਕਾਰ ਗੁਰ ਦੇਖੋ ਛੋਡੀਏ ਬਾਦ ।
ਮਾਲ ਲਾਲ ਅਰੁ ਸਾਲ ਮੈ ਲਾਖ ਚਾਲਵਾ ਚਾਲ ।
ਸਿਦਕ ਗੁਰੂ ਕਾ ਐਨ ਢਿਗ ਇਹੀ ਸਿਖ ਕਾ ਸੁਵਾਲ ।
ਐਡਾ ਕੈਡਾ ਬੈਨੜਾ ਕੰਨਯਾਂ ਬੁਰਾ ਮਨਾਇ ।
ਵੇਮੁਖ ਇਨ ਸੋ ਬਚ ਰਹੋ ਫੂਲੈ ਸੰਪਦ ਆਇ ।
ਨਾਰੀ ਕੀ ਮਾਨੈ ਨਹੀ ਬਾਲਕ ਕਰਨਾ ਮੀਤ ।
ਡੋਲੇ ਨਾਹਿ ਮਨ ਜੁਧ ਮੈਂ ਨਿਰਦੁਖ ਕਰਨੀ ਰੀਤ ।
ਸਿਖ ਕੀਆ ਤਬ ਹਰਿ ਗੁਪਾਲ ਚਰਨ ਪਾਹਿਲੀ* ਦੇਇ ।
ਸਤਿਗੁਰ ਪੂਰਨ ਵਾਕ ਸੁਨਿ ਸਿਖ ਕਹੈਗਾ ਸੋਇ ।

ਸਾਖੀ ਪੂਰੀ ਹੋਇ ।੮੦। ਬੋਲੋ ਵਾਹਗੁਰੂ ਜੀ ।

## ਸਾਖੀ 81

ਦੋਹਰਾ ॥ ਜੇ ਨ ਸਿਖ ਬਹਾਲ ਹੁਇ ਹੋਵੈ ਨ ਸਿਦਕੀ ਮੇਲ ।
ਕੈਸੇ ਪਾਹਿਲ ਚਰਨ ਕੀ ਸਿਖ ਬਤਾਵੇ ਖੇਲ ।੧।
ਸਤਿਗੁਰੂ ਬੋਲ ਸੁਨਾਇਆ ਸੁਨੋ ਬਿਸੰਭਰ ਰੀਤ ।
ਬਚਨ ਬਿਸਵਾਸੀ ਹੋਵਨਾ ਮੋ ਪਦ ਰਾਖੋ ਪ੍ਰੀਤਿ ।੨।
ਦਸ ਅਵਤਾਰ ਗੁਰ ਏਕ ਸਮ ਜਿਉ ਜਾਨੇ ਜੋ ਮੇਰ ।
ਏਕ ਦਸਾਗੁਰ ਗ੍ਰੰਥ ਜੀ ਬਾਣੀ ਸਤਿ ਭਾਰ (ਗੁਰ) ਹੇਰ ।੩।
ਧੋਇ ਰੁਮਾਲ ਤਬ ਗੁਰੂ ਗਿਰੰਥ ਪਾਹਿਲ ਲੇਵੈ ਦੇਇ ।
ਸਿਦਕ ਸਮਾਲੈ ਕਰਿ ਕੜਾਹ ਬਾਟੈ ਅਤਿਥੀ ਲੇਇ ।੪।
ਨਾਮ ਧਰੈ ਸਤਿਗੁਰੂ ਕਹੈ ਤੁਕ ਗਿਆਰਵੇ ਮਾਨ ।
ਪੁਤ੍ਰ ਸਿਰੇ ਅਖਰ ਧਰੇ ਪੁਨਿ ਪੁਨਿ ਧਰੇ ਸੁਜਾਨ ।੫।
ਆਸ ਗੁਰੂ ਕੀ ਮੰਤ੍ਰ ਸਿਖ ਕਾਜ ਸੰਸਾਰੀ ਕੀਨ ।
ਬੋਲ ਗਰੀਬੀ ਸਿਖ ਕਰ ਕੰਨਿਆ ਦੇਇ ਮਸਕੀਨ ।੬।
ਜਗ੍ਹ ਛੋਡੈ ਖੰਡੇ ਚਰਨ ਪਾਹਿਲ ਸਿਖ ਸਾਰ ।
ਪਾਹਿਲ ਖੰਡੇ ਹੋਇ ਜਿਹ ਚਰਨਨ ਪਾਹਿਲ ਧਾਰ ।੭।
ਚਰਨ ਪਾਹਿਲੀ ਖੰਡੇ ਦੀਏ ਸਿਖ ਕਾ ਨਾਤਾ ਮਾਨ ।
ਜਹਾਂ ਨ ਹੋਵੈ ਤਹਾਂ ਕਰ ਹੁਵੈ ਤੋ ਆਪਨੀ ਸਾਨ ।੮।
ਉਸਟ ਦੰਭ ਮੈ ਭੇਦ ਨਹਿ ਭੇਦ ਨ ਪਿਤਾ ਅਰੁ ਸੁਵਨ ।
ਤਿਉ ਸਿਖਿਆ ਏਕਤਾ ਪਾਹਿਲ ਭੇਦਨ ਭਵਨ ।੯।
ਬਡੇ ਲਘੂ ਕੋ ਭੇਦ ਨਹਿ ਸਿਖਯਾ ਲੇਵੈ ਸਿਖ ।
ਬਰਨ ਜਾਤਿ ਕੋ ਦੂਰ ਧਰ ਐਸਾ ਸਿਖ ਸੁਲਖ ।੧੦।
ਦੇਵੈ ਲੇਵੈ ਪ੍ਰੀਤਿ ਕਰ ਥਾਵੈ ਕਰਜ ਦੁਵਾਇ ।
ਸਿਖੀ ਪਦ ਜੋ ਦਗਾ ਕਰ ਠੋਰ ਨ ਕਤਹੂ ਪਾਇ ।੧੧।
ਨਾਮ ਕੀ ਪ੍ਰੀਤਿ ਨਾਮੁ ਜਪੁ ਨਾਮ ਰਮੈਂ ਵਿਚ ਪ੍ਰਾਣ ।
ਨਾਮ ਉਪਦੇਸੈ ਨਾਮ ਸੁਖ ਸੁਖਾ ਸਾਚਲਾ ਨਾਮ ।੧੨।
ਜੀਵਨ ਜਾਕਾ ਧਰਮ ਹਿਤ ਚਲਨਾ ਗੁਰ ਕੀ ਰੀਤ ।
ਭੋਜਨ ਜਾਕਾ ਹਿਤ ਰਹੈ ਬੈਰਾਗੀ ਮੀਤ ।੧੩।
ਜਿਉਂ ਰਾਹੀ ਪਰਦੇਸ ਜਾਇ ਨਿਤ ਮਾਰਗ ਕੀ ਆਸ ।
ਤਿਉਂ ਆਤਮ ਹਿਤ ਆਚਰੈ ਰਹੀਏ ਚਿਤ ਉਦਾਸ ।੧੪।
ਸੁਨੋ ਸਖਾ ਚਿਤ ਲਾਇਕੈ ਚਲਨੇ ਕੇਰੀ ਪ੍ਰੀਤਿ ।
ਮੋਹਤੋ ਹਸ ਬਚਲੈਗੇ ਚਲਨ ਨ ਕੋਈ ਰੀਤ ।੧੫।
ਏਹ ਬੈਰਾਗ ਹਿਤ ਕਹਣ ਹੈ ਨ ਆਵਨ ਨ ਜਾਇ ।
ਅਪਨੀ ਵਾਸਨਾ ਆਪ ਮੈ ਸੱਮ ਸੁਪਨੈ ਮਿਲ ਦਾਇ ।੧੬।

ਆਦਿ ਅੰਤ ਜਿਉਂ ਨੀਦ ਮੈ ਆਤਮ ਜਾਨੋ ਭਾਈ ।
ਏਹੀ ਜੋਗ ਕੀ ਰੀਤ ਹੈ ਮੋ ਤੁਹਿ ਕਹੀ ਬਨਾਇ ।੧੭।
ਪਾਂਚ ਅਰਦਾਸ ਜੋਗ ਕੀ ਸੋਹੰ ਹੰਸਾ ਹੇਤ ।
ਕੁੰਡਲੀ ਪ੍ਰਾਣ ਅਪਾਨ ਕੋ ਸਤਿਗੁਰ ਰਾਖੇ ਚੇਤ ।੧੮।
ਅਨਹਦ ਉਠੈ ਝੁਨਾਰ ਸਤਿਗੁਰ ਨਾਮ ਚਿਤਾਰ ।
ਗੁਯ ਧਿਆਨ ਗੁਰੂ ਖਿਆਨ ਚੌਥੀ ਲੀਜੇ ਧਾਰ ।੧੯।
ਚਾਰ ਪਦਾਰਥ ਹਾਥ ਗੁਰ ਪੰਜਵੀ ਏਹ ਅਰਦਾਸ ।
ਪੂਰਨ ਪੂਰੀ ਪਾਇਗੋ ਛੇਵੀ ਛਦਮ ਪ੍ਰਕਾਸ ।੨੦।
ਸਤਵੀਂ ਸਰਨੀ ਆਇ ਪਰੁ ਸਤਿਗੁਰ ਪੂਰੀ ਪਾਇ ।
ਅਠਵੀ ਮਾਲਾ ਫੇਰੀਏ ਸਤਿ ਸ੍ਵਾਸ ਧਿਆਇ ।੨੧।
ਨਾਂਵੀ ਨਿਤਗੁਰ ਸੇਵਨੇ ਨਰਕ ਨਿਵਾਰਨ ਜੋਗ ।
ਦਸਵੀਂ ਦਗਧ ਨ ਹੋਈਏ ਸਾਂਤਿ ਥੋਰ ਮੈ ਹੋਗ ।੨੨।
ਸਿਖਾਂ ਭਰਮ ਨ ਕੀਜੀਏ ਬੁਧਿ ਰਾਖੀਏ ਠਉਰ ।
ਰਾਖਾ ਸਤਿਗੁਰ ਸਿਖ ਕਾ ਜਿਉਂ ਅਚਾਰ ਹਿਤ ਅਉਰ ।੨੩।
ਬਾਲੀ ਬਿਹਾਏ ਗੁਰੂ ਢਿਗ ਤੋਰੇ ਗੁਰੂ ਨਿਬਾਹ ।
ਬਚਨ ਮਾਨ ਹਿਤ ਪੰਦ੍ਰਵੀ ਦੀਨ ਸਤਿਗੁਰ ਰਾਹ ।੨੪।
ਮਾਨ ਦੇਇ ਕੁਲ ਕੀ ਰਹੈ ਬਨੈ ਸਬੰਧੀ-ਸੰਤ ।
ਬ੍ਰਿਤ ਨਿਭੈ ਥਿਤ ਸੁਧ ਗ੍ਰਹਿ ਹੀ ਖੂਬ ਕਲਕੰਤ ।੨੫।
ਤੇਵੀ ਤਰਗਸ ਗੁਰੂ ਕਾ ਚੌਵੀ ਕਟਾਰੀ ਸਿਧ ।
ਪੰਜਵੀ[1] ਪਤਿਸਿਉ ਗੁਰੂ ਘਰ ਛਬੀ ਗੁਰ ਢਿਗ ਬ੍ਰਿਧ ।੨੬।
ਏਕ ਸਉ ਅਰਦਾਸ ਕਰਿ ਸਉ ਬਰਸੀ ਕੇ ਦੋਖ ।
ਗੁਰੂ ਗਵਾਵੈ ਸਿਖ ਕੇ ਪਾਵੈ ਗੁਰੂ ਪਦ ਮੋਖ ।੨੭।
ਜਬ ਉਤਰੈ ਤਬ ਸਿਖ ਘਰ ਦਸਵੰਧੀ ਗਤਿ ਪਾਇ ।
ਸੋ ਅਰਦਾਸੀਆ ਜੋਗ ਹੈ ਤਾਂਕੋ ਪੂਜੇ ਪਾਇ ।੨੮।
ਸਿਖ ਸੁਖੀ ਸੋ ਹੋਇਗਾ ਸੋ ਅਰਦਾਸ ਕਰਾਇ ।
ਸਤਿਗੁਰ ਹਿਤ ਦਸਵੰਧ ਦੇ ਸਿਖੀ ਜੁਗਤਿ ਰਹਾਇ ।੨੯।
ਨਾਰੀ ਪਰ ਧਨ ਛੋਡ ਕੈ ਨਿਹਚਾ ਗੁਰ ਪਦ ਸਰਣ ।
ਬਾਣੀ ਸਤਿਗੁਰ ਕੀ ਪੜੈ ਕਾਟੇ ਜਨਮ ਮਰਨ । ੩੦ ।

ਸਾਖੀ ਪੂਰੀ ਹੋਇ । ੮੧ । ਬੋਲੋ ਵਾਹਿਗੁਰੂ ਜੀ ।

## ਸਾਖੀ 82

ਚਉਪਈ ॥ ਭਦੱਨ ਨਾਮ ਸਿਖ ਕਿਉਂ ਕਰੈ ।

---

[1] ੳ ਤੇ ਅ ਪੋਥੀ 'ਪੰਝਵੀ'

ਮੂਏ ਬੰਧ ਕਿਉਂ ਰੋਦਨ ਧਰੈ ।
ਬੁਰੇ ਕਰਮ ਤੇ ਆਪ ਬਚਾਇ ।
ਸਕਲ ਕੁਟੰਬ ਸੁਭ ਮਾਰਗ ਪਾਇ ।
ਫਲ ਨਾ ਬੇਚੀ ਅੰਨ ਬੇਪਾਰ ਤਿਣ ਕਾਸਟ ਅਰੁ ਚਾਮ ਨਿਵਾਰ ।
ਕਰਜ ਨ ਬੇਈ ਨੀਚ ਚੰਡਾਲ ।
ਵੇਸ੍ਵ ਨਾਰੀ ਰਿਨ ਨਹਿ ਸਾਲ ।
ਕਾਹੂ ਸੋ ਝਗਰਾ ਨ ਮਾਡੋ ।
ਅਪਨੀ ਰਹਿਤ ਮੂਲ ਨ ਛਾਡੋ ।
ਦੁਰਜਨ ਸੇਤੀ ਪ੍ਰੀਤਿ ਨ ਕਰੋ ।
ਹਿਰਦੇ ਰੋਸ ਕਾਮ ਪਰ ਹਰੋ ।
ਚੰ ਮਾਰਗ ਮੈ ਬੈਠੇ ਨਾਹਿ ।
ਟੂਟਾ ਬਸਨ ਮੰਜੀ ਲਾਹ ।
ਊਰਧ ਸ੍ਵਾਸ ਧੋਇ ਆਧ ਪਾਇ ।
ਦਾਂਤਨ ਸੋ ਨਖ ਦੇਤ ਰੇਤਾਇ ।
ਖਾਵਤ ਬੇਰ ਹਸੈ ਬਕ ਬਾਦਿ ।
ਭੋਜਨ ਪੀਛੈ ਪੇਟ ਸੁ ਥਾਪ ।
ਰੋਵੈ ਹਸੈ ਨ ਕਬਹੂ ਗੁਰ ਆਗੈ ।
ਲਖਮੀ ਨਾਸ ਦਰਿਦ੍ਰ ਪਾਗੈ ।
ਮਗ ਮਹਿ ਸੈਨ ਰਾਹਿ ਮੇਂ ਭੋਜ ।
ਮਲ ਮੂਤ੍ਰ ਨਹਿ ਮਗ ਮੈ ਰੋਜ ।
ਗਾਇ ਬਿਪ੍ਰ ਕਉ ਪਾਇ ਨ ਛੁਵੈ ।
ਅੰਨ ਭੁਗਤਿ ਕੀ ਨਿੰਦ ਨ ਭੁਵੈ ।
ਰਹੈ ਇਕਾਂਤ ਬੈਠ ਕਰਿ ਧਯਾਨ ।
ਹਿਰਦੈ ਗਨੈ ਨ ਚਿਤਵਨ ਨਾਨ ।
ਪਾਮਰ ਨਾਰੀ ਪਰ ਕੀ ਬੁਰੀ ।
ਰਾਜ ਦੂਤ ਦੀ ਮੰਤ੍ਰ ਛੁਰੀ ।
ਸਕਲ ਰੈਨ ਜਾਗਤ ਨਹੀਂ ਰਹੈ ।
ਮੈਥੁਨ ਅਧਿਕ ਬੇਰ ਨਹਿ ਕਰਹੈ ।
ਸਿਥਲ ਦੂਤ ਅਨਭਿਆਸੀ ਸਿਖ ।
ਕਾਚਾ ਸੂਕਾ ਤਿਆਗੈ ਆਮਿਖ ।
ਪਰ ਕੀ ਰਮਤੀ ਨਾਰੀ ਛੋਰ ।
ਜੋ ਆਪਨੀ ਇੰਦੀ ਹੈ ਠੋਰ ।

ਦੰਭ ਨ ਸਿਤਕੀ ਮਤ ਸਰ ਤਜੈ ।
ਅਸੂ ਅਨਿੰਦਾ ਚਿੰਤਨ ਭਜੈ ।
ਖਗ ਤਰਵਰ ਜਗ ਬਾਸ ਨਿਹਾਰੈ ।
ਰੈਨ ਦਿਨ ਨਿਜ ਤਤੂ ਵਿਚਾਰੈ ।
ਹੀਏ ਵਿਰਾਗ ਜਗਤ ਕੋ ਅਸਾਰਾ ।
ਦੇਹ ਪ੍ਰਾਨ[1] ਗੁਣ ਆਤਮ ਨਿਆਰਾ ।
ਸੁਨਿ ਕਰਿ ਸਾਸਤ ਗਰਬ ਗਵਾਵੈ ।
ਕਾਹੂ ਵਸਤ ਸੋ ਨੇਹ ਨ ਚਾਹੈ ।
ਧੀਰਜ ਸੋ ਬਿਵਹਾਰ ਘਟਾਵੈ ।
ਜਹਜ ਸਹਜ ਸਬ ਸੋ ਛਿਟਕਾਵੈ ।
ਦੀਸੈ ਕੁਧੀ ਸੁਮਤਿ ਕਾ ਬੋਧਕ ।
ਪ੍ਰਾਨ ਅਪਾਨ ਕੀ ਗਤਿ ਕਾ ਸੋਧਕ ।
ਬਡੀ ਬੇਰ ਭੋਜਨ ਨਹਿ ਖਾਇ ।
ਮਾਨ ਬਡਾਈ ਆਪਨੀ ਨਾਹਿ ।
ਕੁਸੁਤ ਕੁ ਭੋਜ ਸੁਨਾਰੀ ਸੋਭਾ ।
ਇਨਾਂ ਕੋ ਤਜੈ ਮਾਨ ਆਪ ਭੋਗਾ ।
ਖਲਕੀ ਮਲਕੀ ਨਟਕੀ ਪੰਗਤਿ ।
ਪ੍ਰਤੂ ਪੜ੍ਹਾਵੈ ਸਾਧੂ ਸੰਗਤਿ ।
ਦੇਵ ਭਵਨ ਮਾਹਿ ਚਿਰ ਨਹੀਂ ਰਹੈ ।
ਕਰਨੀ ਭੇਦ ਕਾਹੂ ਨਾ ਕਹੈ ।
ਸਮਤਾ ਨਿਤ ਸਬਨ ਕੋ ਹੇਰੈ ਨਿਆਇ ਸਮੈ ਕੁਛੁ ਪੱਛ ਨ ਟੇਰੈ ।
ਭੋਗਨ ਕੀ ਕੀਰਤਿ ਨਹਿ ਕੀਜੈ ।
ਖਾਨ ਪਾਨ ਮੈ ਥਿਤਿ ਮਨ ਭੀਜੈ ।
ਸੂਧਾ ਹਾਰ ਬਿਹਾਰ ਅਤਿ ਸੂਧਾ ।
ਕਰਤਿਹੀ ਸਿਖ ਟੂਹਿ ਘਰ ਧਨ ਰੂਧਾ ।

ਸਾਖੀ ਪੂਰੀ ਹੂਈ ।੮੨। ਬੋਲੋ ਵਾਹਿਗੁਰੂ ਜੀ ਸਹਾਇ ।

## ਸਾਖੀ 83

ਦੋਹਰਾ[2] ॥ ਧਿਆਨ ਸਿੰਘ ਗੁਰ ਸਬਦ ਪਰ ਦੀਨਾ ਸਬ ਘਰ ਬੇਚ ।
ਪਾਸ ਹੀ ਬੈਠਾ ਪੂਛਿਆ ਕਹੁ ਸਿਖਾਤੂ ਚੇਤ ।੧।

---

[1]ੳ ਪੋਥੀ 'ਪ੍ਰਾਣ' ; ਅ ਪੋਥੀ 'ਪ੍ਰਾਨ'
[2]ੳ ਅਤੇ ਅ ਦੋਵਾਂ ਖਰੜਿਆਂ ਵਿਚ 'ਦੋਹਰਾ' ਸ਼ਬਦ ਨਹੀਂ ਹੈ ।

ਧਿਆਨ ਸਿੰਘ ਗੁਰ ਹੁਕਮ ਸੋ[1] ਬੋਲਾ ਬਚਨ ਰਸਾਲ ।
ਮੇਰੀ ਸਿਖੀ ਦ੍ਰਿੜ ਭਈ ਸਤਿਗੁਰ ਹੂਈ ਕ੍ਰਿਪਾਲ ।੨।
ਜਾਂ ਦਿਨ ਸਉਦਾ ਹਮ ਕੀਆ ਸੁਨੀਏ ਪ੍ਰਭੂ ਦਿਆਲ ।
ਹਰਿ ਗੁਪਾਲ ਬੇਚਤ ਭਯਾ ਮੋਕੋ ਕਰਾ ਨਿਹਾਲ ।੩।

ਚਉਪਈ[2] । ਸਾਤ ਦਿਨ ਦਿਨ ਪੀਛੇ ਮੈਹੀ ।
ਖੇਤ ਜੁਵਤ ਕੇ ਕਾਰਨ[3] ਸੈਹੀ ।
ਹਲ ਸੀਖੀ ਨੈ ਦੀਆਂ ਖਜਾਨਾ ।
ਬਿਲਸ ਹਰਖਾਹੁਇ ਮਨ ਠਹਰਾਨਾ ।
ਘਰ ਮੈ ਆਇ ਕੜਾਹ ਗੁਰ ਦੀਨਾ ।
ਭੋਜਨ ਬਿਪ੍ਰ ਅਭਿਆਗਤ ਚੀਨਾ ।
ਗੁਰ ਕੀ ਦਸਵੀ ਗੁਰਗ੍ਰਹ ਆਣੀ ।
ਗੁਰਸਨਮਖ ਧਨਕੀਨ ਵਿਡਾਣੀ ਤੁਮਾਰੀ ਵਸਤ ਕਹੋ ਸੋ ਕਰਾਂ ।
ਤੁਮ ਗੁਰ ਅਪਨੀ ਰਸਨਾ ਉਚਰਾ ।
ਤੁਮਰਾ ਸੌਦਾ ਨਫਾ ਇਹ ਆਵਾ ।
ਗੁਰ ਦਸਵੰਧ ਤੁਹ ਦੀਨ ਚੜਾਵਾ ।
ਮਸਤਕ ਟੇਕ ਗਇਆ ਮੈ ਤਬ ਹੀ ।
ਉਚਤ ਕਰਮ ਤਬ ਧਨ ਸੋ ਕਰ ਹੀ ।
ਹੂਆ ਭਲਾ ਇਹ ਸਿਖੁ ਹੈ ਸਨਮੁਖ ।
ਤੁਮਰੇ ਚਰਨਨ ਆਇਆ ਗੁਰਮੁਖ ।੪। ਦੋਹਰਾ[4]
ਚੂਕ ਮੂਕ ਸਿਖ ਰੂਕ ਦੂਖ ਵਿਸਨ ਥਾਨ ਤੁਹਿ ਲੀਨ ।
ਗਿਰਾ ਪਰਾ ਸਨਮੁਖ ਖਰਾ ਨ ਟੂਟਾ ਨਾ ਹੀਨ ।੫।
ਸਹਜ ਧਾਰੀਆ ਆਦਿ ਸਿਖ ਗੁਰ ਨਾਨਕ ਕੀ ਛਾਪ ।
ਖੰਡੇ ਪਾਹਿਲ ਮਾਰ ਚਿਤ ਤੁਰਕਨ ਸਿੰਘੀ ਥਾਪ ।੬।
ਆਇ ਸਿਖ ਤੂੰ ਸਿਦਕ ਹਦ ਮੋਸੋ ਬਦਡੀ ਹੇਤ ।
ਮੈ ਸਿਖ ਤਥਾ ਬਾਪ ਕਾ ਤੂੰ ਸਿਖ ਤਮ ਨ ਕੇਤ ।੭।
ਤਬ ਸਤਿਗੁਰ ਹਸ ਬੋਲ ਕਹੁ ਧਿਆਨ ਸਿੰਘ ਕੁਛ ਮਾਂਗ ।
ਸਿਦਕ ਬੋਲ ਕਾ ਸਿਖਾ ਤੂੰ ਸਤਿਗੁਰ ਕਾ ਤੂੰ ਆਂਗ ।੮।
ਮਾਂਗਾ ਵਰ ਤਬ ਧਿਆਨ ਸਿੰਘ ਚਿੰਤਾ ਮੋ ਮਨ ਮਾਝ ।
ਤੁਮਰੇ ਆਗੇ ਬਖਸਿਆ ਪੀਛੈ ਭਾਣਾ ਸਾਝ ।੯।

---

[1] ੳ ਪੋਥੀ 'ਸੋ ਬੋਲਾ', ਅ ਪੋਥੀ 'ਸਿਓ'
[2] ੳ ਅਤੇ ਅ ਦੋਵਾਂ, ਖਰੜਿਆ ਵਿਚ 'ਚੌਪਈ' ਸ਼ਬਦ ਨਹੀਂ ਮਿਲਦਾ ਹੈ ।
[3] ੳ ਪੋਥੀ 'ਖੇਤ ਜੁਤਿਵ ਕੇ ਕਾਰਨ' ; ਅ ਪੋਥੀ 'ਖੇ ਜੁਵਤ ਕੇ ਕਾਰਨ'
[4] ੳ ਅਤੇ ਅ ਦੋਵਾਂ ਖਰੜਿਆਂ ਵਿਚ 'ਦੋਹਰਾ' ਸ਼ਬਦ ਨਹੀਂ ਮਿਲਦਾ ।

ਕਿਉਂ ਹੋਵੈਗਾ ਸਿਦਕ ਦ੍ਰਿੜ ਐਬੀ ਸਿਖ ਸਮਝਾਇ ।
ਸਿਦਕ ਦੀਜੀਏ ਸਿਖ ਨੋ ਇਹ ਦੀਜੈ ਮਨ ਭਾਇ ੧੦।
ਹਸ ਕਰ ਪ੍ਰਭ ਜੀ ਤਬ ਕਹਾ ਸਾਹਬ ਸਿੰਘ ਸੁਨ ਬਾਤ ।
ਸਿੰਧ ਲਸ ਨ ਹੀਰਾ ਮੁਕਤਿ ਕਮੀ ਠੋਰ ਕਹੂ ਜਾਤ ।੧੧।
ਹਮਰੀ ਤਨ ਕੀ-ਸੁਰ ਗਤਿ ਅਸਤਿ ਗਤਿ ਹੁਇ ਜਾਇ ।
ਘੂਕ ਉਠਤਿ ਜਰਾ ਮਹਿ ਲਸਤਿ ਤਿਉ ਸਿੰਘੀ ਮਮ ਆਇ ।੧੨।
ਸਿਦਕ ਦੀਆ ਵਿਭੂਤਾ ਦਈ ਦਈ ਵਿਦਿਆ ਪੂਰ ।
ਰਟਤ ਸਿਖ ਮਮ ਤੇਜ ਵਧਿ ਬੈਠਤ ਮਤਿ ਹੋ ਮੂਰ ।੧੩।
ਸੂਰ ਹੂਰ ਸਬ ਕੂਰ ਕਜਿ ਦੂਰ ਦੂਰ ਭੂ ਬਨ ਮਾਹਿ ।
ਰਾਜ ਬਾਜ ਰਾਜ ਸਾਜ ਸਬ ਸਿਦਕ ਦੀਆ ਮਹਿ ਪਾਹਿ ।

ਸਾਖੀ ਪੂਰੀ ਹੂਈ ।੮੩। ਬੋਲੋ ਵਾਹਿਗੁਰੂ ਜੀ ।

## ਸਾਖੀ 84

ਏਕ ਬਾਰਿ ਗੁਰੂ ਜੀ ਪ੍ਰਭਾਤਿ ਇਸਨਾਨ ਕਰਿਕੇ ਬੈਠੇ ਥੇ । ਤਾਂ ਲੋਕ ਨਰ ਨਾਰੀ ਨਾਵਣ ਲਗੇ ਸਵੇਰੇ । ਤਬ ਸਿਖਾਂ ਪੁਛਿਆ ਜੀ ਪਾਤਿਸਾਹ ਕਾਤਕ ਮਾਘ ਦੇਖ ਕਰ ਲੋਗ ਨਾਂਵਦੇ ਹੈਨ ਸਵੇਰੇ । ਹੋਰ ਦਿਨ ਆਵਦੇ ਹੈਨ ਤਾਂ ਜਿਸ ਕਿਸੇ ਵੇਲੇ ਨਾਵਦੇ ਹੈਨ । ਇਹ ਕੀਕੂ ਬਾਤ ਹੈ । ਤਾਂ ਗੁਰੂ ਜੀ ਬੋਲੇ । ਭਾਈ ਜਗਤ ਤਮਾਸਾ ਹੈ ।

ਮਤਲਬ ਕੀ ਕਿਆ ਪ੍ਰੀਤਿ ਚਿਰ ਨਹੀ ਠਹਰਦੀ ।
ਦੂਧ ਦੇਤ ਜਾਂ ਧੇਨ ਦੇਵਤਾ ਮਿਹਰ ਦੀ ।
ਪੂਜਾ ਦੇਵੈ ਦੇਵਤਾ ਪ੍ਰੀਤ ਹੋ ਸਹਰ ਦੀ ਪੁਤ੍ਰ ਜਣੰਦੀ ।
ਨਾਰਿ ਘਰ ਭੀਤਰ ਭਾਂਵਦੀ ।
ਦਾਨ ਦੇਇ ਜਜਮਾਨ ਦਿਜ ਗਲ ਕਹਿ ਭਾਂਵਦੀ ।
ਮਾਲਕ ਦੇਵੈ ਖਾਨ ਤਾਂ ਚਾਕਰ ਚਾਂਦਨੀ ।
ਹੋ ਮਖਟੂ ਪੁਰਖ ਨਾਰਿ ਦਿਲ ਮਾਂਦਨੀ ।
ਦੇਖਾ ਦੇਖੀ ਰੀਤ ਸਬਹਨ ਮਨਿ ਆਂਵਦੀ ।
ਸਿਖੋ ਸਚੀ ਪ੍ਰੀਤਿ ਸਦਾ ਹੀ ਭਾਂਵਦੀ ।
ਭਾਈ ਮੇਰਾ ਸਿਖ ਸੁਨੋ ਸਭ ਕਾਮਦੀ ।
ਨਿਤ ਜਗ ਫਲ ਦਾਨ ਹੋਤ ਸਿਦਕ ਗੁਰ ਧਾਮ ਦੀ ।
ਪਹਰ ਰਾਤਿ (ਰਾਤ) ਇਸਨਾਨ ਸਦਾ ਕੀ ਥਾਂਵਦੀ ।
ਅਸਮੇਧ ਗੋ ਮੇਧ ਘਟੀ ਘਟ ਜਾਵਦੀ[1] ।
ਤੀਜੀ ਹੈ ਅਗਨ ਹੋਤ੍ਰ ਸੋਮ ਜੋਤ ਮਾਵਦੀ ।
ਸੁਵਰਨ ਚਾਂਦੀ ਅਦੁਧ ਤਾਂਬਾਂ ਦੇਹਿ ਸਾਮ ਦੀ ।

[1] ੬ ਪੋਥੀ 'ਜਾਂਵਦੀ'; ੫ ਪੋਥੀ 'ਜਾਵਦੀ'

ਰਸਮ ਦੇਖ ਜਲ ਦਾਨ ਪਾਪ ਨਹਿ ਜਾਮ ਦੀ ।
ਹੋਇ ਆਪਵਿਤ੍ਰ ਕਾਯਾ ਨਾਇ ਦੁਪਹਰ ਜੋ ।
ਤੀਜੈ ਮਲੇਛ ਸਨਾਨ ਚਤੁਰਥੇ ਕਹਿਰ (ਪਹਿਰ) ਜੋ ।
ਰਾਤ ਰਾਖਸੀ ਨਾਇ ਅਰਧ ਹੋਇ ਘਾਤਕੀ ।
ਹਿੰਸਾ ਸਬਕੀ ਪਾਪ ਜਲ ਕਾਲ ਨ ਜਾਤਿ ਕੀ ।
ਇਹੀ ਨੇਮ ਕੀ ਰੀਤ ਨਾਇ ਭਜ ਨਾਮ ਕੋ ।
ਹੂਆ ਜਗਤ ਤੇ ਪਾਰ ਸਚ ਬ੍ਰਿਤ ਅਰਾਮ ਕੋ ।
ਹੋਰ ਕਪਟ ਕੀ ਰੀਤ ਜੋ ਆਲ ਜੰਜਾਲ ਕੀ ।
ਅਰਘੇ ਕੁੰਡੀ ਜਾਲ ਨ ਨਾਮ ਸੰਭਾਲ ਕੀ ।
ਸਤਿਗੁਰ ਹੋਇ ਦਿਆਲ ਬ੍ਰਿਤਿ ਰਹਿ ਸਚ ਕੀ ।
ਸਚਾ ਜਗ ਬਿਓਹਾਰ ਤਜੈ ਸਬ ਕਚ ਕੀ ।
ਭਾਈ ਤਰਨਾ ਸੁਗਮ ਤਮਾਸਾ ਵਿਸਨ ਕਾ ।
ਰਹੈ ਕ੍ਰਿਆ ਮੈ ਧਿਆਨ ਦਾਸ ਨਹਿ ਸਿਸਨ ਕਾ ।
ਏਹ ਜੁਗਤਿ ਵਰਤਣੀ ਅਲਗ ਵਰਤਣਾ ।
ਜਗਤ ਕਾ ਮੇਲ ਪਰ ਕਾ ਦਿਲ ਪਰਚਣਾ ।
ਜਿਉ ਚੋਪੜ ਸਤਰੰਜ ਗੰਜਫਾ ਰਾਮ ਚੌਉਕ ।
ਲਾਭ ਨਾਹਿ ਕੁਛੁ ਰਿੰਚਤਿ ਉਹੀ ਏਹ ਮਨ ਕੇ ਸਓਕ ।

ਸਾਖੀ ਪੂਰੀ ਹੂਈ ।੮੪। ਬੋਲੋ ਵਾਹਿਗੁਰੂ ਜੀ ।

## ਸਾਖੀ 85

ਸੁਣ ਭਾਈ ਸਿਖਾ ਪ੍ਰੇਮ ਹੀ ਮੂਲ ਹੈ । ਸ੍ਵੈਯਾ ।

ਜਾਂ ਤਨ ਪ੍ਰੇਮ ਪ੍ਰਵਾਹ ਬਹੈ ਸੁਖਿ ਸੋ ਨਰ ਪਾਵਨ ਬੇਦ ਉਚਾਰੈ ।
ਕੰਚਨ ਕੱਸਿਪੁ ਪ੍ਰੇਮ ਬਿਨਾ ਖਯ ਨਰ ਹਰ ਸੁਤ ਹਿਤ ਕਢੇ ਪੁਧਾਰੈ ।
ਸਿਧ ਅਠਾਰਹਿ ਜਾਹਿ ਅਧੀਨ ਹੈ ਸਹਜ ਭੁਜਾ ਦਿਨ ਸੁਵਨ ਬਿਡਾਰੈ ।
ਬੇਦ ਉਚਾਰਤ ਬਿਸੂਵਾ ਪੁਤ੍ਰ ਹੀ ਪ੍ਰੇਮ ਬਿਨਾ ਮਰਿ ਲੋਕ ਸਿਧਾਰੈ ।੧।
ਪੁਲਕਤ ਗਾਤ ਅਨਾਹਦ ਬਾਤਿ ਸੁ ਭੂਲਨ ਆਨ ਕੇ ਚੇਤਹੁ ਪ੍ਰਾਨੀ ।
ਤੇਰੇ ਹੀ ਭੀਤਰ ਓਧਜ ਮਾਖਨ ਮੇਲ ਕੇ ਅੰਤਰਿ ਪਾਵਕ ਭਾਨੀ ।
ਏਕ ਹੀ ਭਾਸਤ ਸਾਂਤਿ ਕੋ ਰਾਖਤਿ ਤਿਉਂ ਤੁਹਿ ਅੰਤਰ ਚੇਤਨ ਪ੍ਰਾਨੀ ।
ਜਾਂ ਲਗ ਨੇਹ ਕੀ ਪਾਲ ਟੂਟੀ ਨਹਿ ਸਤਿ ਸਰੂਪ ਸਨੇਹ ਸਮਾਨੀ ।੨।

ਦੋਹਰਾ ॥ ਸਤਿ ਰੂਪ ਪਰਮਾਤ੍ਮਾ ਸਭਿ ਘਟਿ ਰਹਿਆ ਬਿਆਪ ।
ਜਿਨ ਜਾਨਾ ਤਾਕੋ ਅਨਦ ਔਰ ਨ ਜਾਨਤ ਆਪ ।੩।
ਸਤਿ ਸੁੰਨ ਚੇਤਨ ਅਮਲ ਸੁ ਪ੍ਰਕਾਸ ਅਬਿਨਾਸ ।

ਆਤਮ ਰਾਮ ਸਛੰਦ ਨਿਤ ਜਾਨਤ ਪੂਰਤ ਆਸ ।੪।
ਦੀਸਤ ਜਗ ਰਯੋ ਸਸੇ ਸਿੰਗ ਬੰਧਿਆ ਸੁਤ ਕਾ ਭਾਸ
ਗਗਨ ਸੁਵਨ ਬਾਰੂ ਸਨਿਗਧ ਭਿਉ ਝੂਠਾ ਅਭਾਸ ।੫।
ਬਿਸੰਭਰ ਪਿਆਰੇ ਸਿਖ ਮਮ ਤੁਹਿ ਆਸਾ ਸਭ ਪੂਰ ।
ਜੰਮਣ ਮਰਣਾ ਕਟੀਐ ਆਠ ਜਨਮ ਸਿਰ ਭੂਰ ।੬।
ਤਬ ਪੂਛੇ ਸਿਖ ਸੋਚ ਕੇ ਕਹੀਏ ਜਾਂਮਾ ਮੋਰ ।
ਸਿਖੀ ਮਾਂਗੋ ਗੁਰੂ ਢਿਗ ਰਹੁ ਦਾਸ ਹਉ ਤੋਰ ।੭।
ਬੋਲੇ ਸਤਿਗੁਰੂ ਸਾਹਿਬ ਸਿੰਘ ਸਹਜ ਕੀ ਕਰਨੀ ਸਾਚ ।
ਭੂਪ ਨਾਮਾ* ਪੜ ਕਰਿ ਰਹੈ ਸਿਖ ਮਮ ਰਾਚ ।੮।
ਗੁਰੂ ਨਾਨਕ ਅੰਗਦ ਗੁਰੂ ਅਮਰਦਾਸ ਭਲ ਤੇਜ ।
ਰਾਮਦਾਸ ਗੁਰੂ ਅਰਜਨਾ ਹਰਗੋਬਿੰਦ ਸੂਠ ਰੇਜ ।੯।
ਗੁਰੂ ਹਰਿਰਾਇ ਹਰਿਕ੍ਰਿਸਨ ਗੁਰੂ ਤੇਗ ਬਹਾਦਰ ਰੂਪ ।
ਤਾਕਾ ਸੁਤ ਦਸਵਾਂ ਗੁਰੂ ਤੋਹਿ ਦਿਖਾਵਾਂ ਗੂਪ ।੧੦।
ਦੇਹ ਛੋਰ ਪਹਰੇ ਅਵਰ ਤਬ ਹਮ ਤੁਮਰੇ ਪਾਸ ।
ਭਾਵੀ ਪੂਰਨ ਕਰਨ ਕੌ ਕਰਹੋ ਜਗਤ ਪ੍ਰਕਾਸ ।੧੧।
ਰਾਮ ਦਾਸ ਪੁਰ ਤੁਮੇ ਗੁਰੂਦਾਸ ਹੋ ਤੀਜ ।
ਮਿਲੈ ਸਲਾਹੀ ਹੋਹ ਤੁਮ ਬਾਤ ਬਨਾਵੈ ਚੀਤ ।੧੨।
ਰਾਮਦਾਸ ਪੁਰ ਜਨਮ ਧਰ ਉਨੀ ਸੈ ਕੇ ਮਾਂਝ ।
ਬਰਸ ਤ੍ਰਯੋਦਸ ਛਤ੍ਰ ਦੀ ਬਿਦਿਆ ਕਰਹੁ ਸਾਂਝ ।੧੩।
ਏਕਲ ਸੁਤ ਕੇ ਬੰਸ ਮੈ ਮਾਇ ਜਣੈ ਮੁਹ ਏਕ ।
ਅੰਸ ਹਮਾਰਾ ਦਹਰ ਅੰਸ ਜਨਮੈਗਾ ਸੁਖਲੇਕ ।੧੪।
ਖੋੜਸ ਬਰਸ ਕੋ ਹੋਇਕੈ ਜਨਮ ਲੀਆ ਪੰਜਾਬ ।
ਅਬਲ ਜੀਤੋ ਪਛਮਾਂਚੇ ਨਵ ਬਰਸ ਹਿਸਾਬ ।੧੫।
ਕਾਬਲ ਜੀਤਾ ਬਿਆਹ ਕਰਿ ਮੁਹ (ਮੂੰਹ) ਨ ਦਿਖਾਊ ਆਇ ।
ਮੇਰੇ ਦੁਸ਼ਮਨ ਸਬ ਹਨੋ ਦਿਲੀ ਬੈਠੋ ਆਇ[1] ।੧੬।
ਨਿਗਮ ਬੋਧ ਤੀਰਥ ਅਧਿਕ ਤਾਂ ਤੀਰਥ ਪਰਤਾਪ ।
ਦਿਲੀ ਦੇਹੀ ਡੋਰ ਕੇ ਜਰਮੇ ਮਾਂਝੇ ਬਾਪ ।੧੭।
ਬਡੇ ਜਤਨ ਤੇ ਬਿਆਹ ਤਿਸੂ ਬਿਛਰੀ ਲੇਵੋ ਮੇਲ ।
ਬਖਸੋਂ ਪਿਛਲੀ ਬਿਖਮਤਾਂ ਕਰਹੋ ਅਸੈ ਖੇਲ ।੧੮।

ਚੌਪਾਈ ॥ ਸਕਲਕਥਾ ਤੁਹਿ ਭਾਖ ਸੁਨਾਊ ਤੇਰੇ ਮਨ ਸੰਦੇਹ ਮਿਟਾਊ ।
ਗੁਰਬਖਸ਼ ਸਿੰਘ ਹੋ ਰਾਮ ਕੌਰ ਪੀਛੈ ਖਤ੍ਰੀ ਮੋਰ ।

---

[1] ੳ ਪੋਥੀ 'ਦਿਲੀ ਬੈਠ ਜਾਇ', ਅ ਪੋਥੀ 'ਦਿਲੀ ਬੈਠੇ ਆਇ' ।

ਦੂਜੇ ਜਲਮ ਕਾਸੀ ਮਰੇ ਆਵੈ ਮਮ ਜਨਮੈ ਕੌਰ ।
ਸਬਹਨ ਕਹੂ ਲੈ ਕਰਕੈ ਹੇਤ । ਭੋਗ ਭੂਗਵੋਂ ਰਹੋ ਸਚੇਤ ।
ਜੇ ਜੇ ਪੰਥ ਮ੍ਰਿਜਾਦੀ ਮੇਰਾ । ਤਿਨ ਕੋ ਜਮਪੁਰ ਕੀਨ ਨਿਹੋਰਾ ।
ਮਰੈ ਸਬੀ ਸਰਦਾਰੀ ਦਾਰ ।
ਜੇ ਜੇ ਮੁਸ ਮੁਸ ਬਾਂਧੈ ਰਾਰ ।
ਬਾਂਧੋਂ ਬਾਂਧ ਹਮਾਰਾ ਸਿਖ ।
ਕਰੈ ਕਰੋੜੀ ਧੀਰਜਲਿਖ ਜੋ ਅਮਾਨ ਧੁਰੀ ਜਲੀ ਮਾਂਝ ।
ਸਿੰਧ ਦੇਹਗਾ ਮੋਮਨ ਸਾਂਝ ।
ਤਬੈ ਪਹਾੜੀ ਮੇਰਾ ਸ਼ਤ੍ਰੂ ।
ਤੋੜ ਤਾੜ ਧਨ ਲੇਵਾ ਖਤ੍ਰੂ ।੧੯। ਦੋਹਰਾ[1] ।
ਸੰਬਤ ਹੋਗੁ ਸਤਾਨਵਾਂ ਨਵੋ ਹੂਆ ਕਛੁ ਕਾਲ ।
ਉਨੀ ਸੈ ਕੇ ਭੀਤਰੇ ਸੂਰਦਾਸ ਤਨਪਾਲ ।੨੦। ਚੋਪਈ[2]
ਠਾਰਾਂ ਭਗਤਿ ਆਹਿ ਅਵਤਾਰ ।
ਤਾਂ ਦਿਨ ਦਿਲੀ ਆਵਾਂ ਮਾਰ ।
ਮੇਰੀ ਸੰਗਤਿ ਸਿਖ ਦੁਖ ਪਾਵਾ ।
ਤਬੈ ਫਿਰੰਗੀ ਪ੍ਰਜਾ ਦੁਖਾਵਾ ।
ਰਾਜ ਰੀਤ ਮਮ ਪੰਥ ਨਿਵਾਰੈ ।
ਤਾਂ ਦਿਨ ਐਸੀ ਕਲਾ ਸਵਾਰੈ ।
ਜੁਧ ਹੀ ਬਿਨੁ ਕੁਛੁ ਥੋਰਾ ਜੁਧ ।
ਮੋਰਾ ਮੰਤ੍ਰ ਵਿਰੈਗਾ ਸੁਧ ।
ਬੇਰ ਦੇਸ ਕਰਿ ਜਾਂਹਿ ਫਿਰੰਗੀ ।
ਗਾਜੈਂਗੇ ਤਬ ਮੋਰ ਭੁਜੰਗੀ ।
ਬੋਲਾ ਸਿਖ ਭੁਜੰਗੀ ਨਾਮ ।
ਮੇਰੇ ਕੋ ਸਮਝਾਵੇ ਸਿਆਮ ।
ਹਸ ਬੋਲੇ ਹੋਇ ਆਪ ਦਿਆਲ ।
ਉਦੇ ਸਿੰਘ ਕੀ ਕਰਣੀ ਭਾਲ ।
ਕੇਸੋ ਦਾਸ ਵਿਪ੍ਰ ਕੀ ਵਰਤਣ ।
ਨਾਰਿ ਮਲੇਛੀ ਘਰ ਕੀ ਸਰਤਣ ।
ਗਨਕਾ ਮੁਸਲੀ ਸੇਵੈ ਸਿਰਦਾਰ ।
ਤਾਂ ਘਰ ਜਨਮੈ ਕਾਮ ਗੁਵਾਰ ।

[1] ੳ ਅਤੇ ਅ ਦੋਵਾਂ ਖਰੜਿਆਂ ਵਿਚ 'ਦੋਹਰਾ' ਸ਼ਬਦ ਨਹੀਂ ਮਿਲਦਾ ।
[2] ੳ ਅਤੇ ਅ ਦੋਵਾਂ ਖਰੜਿਆਂ ਵਿਚ 'ਚੌਪਈ' ਸ਼ਬਦ ਨਹੀਂ ਮਿਲਦਾ ।

ਜਾਰਣ ਕੇ ਸੁਤ ਹੋਇ ਭੁਜੰਗੀ ।
ਬੇਦ ਅਰਥ ਮੈਂ ਲਿਖਾ ਤੁਰੰਗੀ ।
ਜਿਉ ਅਸਤ੍ਰ ਤਿਉ ਹੋਵਗ ਬਲੀਆ ।
ਭਾਣਾ ਸੁਣੋ ਵਰਤੇ ਜਿਉ ਭਲੀਆ ।
ਨਾਰ ਫਰੰਗਣ ਭੋਗੈ ਸਿਖ ਏਕ ।
ਤਾਂ ਦਿਨ ਸਿੰਘ ਗਰਜ ਕਾ ਸੇਕ ।
ਸੁਨੋ ਬਾਤ ਸੁਭ ਵਰਤੈ ਜੋਈ ।
ਇਸ ਕਰਨੀ ਕੋ ਜਾਨੈ ਕੋਈ ।
ਗਿਆਨੀ ਧਿਆਨੀ ਗੁਣੀ ਧਨਾਢ ।
ਨਾਮ ਜਪਤ ਘਰ ਘੰਰ ਮੈਂ ਆਢ ।
ਕਾਂਸੀ ਮੈ ਅਰੁ ਨੁਰੰਗ ਪੁਰੇ ਹੀ ।
ਸਹਰ ਕੰਧਾਰੀ ਦਾਮ ਜੁਰੇ ਹੀ ।
ਸਬ ਖਰਚੈ ਹਮ ਧਰ ਅਵਤਾਰ ।
ਕਾਮ ਭੋਗ ਕਰਮ ਨਨ ਉਸਾਰ ।
ਰਹਤ ਹਮਾਰੀ ਐਸੀ ਹੋਗ ।
ਨਾਰੀ ਚਾਹਨ ਕਬਹੁ ਸੋਗ ।
ਜਾਨੈਗਾ ਮੂਹ ਕੋਈ ਭਾਈ[1] ।
ਮੇਰਾ ਸੁਤ ਇਕ ਪਾਟਲ ਜਾਇਆ ।
..........................
ਰਾਜਪੂਤ ਗੜ ਕਾਮ ਪੁਰ ਨਿਕਸਾ ਮਰ ਹੋ ਗੰਗ ।
ਸੋ ਮੇਰਾ ਹੁਇ[2] ਜਨਮ ਧਰ ਜੀਤੇ ਰਾਜ ਨਿਸੰਗ ।੨੨। ਚੁਪਾਈ[3] ।
ਮੇਰਾ ਚਾਕਰ ਜੀਤੇ ਕਾਂਸੀ !
ਰੁੱਦ੍ਰ ਸੇਵਕੀ ਬਾਛਾ ਰਾਸੀ ।
ਜੰਬਕ ਨਗਰ ਭੂਪ ਇਕ ਹੋਈ ।
ਮੇਰੇ ਸਿਖ ਸਮਾਲੈ ਸੋਈ ।
ਦਾਮ ਦੇਸ ਲੇਵਹਿਗੇ ਸਗਰੇ ।
ਪਰਬਤ ਮਾਂਹਿ ਖਾਲਸਾ ਮਗਰੇ ।
ਹਜਾਰ ਤੀਨ ਕੋਸ ਕੇ ਅੰਦਰ ।
ਘੁਮੇ ਖਾਲਸਾ ਪਾਵਤ ਦੂੰਦਰ ।
ਪੀਲੀ ਕੀਲੀ ਲਵੇ ਸਿਖ ।

---
[1]ੳ ਪੋਥੀ ਦਾ ਪਾਠ ਮੂਲ ਖਰੜੇ ਨਾਲ ਮਿਲਦਾ ਹੈ । ਅ ਪੋਥੀ 'ਜਬੈ ਬਾਤਿ ਐਸੀ ਬਨਿ ਆਈ' ਵਾਕ ਦਰਜ ਕੀਤਾ ਗਿਆ ਹੈ ।
[2]ੳ ਪੋਥੀ 'ਮੇਰਾ ਹੁਵੈ' ; ਅ ਪੋਥੀ 'ਮੇਰਾ ਹੁਇ'
[3]ੳ ਅਤੇ ਅ ਦੋਹਾਂ ਖਰੜਿਆਂ ਵਿਚ 'ਚੌਪਈ' ਸ਼ਬਦ ਨਹੀਂ ਮਿਲਦਾ ।

ਆਸ੍ਰਮ ਚਾਰ ਬਰਨ ਕੋ ਰਿਤੁ ।
ਇਤਹ ਐਰਾਨੀ ਸ਼ਹਿਰ ਕੰਧਾਰ ।
ਸੰਬਤ ਬੀਤੇ ਬਾਨਵੇ ਚਾਰ ।
ਸਤਾਨਵੈ ਫੌਜ ਪੂਰਬੀ ਜਾਗੈ ।
ਗੂਜਰ ਸੂਰਜ ਨਾਮ ਬਿਰਾਜੈ ।
ਮੇਰੇ ਘਰ ਚਾਕਰ ਦੂਰਰੰਗੀ ।
ਗਿਲਜੇ ਮੁਸਲੇ ਡੋਗਰ ਫਿਰੰਗੀ ।
ਖਤ੍ਰੀ ਸਿੰਘ ਵਿਪ੍ਰ ਇਕ ਮੇਰਾ ।
ਦਇਆ ਸਿੰਘ ਜਨਮੈ ਗਾ ਫੇਰਾ ।
ਰਾਜ ਠਹਰਾਊ ਉਨੀ ਪੂਰਾ ।
ਕਿਲਕਪੁਰੀ ਫਿਰ ਜਾਊ ਤੂਰਾ ।
ਜਨਮ ਭੂਮ ਮੇਰੇ ਹੋ ਪਟਣਾ ।
ਦੇਖੋਗਾ ਹਉ ਜਿਉਂ ਰਾਤੀ ਸੁਪਨਾ ।
ਕਾਹੂ ਦੇਸ ਦਾਮ ਲੈ ਭੇਟਾ ।
ਕਾਹੂ ਲਿਆਊ ਰਾਜ ਸਮੇਟਾ ।
ਗੁਰੂ ਨਾਨਕ ਜੀ ਜਹਾਂ ਵੈ ਗਏ ।
ਕਰੀ ਫਕੀਰੀ ਦੇਸਨ ਵਏ ।
ਸੋ ਸੋ ਦੇਸ ਰਾਜ ਧਰਿ ਜੀਤੋ ।
ਵਧੇ ਖਾਲਸਾ ਲੋਗ ਪ੍ਰਤੀਤੋ ।
ਮੇਰਾ ਰੂਪ ਲਖੈ ਨ ਕਾਹੂ ਮੋਹ ਦਿਖਾਊ ਰਵਿ ਜਿਉ ਗਹੂ ।
ਝੰਡ ਝੰਡ ਸੂਜਾ ਸੁਖ ਨਾਮਾ ।
ਸਿੰਘ ਨਾਮ ਦਾਨਾ ਬੁਧ ਸਾਮਾ ।
ਸੁਧ ਸਾਹਬ ਨੁਰੰਗ ਸਿੰਘ ਏਹੀ ।
ਪਾਟਲ ਨਗਰ ਜਨਮੈ ਸੁ ਸਨੇਹੀ ।
ਕਹੂ ਕਹਾ ਲਗ ਆਗਲ ਬਾਤ ।
ਸਬ ਸਿਖਨ ਕੋ ਭਲੀ ਸੁਹਾਤ ।
ਤੁਰਕ ਚਾਕਰਾ ਮੇਰਾ ਬਾਲ ।
ਜੀਤੈ ਪਸਚਮ ਮਮ ਹੋਇ ਚਾਲ ।
ਯਾ ਬਿਧ ਭੂਪ ਨਾਮ ਪੜ ਮੇਰਾ ।
ਤੇਰਾ ਦੇਹ ਸੁਧ ਨਿਸ ਸਾਂਝ ਸਵੇਰਾ ।
ਜੋ ਕੋ ਸਿਖ ਪੜੇ ਉਠ ਪ੍ਰਾਤ ਕਲਿ ਕੇ ਦੋਖ ਨ ਬਿਆਪੈ ਤਾਤ ।
ਜਾਂਹਿ ਆਪਨੇ ਡੇਰੇ ਸਿਖ । ਤੋਕੋ ਦੀਸੈ ਭੂਤ ਭਵਿਖ ।

ਸਕਲ ਸਿਧ ਹੋਵੈ ਤੁਹਿ ਕਾਮ ।
ਹਮਰਾ ਦਰਸ਼ਨ ਤੁਮ ਹੋ ਆਮ ।

ਸਾਖੀ ਪੂਰੀ ਹੋਈ ।੮੫। ਬੋਲੋ ਵਾਹਗੁਰੂ ਜੀ ।

## ਸਾਖੀ 86

ਤਾਂ ਭਲਕ ਹੋਇਆ ਸਵੇਰੇ ਬੈਠੇ ਸਤਿਗੁਰ ਤਾਂ ਮੈਨੂੰ ਕਹਿਆ ਜਲ ਲਿਆਇ ਕੈ । ਚਾਰ ਘੜੀਆਂ ਦਿਨ ਚੜ੍ਹੇ ਸਿਖ ਉਜੈਨੀ ਨੋ ਲਿਆਵੀ ਬੋਲਾਹੀ । ਮੈ ਤਾਂ ਤਿਵਹੀ ਕਰੀ[1] ਸਾਹਿਬ ਸਿੰਘ ਲਿਖ ਤੂੰ ਤਾਂ । ਤਾ ਮੈਂ ਬੁਲਾਇਆ ਲਿਆਇਆ ਸਿਖ ਬੇਟੇ ਸੁਧੇ ਹਜਾਰ ਰੁਪਏ ਸਾਹ ਜਹਾਨੀ ਭੇਟ ਧਰਿ ਖੁਸੀ ਲਧੀ ਖੁਸੀ ਹੂਆ । ਉਸ ਕੀ ਜਨਾਨੀਆ ਸਿਖਣੀਆਂ । ਸਬ ਉਰਤਾ ਥੀ ਸੰਗ ਪੰਜ ਅੰਦਰ ਮਹਲੇ ਕੀ ਪੂਜਾ ਦਈ ਖੁਸ਼ੀ । ਚਲਦੀ ਬੇਰ ਗੁਰੂ ਜੀ ਹਜੂਰ ਮਦਨਵੰਤੀ ਸਿਰ ਚਰਨਾ ਪਰ ਧਰਾ । ਧਗ ਪਰ ਆਂਝੂ ਪਈਆਂ ਗੁਰੂ ਕੇ ਚਰਨ ਹਟਾਇ ਰਹੇ ਪਰ ਉਹ ਅਗਾੜੀ ਹੋਂਦੀ ਗਈ । ਹਸ ਕੇ ਬੋਲੇ ਅਬ ਕਿਕੂੰ ਤੂੰ ਨਾ ਸੋਚ ਗੁਰੂ ਕਾ ਘਰ ਦੇਂਦਾ ਹੈ ਲੈਂਦਾ ਨਾਹੀ । ਤੇਰਾ ਪੁਤ੍ਰ ਸਾਡਾ ਟਹਲੀਆ ਹੋਵੇਗਾ । ਅਗਲੈ ਜਨਮ । ਹੁਣ ਤੈਨੂੰ ਦਿਤਾ ਸਾਬਤ ਹੂਆ । ਗੋਰਖ ਜਾਂਣੈ ਤੂੰ ਜਾਣ । ਤਾਂ ਬੋਲੀ ਮੋਹਨ ਹੋਇ । ਗੁਰੂ ਕੇ ਬੋਲੇ ਉਸਨ ਕੇ ਗੁਰ ਬਖਸ ਸਿੰਘ ਦੀ ਰੰਨੇ । ਪਛਤਾਵੇਗੀ ਪੁਤ੍ਰ ਨੂੰ ਸੁਭਾਵ ਤੇਰਾ ਪੁਰਖ ਦਾ ਜਾਮਾ ਤੀਵੀਂ ਦਾ । ਤਾਂ ਹਸੀ ਰਾਜੀ ਹੂਈ । ਮੋਦਨੀ ਦੂਜੀ ਮਥਾ ਟੇਕਿਆ ਤਾਂ ਗੁਰੂ ਕੇ ਚੁਪਕਾ ਹੀ ਰਹੇ । ਸਿਰ ਹਿਲਾਇਆ ਸਬ ਮਥਾ ਟੇਕ ਕੇ ਵਿਦਾ ਹੂਈਆਂ । ਤਾਂ ਪੀਛੈ ਤੇ ਗੁਰੂ ਜੀ ਹਸਨ ਲਗੇ । ਖੁਸੀ ਦੇਖ ਕੇ ਮੈ ਪੁਛਿਆ ਜੀ ਪਾਤਿਸਾਹ ਹੁਕਮ ਕਿੰਕੂ । ਤਾਂ ਬਚਨ ਹੂਆ ਮਦਨਾ ਸਿਖਣੀ ਲੜਕੇ[2] ਤੇਰੀ ਸਿਖਣੀ ਹੋਇਗੀ । ਜੁਵਾਲਾ ਲਗ ਰਾਜ ਦੀਆ । ਜੀਵਣਾ ਥੋਰਾ ਸੁਨ ਨੀਂਗ੍ਰਾ ਤੂੰ ਸਦਣ ਗਇਆ ਅਤੇ ਸ਼ੋਣੀ ਦੇਖ ਲੋਭਾ । ਗੁਰੂ ਕਿਆ ਮੈਨੂੰ ਨ ਬਖਸੀ ਤੂੰ ਕਿਆ ਭੁਲਾ-ਹੁਣ ਤਾਂ ਬਖਸੀ ਗੁਰਬਖਸ ਸਿੰਘ ਹੋਵੇਗਾ । ਦੂਜੀ ਲੜਕੇ ਕੀ ਸਿਖਣੀ ਧੀਰਜ ਵਾਲੀ ਛੁਹੀ ਹਮਾਰੇ ਪਗ ਨਾਲ । ਹਮ ਨਾ ਬੋਲੇ ਆਦਰ ਦੀਆ । ਪਰ ਏਹ ਮੁਸਲੀ ਸੇਵਿਆ (ਵੇਸਵਾ) ਹੋਗ । ਕਰਤਾਰ ਕੀ ਨੇਤ । ਪਰ ਸਿਦਕ ਕਾ ਫਲ ਰਣ ਸਿੰਘ ਕੇਸੋ ਦਾਸ ਅੰਗੀਕਾਰ ਕਰੈਗਾ† ਫੇਰ ਹਿੰਦਵਾਣੀ ਜਨਮੈਗੀ ਰਜਪੂਤਣੀ ਸਿਖ ਮੇਰਾ ਏਕ ਹੀ ਜਨਮ ਮੈ ਕੇਸੋ ਬਿਪ੍ਰ ਨੋ ਬਖਸ਼ੀ ਹੁਣ ਬਸ ਪੁਛੀ ਨਹੀ । ਅਵਰ ਖਿਆਲ ਦਾ ਵੇਲਾ ਹੈ ਤਾਂ ਮੈ ਨਾ ਬੋਲਾ । ਸਾਖੀ ਪੂਰੀ ਹੋਈ । ੮੬ । ਬੋਲੋ ਵਾਹਿਗੁਰੂ ਜੀ ।

## ਸਾਖੀ 87

ਰਾਤਿ ਨੋ ਗੁਰੂ ਜੀ ਸੋਏ । ਸਵੇਰੇ ਪੰਡਤ ਬੁਲਾਏ ਅਤੇ ਕਵੀਸਰ ਕੁਵਰ ਬਲਭ ਗੁਣੀਆ ਸੁਖੀਆ ਅਵਰ ਸਬ ਬੁਲਾਇ ਪੂਛ ਸੁਨਾਇਆ । ਭਾਈ ਸੁਣੀਓ ਏਹ ਸੁਪਨਾ ਕਿਥੇ

---

[1] ੳ ਪੋਥੀ 'ਤਾਂ ਮੈ ਵਹੀ ਕਹੀ' ; ਅ ਪੋਥੀ 'ਤਾਂ ਮੈ ਤਿਵ ਹੀ ਕਰੀ'

[2] ੳ ਪੋਥੀ ਦਾ ਪਾਠ ਮੂਲ ਖਰੜੇ ਨਾਲ ਨਹੀਂ ਮਿਲਦਾ ਹੈ ; ਅ ਪੋਥੀ 'ਮਦਨ ਸਿੰਘ ਦੀ ਸਿਖਣੀ ਲੜਕੇ'

ਤੇ ਆਂਵਦਾ ਹੈਗਾ । ਤੁਸੀ ਸਿਆਣੇ ਹੋ ਚੰਦ ਵਿਚ ਕਾਲਖ ਕਿਉਂ ਲਗੀ । ਅਤੇ ਪਗ ਗੋਡੇ ਪਰ ਕਿਉਂ ਧਰਦੇ ਹੈਨ । ਚੀਤੇ ਪਿਛੋਂ ਥੁਕਦੇ ਕਿਉਂ ਹੈ । ਰੁਕ ਬਿਗੈਰ ਬੋਲਦੇ ਕਿਉਂ । ਆਟੇ ਕੀ ਤਵਨ ਕੀ ਪਿਛਾੜੀ ਆਟਾ ਕਿਉਂ ਜੋੜਦੇ ਹੈਨ । ਕਮਾਨ ਕਿਉਂ ਟੰਕਾਰਦੇ ਹੈਨ । ਅਤੇ ਤਿਮਾਕੂ ਕਿਉਂ ਛੂਹਦੇ ਹੈਨ । ਅਤੇ ਦੁਆਦਸੀ ਨੋ ਕਿਉਂ ਕਥਾ ਹਰ ਕੀ ਨਹੀ ਪੜਦੇ । ਏਹ ਸੁਨ ਕੇ ਕੁਵਰ ਕਹਿਆ । ਦੋਹਰਾ[1] ।

ਖਾਇ ਸਕਲ ਰਸ ਅੰਨ ਤੇ ਦਪਟੇ ਨਾਰੀ ਭਾਗ ।
ਘੁਰਮ ਨੀਦ ਪਛੈ ਪਚੇ ਜੀਵ ਕਲਾ ਛਕਿ ਦਾਬ[2] ।੧।
ਫੁਰੇ ਸੁਫਨ ਸਭ ਜੰਤ ਗੋ ਨਰ ਕੋ ਸਾਚਾ ਝੂਠ ।
ਇਤਨੀ ਬੂਝੀ ਗਿਆਨ ਤੇ ਤਾਂ ਪਰ ਤੁਮਹੀ ਸੂਝ ।੨।
ਬਲੱਬ ਕਾਲਸ ਪਾਪ ਫਲ ਲਗੋ ਤੁਮ ਪਤਨੀ ਪ੍ਰੀਤਿ ।
ਚੰਦ ਉਠਾਇ ਰਿਖ ਨਾਣ ਚਉ ਕਾਸੀ ਬਸਤ ਮੀਤ ।੩।
ਗੁਣੀਆਂ ਜਾਨੂੰ ਜਾਂਨਵੀ ਸੁਧ ਠਉਰ ਵਰ ਈਸ।
ਮੀਤ ਭਾਗ ਸਣਨਾਗਤੀ ਗੋਡ ਲਾਗ ਸੁਖ ਸੀਸ ।੪।
ਸੁਖੀ ਤੰਤ੍ਰ ਮੰਤ੍ਰ ਕੋ ਨਾਸ ਕਰਨ ਕੇ ਹੇਤ ।
ਥੂਕ ਕੀਏ ਹਤ ਹੋਤ ਹੈ ਜਾਤੇ ਕੀ ਨਾ ਚੇਤ ।੫।
ਗੁਰਦਾਸ ਦਾਸ ਪਗ ਸਤਿਗੁਰੂ ਅਹੰ ਮਿਟੈ ਤੁਮ ਸਰਨ ।
ਤਵਨ ਕ੍ਰਿਪਾ ਬਿਨ ਅਹੰਮਤੀ ਬੋਲ ਪ੍ਰੀਤ ਕੀ ਹਰਨ ।੬।
ਸੈਨਪਤਿ ਕਹਤਾ ਇਹੀ ਪ੍ਰਥਮ ਬਰਤੀ ਜਾਨ ।
ਗਣਪਤਿ ਆਦਿ ਮਨਾਈਏ ਆਦਿ ਤਵਨ ਕੀ ਕਾਨ ।੭।
ਸੁਖਾ ਸਿੰਘ ਟੰਕਾਰ ਕੀ ਸਤ੍ਰਨ ਦੀਉ ਵਿਗਾਰ[3] ।
ਹੈ ਬਲ ਬਿਦਿਆ ਜਾਸ ਕੈ ਆਵੈ ਮਮ ਢਿਗ ਸਾਰ ।੮।

---

[1]ੳ ਅਤੇ ਅ ਦੋਵਾਂ ਖਰੜਿਆਂ ਵਿਚ 'ਦੋਹਰਾ' ਸ਼ਬਦ ਨਹੀਂ ਮਿਲਦਾ ।

[2]ਖਰੜਾ ਨੰਬਰ **1595** (ਅ ਪੋਥੀ) ਵਿਚ ਅੰਤਰ ਹੈ ਅਤੇ ਇਹ ਸਾਖੀ ਮੂਲ ਖਰੜੇ ਅਤੇ 'ੳ' ਪੋਥੀ ਨਾਲ ਨਹੀਂ ਮਿਲਦੀ । ਇਸ ਸਾਖੀ ਦੀ ਵੰਨਗੀ ਨਿਮਨ ਲਿਖਤ ਦਿੱਤੀ ਹੈ :—'ਘੁਰ ਮੁਨੀਦ ਪੀਛੇ ਪਚੇ ਜੀਵ ਕਲਾ ਛੁਮ......ਵਧੈ ਗੋ ਤੁਰਕ ਪਠਾਣਾ ਸ਼ਾਖਾ ਬਧੈ ਪੰਥ ਪਰ ਧਰਮ ਨਹਿਯਾ ਬਿਧਿ ਕਲਕਾ ਧਰਮ । ਵਰਤੇ ਸਗਲ ਜਹਾਨ ਮੈ ਵਿਰਲਾ ਜਾਨੈ ਮਰਮ । ਕਰਤਾਰ ਦਾ ਹੁਕਮ ਹੁਆ ਹਮੈ ਤਬ ਕਲ ਜੋਰੇ ਹਾਥ । ਰਾਜਤੁ ਮਾਂਗ ਲੇ ਰਹਮ ਹਮੈ-ਪੰਥ ਕੇ ਸਾਥ ਜਗਨ ਨਾਥ ਦੀ ਨੀਰਵਰ ਮੁਹਿ ਦੁਆਕਾ ਮੈ ਰਨ ਛੋਰਾ । ਕਾਂਸੀ ਵਿਸ਼ੂ ਨਾਥ ਮੈ ਕੁਰ ਮੈ ਧਰਮ ਨਿਵੇਰਾ । ਤੈ ਸਭੁ ਮੁ ਮੁਹਿ ਰਖੀ ਉਸ ਕਲ ਕਰੇਗਾ ਕਾਜ । ਸਕਲ ਲੋਕ ਮੈ ਜਾਨੀਓ ਮਰੋ ਤੁਮਾਰਾ ਰਾਜ । ਤਬ ਹਮ ਐਸੇ ਕਹਿਆ ਤਿਹ ਕੋ ਕਰਨੀ ਸਿਧ ਬੇਲਾ ਕਰਨੀ ਨਾਹਿ ਕੋ ਕਰੋ ਨਾਮ ਕੀ ਬ੍ਰਿਧ । ਕਲਾ ਭਰਾਵੋ ਬਾਪ ਸੁਤ ਨਾਰ ਪੁਰਖ ਕਾ ਜੁਧ । ਭੈਨ ਮਾਇ ਕੋ ਛੋਰ ਕੈ ਗੇਹਨ ਪਾਇ ਨ ਸੁਧ । ਸੁਤ ਨਾਰੀ ਸਸ਼ਗ ਭਜੈ ਸਾਸੂਭ ਜੈ ਜਮਾਤ ।

[3]ੳ ਪੋਥੀ 'ਬਿੰਗਰ' ; ਅ ਪੋਥੀ 'ਵਿਗਾਰ'

ਕਲੂਆ ਤੁਰਕਨ ਰਾਜ ਜਬ ਰਹਾ ਭੂਮ ਪਰ ਛਾਇ ।
ਜੂਠ ਖਾਇ ਜਪ ਮੰਤ੍ਰ ਬਲ ਹਿੰਦੂ ਕੋ ਛਪਜਾਇ ।੯।
ਸਕਲ ਪਾਪ ਜੋ ਭੂਮ ਕੇ ਹਰਿ ਪੈ ਗਏ ਫਰਿਆਦ ।
ਕਲਿ ਮੈ ਤੁਮਰੀ ਮਹਿ ਹਨਨ ਹਰਿ ਕਹਿ ਸੁਤ ਕਥ ਦਾਦ ।੧੦।
ਨਾਨਕ ਜਾਂ ਤੁਮ ਦਿਆਲ ਹੋਇ ਸਕਲ ਦੋਖ ਮਿਟ ਜਾਇ ।
ਸੰਕਰ ਬਿਦਰ ਦਾਰਦ ਬਿਪ੍ਰ ਅਜ ਮਿਲ ਕੁਬਜ ਭਿਲਾਇ ।੧੧।
ਚੁਪ ਹੂਏ ਸਬ ਗੁਰ ਕਹੈ ਲੜਕੇ ਗੁਰਬਖਸ ਸਿੰਘ
ਤੂੰ ਕਿਉਂ ਬੋਲਤ ਨਾਹਿ ਅਬ ਕਹਨੀ ਹੋਗ ਮਮ ਸਿੰਘ ।੧੨।
ਤਾਂ ਮੈ ਬੋਲਾ ਸਮਝਕੈ ਮਨ ਪਰਚਾ ਤੁਮ ਚਰਨ ।
ਜੰਤੀ ਕੇ ਕਿਆ ਬਸ ਸਹੀ ਕਰਤਾ ਤੁਮਰੀ ਸਰਨ ।੧੩।
ਆਠ ਪਹਰ ਕੀ ਚੇਸਟਾ ਰੈਨ ਸਮਰ ਪੋ ਧਿਆਨ ।
ਨਥ ਹਮਾਰੀ ਹਥ ਕਰ ਤੁਮਰੋ ਹਮਰਾ ਗਿਆਨ ।੧੪।
ਸੁਨੋ ਸਾਹਿਬ ਸਿੰਘ ਸੁਨ ਹਸੇ ਤਬ ਹੌ ਕਹਾ ਕਰ ਜੋਰ ।
ਹਟ ਉਤ੍ਰ ਆਪ ਨਾਲ ਮੁਖ ਕਹੀਏ ਸੰਗਤ ਤੋਰ ।

ਸਾਖੀ ਪੂਰੀ ਹੋਈ ।੮੭। ਬੋਲੋ ਵਾਹਗੁਰੂ ਜੀ ।

## ਸਾਖੀ 88

ਦੋਹਰਾ ॥ ਬੋਲੇ ਤਬ ਪ੍ਰਭ ਦਿਆਲ ਹੋਇ ਜਨਮ ਜੋਨਿ ਭ੍ਰਮ ਜੀਵ ।
ਨਿੰਦ੍ਰਾ ਵਸ ਏਕਾਂਤ ਚਿਤਲਖੇ ਭ੍ਰਮੇ ਸੁਪਨੀਵ ।੧।
ਤਾਰਾ ਗੁਰ ਪਤਨੀ ਭੁਗੀ ਚੰਦ ਕਾਲਖਾ ਦੇਖ ।
ਪਰਨਾਰੀ ਪਰਸਨ ਅਘੀ ਲੋਗ ਦਿਖਾਇਓ ਲੇਖ ।੨।
ਰਾਮ ਲਖਨ ਮ੍ਰਿਗਿ ਆ ਗਏ ਵਿਛਰੇ ਦੋਨੋ ਭ੍ਰਾਤ ।
ਨਿਸ ਗੋਡੇ ਪਗੜੀ ਧਰੀ ਮਿਤ੍ਰ ਕਹਾਨੀ ਬਾਤ ।੩।
ਭਿਆਨ ਮਿਲੈ ਪਰਚਾ ਪਗੜ ਵਰ ਦੀਨਾ ਤਬ ਏਹ ।
ਗੋਡੇ ਪਰ ਦਸਤਾਰ ਫਲ ਪਾਵੈ ਨਿਰ ਦੁਖ ਏਹ ।੪।
ਭੂਤ ਜਾਤਿ ਭੂਪਰ ਜਿਤੇ ਮੂਤ੍ਰ ਦੋਖ ਮਿਟਵਾਇ ।
ਥੂਕ ਦੀਏ ਸੁਧ ਕਾਇ ਹੁਇ ਪੀਛੇ ਸਹੀ ਬਨਾਇ ।੫।
ਪਾਪ ਗ੍ਰਸੈ ਜਬ ਆਨਕੈ ਤ੍ਰਿਸ ਕਰੈ ਬਿਧ ਆਨ ।
ਬਿਨਾ ਬੁਲਾਏ ਬੋਲੀਏ ਜਾ ਬਿਧ ਭੜੀ ਨ ਮਾਨ ।੬।
ਆਦਿ ਅੰਤ ਗ੍ਰਹੀ ਦੇਵ ਪਿਤ੍ਰ ਹਿਤ ਦੇਨ ।
ਬੇਦ ਉਕਤਿ ਤੇ ਧਰਮਵਾਨ ਏਕ ਪਿਛਾੜੀ ਲੇਨ ।੭।
ਸਗਨ ਹੋਹਿ ਸਬ ਸੂਰਮੇ ਦੇਵ ਦਾਹ ਨੈ ਹੋਇ ।
ਰਨ ਸ਼ਤ੍ਰੂਨ ਕੇ ਸਮਨੈ (ਸਾਮ੍ਹਨੇ) ਕਰੇ ਟੰਕਾਰੀ ਕੋਹਿ ।੮।

ਅਜਮੇਰ ਸਾਹ ਕੀ ਕੰਨਕਾ ਉੱਛ ਬ੍ਰਿਤ ਦਿਸ ਮਾਂਡ ।
ਪਕੜ ਸੁਵਾਵੈ ਰੈਨ ਕੋ ਮੰਤ੍ਰ ਕੋਟ ਬਚ ਰਾਂਡ ।੯।
ਪੀਰ ਮਲੇਛੀ ਬੈਠਕੈ ਕਰਿ ਆਦਰ ਬੈਠਾਇ ।
ਤਮਕ ਤਮਾਕੁ ਸਭਾ ਸਭ ਪੀਵਤ ਦੀਨ ਅਣਾਇ ।੧੦।
ਅਤਿ ਪਵਿਤ੍ਰ ਸੁਵਨ ਗੜ ਬਿਪ੍ਰ ਹਾਇ ਪਿਵਾਇ ।
ਰੈਨ ਅਮੰਤ੍ਰ ਕੋਟ ਖਿਸ ਮਿਲੀ ਮਲੇਛੀ ਧਾਇ ।੧੧।
ਤਾਂ ਰਿਖ ਸੁਤ ਗੋਪਦ ਸੁਵਨ ਦੀਨਾ ਸ੍ਰਾਪ ਬਨਾਇ ।
ਮਰਨ ਕਾਲ ਨਭ ਸਬਦ ਹੁਇਓ ਕਰੂਨੀ ਤਜ ਜਾਇ ।੧੨।
ਸਗਲ ਪਾਪ ਜੇ ਭੂਮ ਮੈ ਬਸੈ ਆਇ ਪਦ ਮਾਂਝ ।
ਸ੍ਰੋਤਾ ਬਕਤਾ ਕੋ ਲਗੈ ਕਥੈ ਨ ਪੂਜ ਕਰਾਂਜ ।੧੩।
ਅਨ ਧਿਆਇ ਨ ਬਿਦਿਆ ਘੁਖੈ ਸੋ ਬਾਦੀ ਜਗ ਮਾਹਿ ।
ਦਾਰਿਦ ਆਰਬਲ ਨਾਸ ਹੋਇ ਅਪਦ ਇਹ ਉਹ ਆਹ ।੧੪।
ਰਜ ਨਾਰੀ ਤਿਆਗਨ ਬਨੈ ਤਜੈ ਰਾਂਡ ਕਾ ਭੋਗ ।
ਬਿਰਗ ਬਿਆਹੀ ਅਰੁਚ ਤ੍ਰਿਯ ਤਿਆਗੈ ਕੁਲ ਅਰਰੋਗ ।੧੫।
ਸੋਚ ਸੇਖ ਜਲ ਅਸੁਚ ਹੋਇ ਨਿਗੁਰੇ ਕਰ ਅਪਵਿਤ ।
ਸ੍ਵਾਨ ਸ਼ੁਪਚ ਜੂਠ ਅਲਪ ਘਟ ਬੰਧਾ ਜਲ ਅਸਿਤ ।੧੬।
ਐਸੇ ਬੇਦ ਪੁਰਾਨ ਸੁਚ ਸੰਕਰ ਮਲਨਨ ਜੋਗ ।
ਸੋਤਾ ਸੁਨਿ ਨਾਰਕ ਪਸੂ ਹਾਨ ਕੁਲੀਨੀ ਜੋਗ ।੧੭।
ਪੰਥ ਰਚਾ ਮੈ ਧਰਮ ਹਿਤ ਪੂਜਾ ਦਾਨ ਨ ਖਾਇ ।
ਲੋਭ ਬੰਧ ਮਾਨਤ ਨਹੀ ਸੂਕਰ ਜੋਨੀ ਜਾਇ ।੧੮।
ਦਿਵਸ ਰੈਨ ਗੁਰ ਚਰਨ ਭਜ ਕੁਲ ਕੀ ਕਰਹੈ ਕਾਰ ।
ਪਾਪ ਬਡਾਰੈ ਸਿਖ ਮਮ ਸਾਖੀ ਸੁਨ ਉਪਕਾਰ ।

ਸਾਖੀ ਪੂਰੀ ਹੂਈ ।੮੮। ਬੋਲੋ ਵਾਹਿਗੁਰੂ ਜੀ ।

## ਸਾਖੀ 89

ਦੋਹਰਾ ॥ ਏਕ ਬੇਰ ਗੁਰੂ ਆਗਿਆ ਜਨਮ ਹੂਆ ਫਤੇ ਸਿੰਘ ।
ਸੁਨਿ ਸਤਿਗੁਰ ਬੋਲਤ ਭਏ ਭਲੀ ਭਈ ਸੁਖ ਸਿੰਧ ।੧।
ਤਾਂ ਦਿਨ ਬੋਲੇ ਮੁਸਕ ਮੁਹਿ ਅਬ ਨਹਿ ਦੂਜੀ ਵਾਰ ।
ਸਬ ਪੂਛੇ ਸੁਨੀਏ ਪ੍ਰਭੂ ਖੋਲ ਹੁਕਮ ਕਹੁ ਸਾਰ ।੨।
ਭਗਵਾਨ ਸਿੰਘ ਹੋਇ ਜਾਨੀਓ ਪੀਛੇ ਹੁਇ ਕ੍ਰੂ ਮੱਧ ।
ਪੰਥ ਨੇਮ ਸੰਜਮ ਧਰੈ ਕਰੈ ਹੁਕਮ ਸੁਖ ਸੁਧ ।੩।
ਹਮਰੇ ਦੇਖਤ ਇਹ ਕਰੈ ਹੁਕਮ ਖਾਲਸਾ ਮਾਨ ।
ਹਮ ਭੀ ਬਪੁ ਧਾਰੈ ਅਵਰੁ ਕਥੇ ਫਿਰੰਗੀ ਹਾਨ* ।੪।

ਨਾਰਿ ਫਿਰੰਗਣ ਸਿਖ ਮਮ ਘਰ ਮੈ ਲੈਵੈ ਰਾਖ ।
ਧਰਮ ਮਲੇਛੀ ਵਧੈਗੋ ਤੁਰਕ ਪਠਾਣੀ ਸਾਖ ।੫।
ਬਧੈ ਪੰਥ ਪਰਧਰਮ ਨਹਿ ਯਾ ਬਿਧ ਕਲਿ ਕਾ ਧਰਮ ।
ਵਰਤੈ ਸਕਲ ਜਹਾਨ ਮੈ ਵਿਰਲਾ ਜਾਨੈ ਮਰਮ ।੬।
ਕਰਤਾ ਹੁਕਮ ਹੂਆ ਹਮੈ ਤਬ ਕਲਿ ਜੋਰੇ ਹਾਥ ।
ਰਾਜ ਤੁਮਾਰਾ ਬੇਰ ਹਮ ਹਮੈ ਪੰਥ ਕੈ ਸਾਥ ।੭।
ਜਗਨ ਨਾਥ ਦੀ ਠਉਰ ਮੁਹਿ ਦੁਆਰਕਾ ਮੈ ਰਨ ਛੋਰ ।
ਕਾਸੀ ਵਿਸ੍ਵਾਨਾਥ ਹੈ ਕੂਰਮੈ ਧਰਮ ਨਿਵੇਰ ।੮।
ਤੈਸੇ ਤੁਮ ਮੁਹ ਰਾਖੀਓ ਸਕਲ ਕਰੌਗਾ ਕਾਜ ।
ਸਗੁਲ ਲੋਗ ਮੈ ਜਾਨੀਓ ਮੋਰ ਤੁਮਰਾ ਰਾਜ ।੯।
ਤਬ ਹਮ ਐਸੇ ਕਹਿਆ ਤਿਹ ਤੁਮਕੋ ਕਹਨੀ ਸਿਧ ।
ਬੋਲਾ ਕਰਨੀ ਨਾਹਿ ਕੋ ਕਰੋ ਨਾਮ ਕੀ ਬ੍ਰਿਧ ।੧੦।
ਕਲਾ ਕਰਾਵੇ ਬਾਪ ਸੁਤ ਨਾਰਿ ਪੁਰਖ ਕਾ ਜੁਧ ।
ਭੈਨ ਮਾਇ ਕੋ ਛੋਡ ਕੈ ਗੇਹਨ ਪਾਲੈ ਸੁਧ ।੧੧।
ਸੁਤ ਨਾਰੀ ਸਸੁਰਾ ਭਜੈ ਸਾਸੂ ਭਜੈ ਜਮਾਤ ।
ਦਾਸ ਭਜੈ ਭੂਪਤਿ ਯੁ ਵਤਿ ਬਿਪ੍ਰਨ ਉਪਜੈ ਸਾਤਿ ।੧੨।
ਸੂਦ ਨੇਵਦਾ ਜੇਵਦੇ ਬਿਪ੍ਰ ਦੇਹ ਧ੍ਰਿਗ ਕਾਰ ।
ਉਪਕਾਰੀ ਸੁਝੈ ਨਹੀ ਬਹੁਤ ਬਧੈ ਬਿਕਾਰ ।੧੩।
ਪੁਤ੍ਰ ਜਨੈ ਨਾਰੀ ਭਲੈ ਕੰਨਿਆ ਜਨਨੀ ਦੂਰ ।
ਪੁਤ੍ਰ ਸਮਝਾਵੈ ਬਾਪੁ ਕੋ ਨੁਹ ਕਹ ਸਾਸੂ ਕੂਰ ।੧੪।
ਸਿਖ ਉਪਦੇਸੇ ਗੁਰੂ ਕੋ ਅੰਨ ਅਪਵਿਤ੍ਰ ਖਾਹਿ ।
ਨਾਣ ਤਜੈ ਕਾਯਾ ਦੁਖੀ ਖਾਵੇ ਰੁਚਿ ਬਹੁ ਭਾਇ ।੧੫।
ਪ੍ਰੀਤ ਥੋਰ ਖੁਸ ਮਤ ਬਚਨ ਉਦਰ ਭਰਨ ਕੇ ਕਾਜ ।
ਨਾਰੀ ਮਿਲਨਾ ਭੋਗਵਿ ਗ੍ਰਹ ਗ੍ਰਹ ਜਜੀਏ ਸਾਜ ।੧੬।
ਬੇਦ ਬੇਚ ਬੇਦ ਤੇ ਧਰ ਭੂਮ ਬਿਚੰਤੇ ਛਤ੍ਰ ।
ਘਰ ਬੇਚੈ ਬਨੀਏ ਸਕਲ ਸੂਦ੍ਰ ਬੇਚਤੇ ਪੁਤ੍ਰ ।੧੭।
ਭੂਖੇ ਮਰਤੇ ਕਾਮ ਬਿਨ ਭਗਵਾ ਕਰਹੈ ਭੇਖ
ਜਟਾ ਬਾਂਧਿ ਕਰਤੇ ਸੁਰਸ ਮ੍ਰਿਗਛਾਲ ਖੜਾਵਾ ਏਕ ।੧੮।
ਲੋਗਨ ਕੋ ਐਸੇ ਕਹੈ ਸੰਤ ਸੰਗ ਹੋ ਭਾਗ ।
ਆਪ ਨਰਕ ਅਵਰੁਨ ਨਰਕ ਕਰਨੀ ਬਨੈ ਨ ਲਾਗ ।੧੯।
ਲੋਗਨ ਕੋ ਐਸੇ ਠਗੇ ਕਥੇ ਗਿਆਨ ਕੀ ਬਾਤ ।
ਸਿਰ ਧੁਨ ਨੈਨਨਿ ਜਲ ਸ੍ਰਵਤਿ ਕਪਟੀ ਅਧਿਕ ਸੁਹਾਤ ।੨੦।

ਗਰਭ ਗਿਰਾਵੈ ਰੰਡਿਕਾ ਸੁਭਗਾ ਹੋ ਨ ਗਰਭ ।
ਜਹਾਂ ਚਾਹ ਤਹਾਂ ਬਿਘਨ ਬਹੁ ਬਿਨਾ ਚਾਹ ਹੋਇ ਕਾਮ ।
ਮਿਤ੍ਰ ਬਨੈ ਅਤਿ ਸਤ੍ਰਤਾ ਸਤ੍ਰ ਮੀਤ ਕਾ ਕਾਮ ।
ਸੁਨ ਬੋਲੈ ਕੌਤਕ ਭਲੈ ਤੂ ਤਾਂ ਨਟ ਜਿਉ ਪੰਥ ।
ਨਾਮ ਦਾਨ ਹੁਇ ਪੰਥ ਮੈ ਕਰੀਓ ਅਪਨੀ ਸੰਥ ।

ਸਾਖੀ ਪੂਰੀ ਹੋਈ ।੮੯। ਬੋਲੋ ਵਾਹਿਗੁਰੂ ਜੀ ।

## ਸਾਖੀ 90

ਦੋਹਰਾ ॥ ਤਬ ਬੋਲੇ ਸਤਿਗੁਰ ਸਹੀ ਸੁਨੈ ਸੁਨਾਵੋ ਉਦਾਤ ।
ਹਮ ਹਮਰੇ ਸੰਗਤਿ ਭਗਤਿ ਕਹਾਂ ਤੁਮਾਰੀ ਬਾਤ ।੧।
ਕਲਿਜੁਗ ਬੋਲ ਸੁਨਾਇਆ ਸੁਨੋ ਹਮਾਰੀ ਖਯਾਤ ।
ਕਥਾ ਸੁਨਾਵੋ ਆਦਿ ਕੀ ਮਤਿ ਕਰੀਓ ਵਿਖਯਾਤ ।੨।
ਕਲ ਨਾਮ (ਕਲਨਾਮਾ) ਗੁਰਬਖਸ ਸਿੰਘ ਦੀਨਾ ਤੋਕੋ ਏਹ ।
ਸਤਿਗੁਰ ਆਪਿ ਸੁਨਾਇਆ ਸਾਚ ਸੁਨਾਭੋ ਤੋਹ ।੩।
ਕਲਜੁਗ ਕਹਨਾ ਆਦਿ ਮੈਂ ਬ੍ਰਹਮ ਜਨਤਾ ਕੀਨ ।
ਕਹੈ ਸਬੈ ਹਮ ਹੈ ਅਧਿਕ ਹੰਕਾਰੀ ਲਖ ਲੀਣ ।੪।
ਤਬ ਬ੍ਰਹਮ ਸਮਝਾਇਓ ਤੁਮਰਾ ਨਿਆਇ ਸਮਾਜ ।
ਕਹਿ ਸਮਾਧ ਕਰਿ ਮੌਨ ਹੁਇ ਚਿਤਰਾ ਪੁਰਖ ਜੁ ਰਾਜ ।੫।
ਏਕ ਖਰਾ ਦੂਜਾ ਹੂਆ ਤੀਜਾ ਚੌਥਾ ਸੂਠ ।
ਪ੍ਰਥਮ ਜਨਮ ਕੌ ਸਉਪ ਕਰਿ ਨੀਤ ਪੜਾਈ ਗੂਠ ।੬।
ਪੂਛਾਂ ਦੁਹਿਣ ਕਿਉ ਵਰਤਣੀ ਪੁਤ੍ਰ ਕਰੇਗਾ ਜਾਇ ।
ਸੋਈ ਹਾਂਕਹੁ ਮੋਹ ਢਿਗ ਹੁਕਮ ਰਾਜ ਮੁਹਿਦਾਇ ।੭।
ਸਤਿ ਕਹਾ ਤਬ ਪੁਰਖ ਨੇ ਦੇਸ ਦੇਸ ਦਿਓ ਬਾਂਟ ।
ਜਿਸੈ ਦੇਸ ਤਾਂਕਾ ਲਿਖੂ ਪਾਪ ਪੁੰਨ ਕੀ ਸਾਂਟ ।੮।
ਤਪਸਤ ਜੱਗ ਅਰਚਨਾ ਲੋਗ ਕਰਾਊ ਰੋਜ ।
ਬ੍ਰਾਹਮਣ ਬ੍ਰਹਮ ਪਰਾਯਣੀ ਊਚਾ ਬਨਬਸ ਜੋਜ ।੯।
ਬੀਉ ਫਲਾਉ ਸੋ ਬੇਰ ਉਮਰ ਲਾਖ ਇਕ ਬਰਖ ।
ਸਸਤ੍ਰ ਧਰਮ ਛਤ੍ਰੀ ਕਰੋ ਮੰਨਯਾ ਵਿਹਾਰੀ ਵੇਸ ।
ਤੀਨ ਬੇਦ ਤੀਨੋ ਬਰਨ ਸਬਨ ਖਿਲਾਊ ਐਸ ।
ਦੂਜਾ ਬੋਲਾ ਪਿਤਾ ਜੀ ਸਸਤ੍ਰ ਧਰਮ ਮੂਹ ਖੂਬ ।
ਸਬੈ ਚਲਾਊ ਰੀਤ ਮੈ ਦੇਊ ਸੇਵਾ ਹੂਬ ।
ਜਗ ਕਰਾਂਊ ਅਰਥ ਸੰਚ ਪਾਪ ਮਿਟਾਊ ਲੋਗ ।
ਸਵਰਗ ਲੋਗ ਲਗ ਕਰਮਠੀ ਦਸ ਬੇਈਲੇ ਭੋਗ ।
ਦਸ ਸਹਸੀ ਜੀਵੈ ਸਕਲ ਪਾਪ ਡਰਨ ਸਬ ਆਹਿ ।

ਬਡੋ ਭ੍ਰਾਂਤਿ ਤੇ ਉਠ ਦਸ ਧਰਮ ਚਲਾਊ ਰਾਹਿ ।
ਚੁਪ ਹੋਏ ਤੀਜਾ ਕਹੈ ਅਰਚਾ ਘਰ ਕੀ ਵੰਡ ।
ਸਹਸ ਜੀਵਨ ਚਾਰ ਬੀਜ ਆਧਾ ਪੰਨ ਅਘ ਖੰਡ ।
ਅਧਿਕ ਬਿੱਪ੍ਰ ਅਰ ਛਤ੍ਰ ਕੀ ਵਣਜ ਕਰੈ ਜਨ ਆਪ ।
ਰਾਜਾ ਕੋ ਗੁਰ ਮਾਨਕੈ ਨਿਆਇ ਕਰਾਵੈ ਜਾਪ ।
ਚੁਪ ਹੂਆ ਚਪ ਚਤੁਰ ਥਾ ਬ੍ਰਹਮਾ ਕਹੈ ਤੂੰ ਬੋਲ ।
ਤਬ ਹਸ ਕਰ ਜੋਰੇ ਨਮ੍ਰ ਆਦਿ ਸਤੁ ਤੁਮਰੀ ਕੋਲ ।
ਹਸ ਕਰ ਬ੍ਰਹਮਾ ਬੋਲਿਆ ਪੁਤ੍ਰ ਪਛਾੜੀ ਮੋਰ ।
ਤੇਰੀ ਇਛਿਆ ਹੋਇ ਜੋ ਸੋ ਮੇਰੇ ਮਨ ਲੋਰ ।
ਕਹੁ ਤੋ ਹਉ ਕਹਨੈ ਲਗਾ ਜਨ ਘਰੁ ਪੁੰਨ ਅਰੁ ਪਾਪ ।
ਆਪ ਕਰੈ ਭੁਗਵੈ ਅਪਨਿ ਸੌ ਵਰਖੀ ਦੋ ਬੀ ਜਾਪ ।
ਬਹੁ ਪੁਤ੍ਰ ਬਹੁ ਬਾਸਨਾ ਇਛਿਆ ਸਿਛਿਆ ਸਾਹ ।
ਸੂਦ੍ਰ ਰਾਜ ਘਰ ਹੀ ਅਰਲ ਬੇਦ ਜਾਪ ਹਰਿ ਧਾਰ ।
ਭਗਤਿ ਕਰੈ ਪਾਪੀ ਤਰੈ ਨਰ ਨਾਰੀ ਦਿਸ ਸੂਦ ।
ਨੀਚ ਬਾਲ ਜਵਨੀ ਤਰਕ ਸੰਕਰ ਆਸ੍ਰਮ ਖੂਦ ।
ਨਾਮ ਬਿਨਾਂ ਦੰਡੋ ਸਕਲ ਨਰਕ ਸੁਰਗ ਮਮ ਰਾਜ ।
ਭੂਹੀ ਦੋਨੋ ਗਤਿ ਰਦੇ ਜੋਨੀ ਅਰਥ ਸਮਾਜ ।
ਏਹ ਭਾਵਨੀ ਪੂਰਨ ਕਰੋ ਤਬ ਜਾਵੋਗਾ ਖੂਬ ।
ਏਕ ਤੁਮਾਰਾ ਦੰਡ ਸਹੁ ਔਰ ਨ ਜਾਨਹੁ ਦੂਬ (ਦੂਜ) ।

ਸਾਖੀ ਪੂਰੀ ਹੋਈ ।੯੦। ਬੋਲੋ ਵਾਹਿਗੁਰੂ ਜੀ ।

## ਸਾਖੀ 91

ਦੋਹਰਾ ॥ ਏਕ ਬੇਰਿ ਸਤਿਗੁਰ ਕਹੈ ਬ੍ਰਹਮਾ ਕਹਤ ਸੁਹਾਤ ।
ਸੁਨਸੁਤ ਭੂਮੀ ਜਾਈਓ ਧਰਮਕਰਮ ਵਿਖਯਾਤ ।੧।
ਸੁਨ ਕਲਿਜੁਗ ਮੇਰਾ ਹੁਕਮ ਤੂ ਮੇਰਾ ਅਗਿਆਰ (ਆਗਿਆਕਾਰ) ।
ਸਭ ਮੰਤ੍ਰ ਤੁਹਿ ਰਾਜ ਰਚ ਨਾਮ ਮੰਤ੍ਰ ਸਿਧ ਸਾਰ ।੨।
ਔਰ ਜੁਗਨ ਮੈ ਆਸਰਾ ਬਹੁਤ ਜੱਗ ਤਪ ਅਰਚ ।
ਰਾਮ ਨਾਮ ਜਪ ਰਸਨ ਸੁਆਸ ਕਲਿ ਮੈ ਕਾਰਜ ਸਰਚ ।੩।
ਤੇਰਾ ਰਾਜ ਹੁਇ ਪੁਤ੍ਰ ਜਬ ਸਬ ਦੇਵਨ ਦੇਊ ਵਰਜ ।
ਜਿਉਂ ਇਛਾ ਤਿਉ ਵਰਤੀਏ ਨਾਮ ਮਹਾਤਮ ਗਰਜ ।੪।
ਭਲਾ ਤੁਮਰਾ ਰਾਜ ਹੁਇ ਸਕਲ ਸਿਧ ਤੁਹਿ ਵਾਰ ।
ਥੋੜੀ ਕਰਨੀ ਫਲ ਅਧਿਕ ਤੀਨ ਰਾਖੀਉ ਸਾਰ ।੫।
ਪਰ ਅੰਸੀ ਪਰ ਨਾਰਿ ਤਜ ਨਾਮ ਸਰਾਹੈ ਸੁਵਾਸ ।
ਹਰਿ ਭਜੁ ਹਰਿ ਚਿਤ ਹੇਤ ਹਰਿ ਹਰਿ ਸਿਦਕੀ ਕੁਲ ਆਸ ।੬।

ਦੇਹ ਅੰਤ ਬੀ ਹਰਿ ਭਜੈ ਤਉਭੀ ਹੁਇ ਨਿਸਤਾਰ ।
ਐਸੇ ਹਰਿ ਕੋ ਨਿਤ ਭਜੁ ਭਵਜਲ ਉਤਰੈ ਪਾਰ ।੭।
ਬ੍ਰਹਮ ਪ੍ਰਾਯਨ ਹੋਇ ਕੈ ਤਨ ਮਹਿ ਅਰਧ ਪੈ ਜੋਇ ।
ਤਾਂ ਕਾ ਬੀ ਤੂੰ ਭੀ ਕਰੀ ਇਹੀ ਹਮਾਰੀ ਖੋਇ ।੮।
ਅਵਰ ਟੇਕ ਤਜ ਆਸਰਾ ਏਕ ਨਾਮ ਕਾ ਪ੍ਰੇਮ ।
ਤੀਨ ਲੋਕ ਕੋ ਬੇਧਕੈ ਜਾਇ ਸਾਜ ਜੀ ਖੇਮ ।੯।
ਅਪਨੀ ਨਾਰੀ ਸਚ ਬਿਤੁ ਖਾਜਾ ਅਖਾਜੀ ਬ੍ਰਿਤ ।
ਸੋਇ ਸੰਤਾਗੁਰ ਮਾਨੀਓ ਕਲਿ ਪ੍ਰਤੁ ਸਤ ਚਿਤ ।੧੦।
ਸਤਿ ਜੁਗ ਮੇਰੇ ਸਿਰ ਵਸੇ ਭੁਜਾ ਵਸੇ ਤ੍ਰਿਤੇਯ ।
ਦੁਆਪੁਰ ਬਸੀਓ ਜੰਘ ਮਮ ਤੂੰ ਚਰਨ ਨ ਕੋ ਸੇਯ ।੧੧।
ਅੰਗ ਅੰਗਕੀ ਮੁਕਤਿ ਇਹ ਬੇਦ ਮਾਂਝ ਲਿਖੁ ਦੀਨ ।
ਸੋਈ ਸਾਚੀ ਭਲੀ ਹੈ ਸਕਲ ਸਮਾਲਾ ਕੀਨ ।੧੨।
ਅਪਨੇ ਅਪਨੇ ਰਾਜ ਕਰਿ ਆਇਓ ਮਮ ਤੁਮ ਧਾਮ ।
ਕਰਿ ਕਰ ਕਰਨੀ ਕਲਸ ਲਗ ਮਿਲੀਓ ਅੰਗ ਅਰਾਮ ।੧੩।
ਬ੍ਰਹਮ ਵਾਕ ਕਹੀ ਸੰਘਿਤਾ ਪਰਾ ਪਸੰਤੀ ਜਾਪ ।
ਮੱਧਮਾ ਵੈਖਰੀ ਜਾਪ ਰਸ ਚਾਰ ਦੇਵ ਅਸ ਬਾਪ ।੧੪।
ਨਰਾਇਨ ਦੇਵ ਹੈ ਪਰਾ ਕਾ ਨਰ ਪਸੰਤੀ ਇਸਟ ।
ਵਾਂਗ ਦੇਵੀ ਮੱਧਮਾ ਵਸੈ ਵਿਆਸ ਵੈਖਰੀ ਸਿਸਟ ।੧੫।
ਸੁਆਸ ਠਰਾਵੈ ਨਾਭ ਘਰ ਉਠੇ ਤਰੰਗੀ ਤੇਜ ।
ਨਾਮ ਭਜਨ ਕੀ ਜ਼ਾਤ ਇਹ ਮਥੁਰਾ ਬਖਸੀ ਮੌਜ ।੧੬।
ਕਹਿ ਕਰਿ ਸੁਨਿ ਤੂੰ ਸਾਹਬ ਸਿੰਘ ਚੁਪ ਕੀਨੀ ਕਲਿਰੰਮ ।
ਏਹ ਸਾਖੀ ਸਤਿਗੁਰ ਦਿਈ ਪੜਤ ਸੁਨਤਿ ਸੁਖ ਸੰਮ ।

ਸਾਖੀ ਪੂਰੀ ਹੋਈ ।੯੧। ਬੋਲੋ ਵਾਹਿਗੁਰੂ ਜੀ ਸਹਾਇ ।

## ਸਾਖੀ 92

ਦੋਹਰਾ ॥

ਏਕ ਸਮੈ ਗੁਰ ਮੌਜ ਮੈਂ ਬੈਠੇ ਸਿਖ ਸਮਾਜ ।
ਕਰਨੀ ਕਹਿਗੁਰ ਦੀਆ ਹਸ ਪ੍ਰਛਤ ਸਭ ਕੋ ਲਾਜ ।੧।
ਏਕ ਬੇਰ ਗੁਰੂ ਜੀ ਕਹਿਆ ਗੁਰ ਅਰਜਨ ਕੀ ਕਹਤ ।
ਸੁਖਮਨੀ ਮਹਿਮਾ ਭਲੀ ਕਲ ਜਪ ਕੀ ਕਹਣੀ ਮਹਤ ।੨।

ਏਕ ਸਮੈ ਸ੍ਰੀ ਗੁਰੂ ਅਰਜਨ ਜੀ ਕੇ ਹਜ਼ੂਰ ਕੀ ਖਯਾਤ ਪਿੰਡੀ ਲਾਲ ਨੰਦ ਲਾਲ ਜੀ ਪੁਛਿਆ ਜਾ ਲਗੇ ਗੁਰੂ ਜੀ ਕਹਨ ਤਾਂ ਸਿਖ ਨੰਦ ਸਿੰਘ ਹਜ਼ੂਰ ਪੂਛਣ ਵਾਸਤੇ ਸੁਨਾਇਆ । ਜੀ ਸਚੇ ਪਾਤਿਸਾਹ ਅਚਰਜ ਦੇਖਿਆ ਹੈ । ਇਕ ਸਿਖ ਨੂੰ ਸਰਾਇ ਵਿਚੋਂ

ਦੇਇ[1] ਲਗਾ ਹੈ ਦੇਖਿਆ। ਇਤਨੇ ਪ੍ਰਸਤਾਵ ਮਾਹਿ ਗੁਰੂ ਕੇ ਹਜ਼ੂਰ ਬ੍ਰਿਜ ਲਾਲ ਪਾਂਡਾ, ਨਿਹਾਲ ਚੰਦ ਬਿਧੀ ਚੰਦ, ਖਾਨ ਚੰਦ, ਸੁਖਦੇਵ ਪੰਡਤ ਮਾਨ ਦਾਸ ਬੈਰਾਗੀ। ਮਦਨ ਗਿਰ, ਆਲਮ ਸਾਹੇ, ਹੁਸੈਨ ਅਲੀ, ਬ੍ਰਿਖਾ, ਸੁਖਾ, ਸੁਣੀਆ, ਗੁਨਾ ਗੁਰੂ ਜੀ ਕੇ ਪਰਚਣੀਏ ਆਇ ਪਹੁੰਚੇ। ਜਾਂ ਮਥਾ ਟੇਕ ਚੁਕੇ। ਤਾਂ ਪਿਛੋ ਭਾਈ ਸਦੂ ਮਦੂ ਭਾਈ ਕੇ ਹਜ਼ੂਰ ਕੀਰਤਨ ਕੇ ਸਮੇ ਬਚਨ ਹੋਇਆ ਭਾਈ ਸਿਖ ਜਪ ਜੀ ਨਾ ਪੜ੍ਹਦਾ ਹੋਵੈਗਾ ਤਾਂ ਸਿਖਾਂ ਪੁਛਿਆ ਜੀ ਜਪੁ ਮੈ ਮੁਕਤਿ ਅਥਵਾ ਸਰੀਰ ਕੀ ਰਛਿਆ। ਬਚਨ ਹੋਇਆ ਅੰਮ੍ਰਿਤ ਫਲ ਅਮਰ ਭੀ ਕਰੇ। ਭੁਖ ਤ੍ਰਿਖਾ ਭੀ ਦੂਰ ਕਰੇ। ਫੇਰ ਬ੍ਰਿਜ ਰਾਜ ਪਾਂਡੇ ਬੇਨਤੀ ਕਰੀ ਸਚੇ ਪਾਤਿਸਾਹਿ ਮੇਰੀ ਬਾਤ ਸੁਨਣੀ। ਇਕ ਦਿਨ ਸੁਪਨੇ ਵਿਚ ਮੈ ਗੁਰੂ ਨਾਨਕ ਜੀ ਕਾ ਦਰਸਨ ਕੀਆ। ਉਹਾਂ ਜੀ ਅਜਾਣਾ ਕੇ ਜਾਣ ਮੇ ਭੀ ਜਪੁਜੀ ਕਾ ਪ੍ਰਮਾਰਥ ਸੁਣਿਆ ਆਹਾ। ਜੀ ਮੈਂ ਭੀ ਸਲੋਕ ਸੁਣਾਵਾਂ ਆਹਾ। ਤਾਂ ਬਚਨ ਹੋਇਆ ਭਾਈ ਸੁਣਾਇ ਤੂੰ ਭੀ ਪ੍ਰਤੀਤ ਵਾਲਾ ਗੁਰੂ ਕੇ ਘਰ ਕਾ ਪੰਡਿਤ ਹੈਗਾ। ਤਾਂ ਬ੍ਰਹਮਣ ਬੋਲਿਆ ਅਸੀਰ ਬਚਨ ਪੜਿਆ।......ਤਬ ਬ੍ਰਿਜ ਲਾਲ ਪੜਿਆ ਤਬ ਬੋਲਿਆ। ਸੰਗਤਿ ਸਾਥ ਗੁਰੂ ਨਾਨਕ ਜੀ[2]। ਅਰਜਨ ਜੀ ਸੁਪਨੇ ਮਾਂਝ ਦੇਖੇ ਤਬ ਸੁਣਾਂ ਸੋ ਸੁਣਾਵੈ ਮੋਖਯੇ ਪ੍ਰਯਾਣੇ ਗੁਣ ਦ੍ਰਬਯ ਲਾਭੇ ਧਰਮੇ ਵਿਰਕਤੋ ਸੁਰ ਸੇਵਨੇ। ਯੋਖਤਿ ਸੁਦਾ ਸੇ ਸਤ ਪੁਤ੍ਰ ਯਾਨੇ ਸੰਗ੍ਰਹ ਸਭਾਵੇ ਰਿਸਟੋ ਪਰਮਦੇ ਮਨੋ ਨਿਰੋਧੇ ਯੁਧਿਸਤ ਪਰਗ੍ਰਿਹੇ ਧਰਮ ਚ ਨੀਤੋ ਦਾਨੇ ਗੁਣਾ ਕਰੇ। ਏਤੇ ਖੁਰਯਾਤ ਸਤਿਨਾਮ ਬਾਣ ਮੋਕਾਰਮਾਦੋ ਕਲਿ ਸੁਦਧਾਨਾ।੨। ਪੀਛੇ ਪੁਛਣ ਲਗਾ ਸਿਖਿਆ ਸੁਪਨ। ਸਲੋਕ ਭਾਵਾਰਥ ਸਮਝਾਵੋ। ਤਾਂ ਬਚਨ ਹੋਇਆ

ਭਾਈ ਏਹ ਜਪੁਜੀ ਕਾ ਮਾਨਸੀ ਪਰਮ ਮੰਤ੍ਰ ਕਾ ਅਰਥ ਹੈਗਾ। ੴ ਸਤਿਨਾਮ ਪੰਜੀ ਅਛਰ ਪੜੇ ਤਾਂ ਤਤ੍ਰ ਦੋਖ ਵਾਤ ਪਿੱਤ ਕਫ ਨਾਸ ਕਰੇ। ਮੁਕਤਿ ਹੋਇ ਅਵਗਤ ਨਾਸ ਹੋਇਗੀ। ਜੋ ਭੋਜਨ ਉਪ੍ਰ ਪੜੇ ਰਿਧ ਵਧੇ ਅੰਨ ਪਚੇ। ਕਾਲ ਰਹਤ ਹੋਇ ਧਨ ਕੇ ਲਾਭ ਮੇ ਧਰਮ ਮੈਂ। ਉਦਾਸੀ ਮੈਂ ਦੇਵਤਾ ਕੀ ਪੂਜਾ ਮੈਂ। ਅਰ ਨਾਰੀ ਸੁਤ ਮੈ ਬਾਦਿ ਮੈਂ ਮੋਹਨੀ ਲਿਖੈ ਦਸ ਸਹੰਸ੍ਰ ਪੜੇ। ਗੁਰੂ ਅਗੇ ਮਥਾ ਨਿਵਾਵੈ। ਪ੍ਰਤੀਤ ਕਰੇ ਦਸਵੰਧ ਦੇਵੈ। ਗੁਰੂ ਕਾ ਸਿਖ। ਚਲਨ ਸਮੈ ਸੰਗ੍ਰਹ ਮੈ ਦਾਨ ਲੈਨ ਦੇਨ। ਅਤੀ ਸੁਭਾਵ ਕੀ ਪਲਟ ਮੈਂ ਭੂਤ ਡਾਕਨੀ ਕੀ ਦ੍ਰਿਸਟ ਮੈ ਪੜੈ। ਸੁਪਨੇ ਗੁਰੂ ਅਰਜਨ ਜੀ ਕਾ ਵਾਕ ਪਾਤਿਸਾਹੀ ਦਸ ਲਿਖਾਇਆ ਸੋ ਲਿਖਾ ਆਗੇ ਬਚਨ ਲਿਖਾਰੀ ਲਿਖਾ ਸਾਹਬ ਸਿੰਘ ਬਚਨ ਗੁਰੂ ਜੀ ਕਾ। ਦੋਹਰਾ[3]।

ਚਲਨ ਸਮੈ ਸੰਗ੍ਰਹਨ ਮੈ ਦਾਨ ਲੇਨ ਦੇਨ।
ਅਤਿ ਸੁਭਾਵ ਕੀ ਪਲਟ ਮੈ ਭੂਤ ਡਾਕਨੀ ਕਾ ਸੇਨ।੧।
ਮਨ ਜੀਤਨ ਜੁਧ ਮੈ ਧਰੇ ਰਾਜ ਕਾਜ ਸੁਖਵਾਹ।
ਮਿਲਨੇ ਗਿਲਨੇ ਬੰਧ ਮੈ ਰਾਜ ਜੋਅ ਉਤਸਾਹ।੨।

---

[1]ੳ ਪੋਥੀ 'ਦੇਵ' ; ਅ ਪੋਥੀ 'ਦੇਇ'
[2]ੳ ਪੋਥੀ 'ਕੀ' ; ਅ ਪੋਥੀ 'ਜੀ'
[3]ੳ ਪੋਥੀ ਵਿਚ 'ਦੋਹਰਾ' ਸ਼ਬਦ ਨਹੀਂ ਮਿਲਦਾ।

ਇਨ ਕਾਰਜ ਕੀ ਅਟਕ ਮੈ ਪਾਚ ਪਚੀਸਾ ਜਾਪ ।
ਛਤੀ ਅਠਤੀ ਜਾਪ ਕਰ ਲਖ ਅਰਧ ਤੇ ਲਾਪ ।੩।
ਪੰਜ ਅਖਰ ਅਥਵਾ ਪੰਜੀ[1] ਅਥਵਾ ਛਤੀ ।
ਵਾ ਅਠਤੀ ਸਬ ਕੇ ਬਰੋਬਰ ਜਪੁ ਹਜਾਰ ਅਖਰਾਂ ਜੇ ਕਰਣ ।
ਕਰੇ ਹੋਮ ਗੁਰੁ ਮੰਤ੍ਰ ਕੋ ਗੁਰੂ ਰਾਜ ਕੀ ਖਯਾਤ ।
ਕਾਰਜ ਹੋਇ ਬੰਧਨ ਤੁਟੈ ਸ੍ਰੀ ਮੁਖ ਗੁਰ ਪ੍ਰਤਾਪ ।੪।
ਬ੍ਰਹਮਣ ਵਿਦਯ ਯੁਤ ਜਪੋ ਏਕ ਭਾਗ ਦੋਇ ਮੁੜ ।
ਛਤ੍ਰੀ ਤ੍ਰਯ ਸੂਦ੍ਰ ਚਤੁਰ ਸਾਢੇ ਤ੍ਰਯ ਵਿਸ ਗੁੜ ।੧੦।੨੦।੩੦।੪੦।
ਗਿਆਨੀ ਧਿਆਨੀ ਜੋਗ ਧਰਮ ਕਰਮੀ ਸੁਕ੍ਰਤੀ ਮਧਯਾ ।
ਉਤ ਨਾਹੀਂ ਲਿਖਿਆ ਸਹੀ ਜੋ ਗੁਰ ਸੁਧਾ ਸਿਖ ।
ਗੁਰ ਪ੍ਰਸਾਦਿ ਲਗ ਮੁਕਤਿ ਮੈ ਪਾਂਚ ਗਿਆਨ ਮੈ ਜੋਗ ।
ਹਿਰਦੇ ਸੋਧਨ ਸੰਗ੍ਰਹ ਮੈ ਪੰਜੀ[2] ਲਗ ਸੰਜੋਗ ।
ਪ੍ਰਥਮੈ ਏਹ ਹੋਮ ਮਾਰਜਨ ਵਿਧ ਲਿਖਯਤੇ ।

(1) ੴਕਾਰ, ਯਨਮ: ਸਤਯਾਯ ਨਮ: (2) ਤਰਾਗਾਯਨਮ: (3) ਨਰਾਯਣਾਯਨਮ : (4) ਮਖਾਯਨਮ: (5) ਕਰਤ੍ਰੇਨਮ: (6) ਰਖਤੇਨਮ: (7) ਤਾਰਕਾਯਨਮ: (8) ਪੁਰਖੋਤਮਾਯਨਮ: (9) ਹੁਕਮਾਕਰਤਯੇਨਮ: (10) ਖਾਤਮੇਯਨਮ: (11) ਨਿਰਜਨਾਯਨਮ: (12) ਰਥਾਂਗਾਤ ਨਮੋਮ: (13) ਭਵਾਤਕਾਯਨਮ: (14) ਉਤਮਯ ਸਸੇਨਮ: (15) ਨਿਤਯ ਪਾਯਨਮ: (16) ਰਜਾਤ ਮੇਨਮ. (17) ਬੈਕੰਠਾਯਜਨ: (18) ਰਾਮਾਯਨਮ (19) ਅਖਰਾਰੂਪਾ ਯਨਮ: (20) ਕਾਲਾਯਨਸ: (21) ਲਖਮੀਪਤਯੇਨਮ: (22) ਮੁਕਤਿ ਧਰਾਯਨਮ: (23) ਰਮਾਪਤੇਯਨਮ: (24) ਤ੍ਰਿਲੋਕੇਰਯਨਮ: (25) ਅਖਯਾਯਨਮ: (26) ਜਗਦੀਸਾਯਨਮ: (27) ਨਿਰਾਕਾਰਯਨਮ: (28) ਸ: ਦਮੇਸਾਯਨਮ: (29) ਏਕਾਰਵਾਗਵਾਦਿਨੇ । (30) ਭੰਜਨਾਯਨਮ: (31) ੴਕਾਰਾਯਨਮ: ਸ੍ਵਾਹਾਪ੍ਰਾਣਾ ਹੁਤੋ ਜਪਇਤਿ । ਸਿਖਸੁਖਾਯਨਮ: ਛਤ੍ਰੀਵਰਣੀ ਅਰ ਪੰਜ ਵਰਣ । ਪੰਜੀ ਤਤ੍ਰ ਗੁਰ ਪਰਸਾਦਿ ਤੀਨ ਕੇ ਆਗੇ ਪੜੇ । ਅਰ ਲਿਖਨੇ ਮੈ ਆਠ ਅਖਰ ਪੜੇ । ਪਾਂਚ ਪ੍ਰਾਣ ਕੇ ਮਾਝ । ਪੰਜੀ ਸਭ ਵਿਵਹਾਰ ਮੈ ਛਤੀ ਅਠਤੀ ਗੁਣ ਸਾਂਝ ।

ਸੁਣ ਭਾਈ ਤੂੰ ਜਾਤ ਤੇ ਉਦਮ ਬ੍ਰਾਹਮ ਗੋਤ ।
ਜੁਗ ਕਾ ਧਰਮ ਪਛਾਣ ਜਪੁਕੀ ਪਉੜੀ ਸੋਧ ।
ਅਰ ਹੋਮ ਕਰੈ ਛਤ੍ਰੀ ਲਖ ਮੁਕਤਿ ਹੋਇ ਤਤਕਾਲ ।
ਜਪ ਤੇ ਆਤਮ ਸੁਧ ਹੋਇ ਮਾਰਜਨ ਦੁਖਨ ਟਾਲਿ ।
ਆਸਾਪਰ ਦੂਜੀ ਪੜੇ ਆਦਿ ਸਚੁ ਜਹਾਨਾਮਾ ।

---
[1] ੳ ਪਥੀ 'ਪੰਡੀ'
[2] ੳ ਪੋਥੀ 'ਪੰਜ'

ਦੇਵ ਮੰਤ੍ਰ ਅਰ ਚਲਨ ਮੈ ਔਖਧਿ ਦਰਸਾਯਣ ਸਾਮ ।
ਵਿਪਦਾ ਕਾਰ ਜਹਾਨ ਮੈ ਗਾਵੈ ਕੋ ਰਹਿ ਲਾਗ ।
ਕਾਰਜ ਕਾਹੂ ਅਟਕ ਮੈ ਦੇਇ ਭੇਟ ਗੁਰ ਭਾਗ ।
ਨਵ ਘਰ ਨਵ ਗੁਣ ਸੰਗ੍ਰਹੇ ਹੈ ਚੌਥੀ ਕਰ ਧਿਆਨ ।
ਜਪੁ ਜਪੁ ਸਮ ਪੜ ਸਾਤ ਦਿਨ ਸਾਤ ਭੇਟ ਧਰਸਾਨ ।
ਉਦਮ ਪੰਜੇ ਜੁੱਧ ਮੈ ਛੇਵੀ ਸਪਤਮ ਬੰਧ ।
ਅਟਕੀ ਨਾਰੀ ਆਠਵੀਂ ਨਾਵੀ ਮੰਤ੍ਰ ਸੰਧ ।
ਦਸਵੀਂ ਦਸ ਦੇਵਨ ਜਜੈ ਵਾਹਨ ਲੇਨੇ ਵੀਚ ।
ਚੜਨੇ ਕ੍ਰਯ ਵ੍ਰਿਕਯ ਵਿਖੇ ਗਿਆਰਾਂ ਪੌੜੀ ਖੀਚ ।
ਵਾਰੀ ਪੜ ਕਲਪਨ ਕਰੇ ਦੁਖ ਅਰਿਸਟ ਕੋ ਨਾਸ ।
ਤੇਰੀ ਤੇ ਸਿਧਨ ਭਜੈ ਕਾਰਜ ਰਾਜ ਸਰਾਸਿ ।
ਜੰਤ੍ਰ ਮੈ ਚੋਦਸ ਕਹਿਓ ਪੰਚ ਦਸੀ ਤੇ ਭੂਤ ।
ਖੋੜਸ ਤੇ ਡਾਕਣ ਤਜੈ ਸਤ ਦਸ ਮੋਹਨ ਕੂਤ ।
ਪੜੇ ਅਠਾਰਹ ਆਨ ਦਸ ਨਿਤ ਉਠ ਵਿਦਯਾ ਹੇਤ ।
ਖਟ ਮਾਹੇ ਵਿਦਯਾ ਵਧੈ ਨਿਰਮਲ ਬੁਧਿ ਸੁਚੇਤ ।
ਉਨੀ ਸੁੰਨੀ ਜੋਗ ਮੈ ਵਿੰਸੀ ਨਾਰਿ ਸੰਜੋਗ ।
ਸੰਤਤ ਹਿਤ ਇਕੀਸਵੀਂ ਮ੍ਰਿਤ ਸੁਤਵਾਂ ਬਾਣੀ ਜੋਗ ।
ਤੇਈ ਰਿਪਨ ਅਖੁਟ ਮੈ ਚੋਵੀ ਚਾਤਰਿ ਪ੍ਰੀਤ ।
ਪੰਚ ਵਿੰਸਵੀ ਆਦਰੇ ਮੋਹਨ ਸੋਹਨ ਰੀਤ ।
ਛਬੀਛਲ ਮੈ ਬਲ ਧਰੇ ਸਪਤ ਵਿਸੰ ਕਾ ਜਾਪ ।
ਅਠਾ ਵਿੰਸ ਆਭਯਾ ਦੂਰ ਕੋਹੋਇ ਬਜ੍ਰ ਸਮ ਮਾਪ ।
ਵਿਖ ਪੀਵੈ ਵਿਖਿਆ ਕਟੈ ਉਨਤੀਸੇ ਕਾ ਝਾੜ ।
ਦੁਧ ਬਧਾਵੈ ਬਚਨ ਮੈ ਤੀਸ ਪਉੜੀ ਆਗਾੜ ।
ਇਕੀ ਛੇਕੇ ਦੋਕੀ ਭਾਗੇ ਤ੍ਰੈਤੇ ਤੇ ਇਕ ਤਾਪ ।
ਨਿਤ ਜੁਵਰੀ ਚੋਤੀ ਪੜੈ ਚਾਲੀ ਚਾਲੀ ਮਾਪ ।
ਕਰਮ ਮਾਂਝ ਦਸਕੋ ਪੜੈ ਅਰਥ ਮਾਹ ਵੀਰ ਪਾਠ ।
ਤੀਹ ਕਾ ਮਨਾ ਸੰਚਰਤ ਚਾਲੀ ਮੁਕਤ ਸੁਰਾਟ ।
ਪੈਂਤੀ ਪੰਕਤਿ ਛਤੀ ਗੜ ਸੂਰਕ ਜਸੈ ਤੀਸ ।
ਅਠਤੀ ਮਿਲਨੇ ਸਾਧ ਕੇ ਰਾਜ ਕੇ ਦਰ ਅਸੀਸ ।
ਉਨਚਾਲ ਤਨੁ ਤੇਵਕੋ ਚਾਲੀ ਚਤੁਰ ਭੁਜ ਰੂਪ ।
ਚਾਰ ਭਾਂਤਿ ਜਪੁ ਲਿਖਹੁ ਤੇ ਭੋਜਨ ਅਖਯਸਰੂਪ ।
ਜਪੁ ਮਹਿਮਾ ਪੌੜੀ ਪੜੇ ਕਰ ਹੈ ਗੁਰਸਨ ਪ੍ਰੀਤਿ ।
ਨਿਹਚਲ ਜਾਕਾ ਗੁਰ ਨਮੈ ਹੋਇ ਸੁਫਲ ਤਿਹ ਰੀਤ ।

ਇਹ ਜਪ ਗੁਰ ਅਰਜਨ ਮਮ ਗੁਰ ਨਾਨਕ ਮੁਖ ਮੰਤ ।
ਲਿਖਯੋ ਸੁਕਰ ਗੁਰ ਰਾਜ ਸਤਗੁਰ ਸਨਮੁਖ ਸੁਖ ਸੰਤ ।
ਸਵ ਸਾਧਨ ਪਰਗਟ ਕੀਓ ਦੁਸਟ ਨ ਦੀਜੈ ਏਹ ।
ਫਲੈ ਸਿਖ ਪਰਤੀਤ ਤੇ ਬਿਪ੍ਰ ਸਾਥ ਕੀ ਸੇਵ ।

.........

ਬੇਦ ਬਚਨ ਸਮ ਗੁਰ ਬਚਨ ਸਭ ਸੰਤਨ ਪਰਵਾਨ ।

ਸਵੈਯਾ :— ਜਪੁ ਜਾਪ ਕੀਏ ਅਘਕੋਟ ਹਰੈ ਨਿਤ ਦਾਨ ਵਧੈ ਮਤਿ ਸਾਰ ਧਰੈ ।
ਮਨ ਭਾਵਿ ਵਧੈ ਸੁਖੁ ਕਾਮ ਸਧੈ ਸੁਰ ਸਾਧਨ ਮੈ ਤਮ ਪੁੰਜ ਹਰੇ ।
ਧਨੁ ਮੈ ਤਨ ਮੈ ਸੁਤ ਰੋਹ ਗ੍ਰਹੈ ਅਰ ਨਾਰੀ ਮੈ ਸਭ ਦੋਖ ਟਰੈ ।
ਨਹੀ ਪ੍ਰੀਤ ਕਰੈ ਵਿਸੁਾਵ ਨਹੀ ਜਿਹ ਤਾਹਿ ਕੋ ਦੇ ਇਸੁ ਦੋਖ ਕਰੇ ।੧।
ਜਾਂਕੀ ਵਿਧ ਇਹ ਕਹੀ ਗੁਰ ਨੈ ਜੁ ਕੋਦਿ ਇਸੁ ਸਿਖਯ ਸੁਸਾਧਨ ਤੇ ।
ਸਭ ਪਾਠ ਗੀਤ ਖੜੰਗਨ ਤੇ ਉਪਜਾਉ ਫਲ ਕੋ ਤਤ ਜੋਗਨ ਤੇ ।
ਤਿਉ ਸਾਧਨ ਸਿਧ ਸੁਚੇਤ ਭਲੀ ਬਿਧ ਕਾਜ ਸਰੇ ਸੁਖ ਭੋਗਨ ਤੇ ।
ਸਿਧ ਕੀਏ ਗੁਰ ਭੇਟ ਦੀਏ ਏਹ ਬੀਜਧਰੇ ਗੁਰ ਮੋਦਨ ਤੇ । ੨।

ਦੋਹਰਾ ॥ ਗੁਰ ਨਾਨਕ ਕਿਰਪਾ ਕਰੀ ਪੰਥ ਬਤਾਯੋ ਸਿਖ ।
ਗੁਰੂ ਅਰਜਨ ਕੋ ਬਰਨੰਨ ਅਰਥ ਖਿਆਤ ਭਯੋ ਸਿਧ ।੩।
ਸੁਪਨ ਬਾਤ ਪਰਗਟ ਕਰੀ ਸਤਿਗੁਰ ਪੂਰਨ ਖਿਆਤ ।
ਸੋ ਊ ਅਰਥ ਈਹਾਂ ਪ੍ਰਗਟ ਲਿਖਿਓ ਸਿਖ ਸੁਹਾਤ ।੪।
ਪਾਠਕ ਪਰ ਪੂਰਣ ਕ੍ਰਿਪਾ ਸਤਿਗੁਰ ਅਰਜਨ ਵਾਕ ।
ਵੇਖੇ ਪੜੇ ਲਿਖੇ ਸੁਨੇ ਦੇ ਪੂਜ ਗੁਨ ਜਾਪ ।੫।
ਕਲਿਜੁਗ ਮੈ ਚਤੁਰਵਰਨ ਕਉ ਚਾਰ ਭਾਤ ਕਾ ਜਾਪ ।
ਪਰਾ ਮਧਮਾ ਵੇਦ ਕਹਿ ਪਸੰਤੀ ਜਹਿ ਮਾਪ ।
ਵੈਖਰੀ ਚਾਰੇ ਥਾਨ ਮੈ ਤਨ ਮੈ ਕਰਹੋ ਵਾਸ ।
ਨਾਭੀ ਪਹਲੀ ਹਿਰਦੇ ਧੁਨਿ ਕੰਠ ਪੁਨਾ ਮੁਖ ਬੋਲ ।
ਜਿਉਂ ਲਿਓ ਪਠ ਫਲ ਅਧਿਕ ਹੋਈ ਏਹੀ ਜਾਪ ਕਾ ਮੋਲ ।
ਅਜ ਪਾ ਕਰਿ ਜਪ ਪਠੋ ਦਿਜ ਵਰ ਕੁਲ ਨੰਦ ।
ਗੁਰ ਢਿਗ ਅਰਜਨ ਦਾਸ ਕੇ ਪਾਇਓ ਪਰਮਾਨੰਦ ।
ਨੰਦ ਲਾਲ ਪਿੰਡੀ ਲਾਲ ਖਾਨ ਚੰਦ ਬਿਦੀ ਚੰਦ ।
ਆਲਮ ਮਾਨ ਦਾਸ ਸੁਕ ਮਦਨ ਗਿਰ ਸੁਖਸੰਦ ।
ਮਾਨਿਓ ਗੁਰਤੇਰਾਤਿ ਕੋ ਉਡਿਓ ਵਿਹੰਗ ਮਭਾਂਤ ।
ਭੇਟਯੋ ਪੁਰਖ ਪੂਰਨ ਤਹਾਂ ਪੁਛਯੋ ਪੁਨਿ ਕੋ ਸਾਂਤ ।
ਤੀਨ ਵਾਰ ਗੁਰ ਇਹ ਕਹੀ ਇਹ ਪੁਰਤਨ ਅਮੋਲ ।
ਜਾਤੇ ਮੋਕੇ ਭੇਟਿਓ ਇਹੀ ਅੰਤ ਕਾ ਚੋਲ ।੧।

੧ਓ ਸਤਿਗੁਰ ਪ੍ਰਸਾਦਿ ਕਰਤਾ ਪੁਰਖ ਜੋੜੇ ਜਾਪ ।
ਵਧੇ ਆਰਬਲਾ ਜਲ ਮੰਤ੍ਰ ਦੇ ਹਰੇ ਰੋਗ ਤਨ ਤਾਪ ।
ਨਾਰੀ ਵਸਕੇ ਕਾਰਨੇ ਅਖਰੋਂ ਜਾਪ ਅਧਿਰੇਨ ।
ਸੁਫਲ ਕਾਮ ਸਾਧਨ ਸਿਧੈ ਸਾਧਕ ਸੁਖ ਬਹੁ ਚੈਨ ।

ਸੁਕ੍ਰੇ ਪ੍ਰਭਾਤੇ ਸੂਰ ਥੇ ਚਮਾਧਯੇ ਕਾਮੇ ਪਰਾਹਨੇ ਮੌਖਯੇ ਚਸਾਧਯੇ । ਮੋਹਨ ਪ੍ਰ ਦੋਖੇ ਵਸਤੈ ਕਯਾਮੇਰਿ ਪਸੂਦਨ ਘਾਤੇ ਰਜਨਯਰਧ ਬੀਤੇ । ਮੁਕਤਿ ਪ੍ਰਯਾਣੇ ਪ੍ਰਹੇ ਚ ਸੇਖ ਸੂਰਜੋ ਦਏ ਚਕਿੰਨੇਵ ਸਿੱਧਮੀ । ਇੰਦ ਫਲੰਵੈ ਵਿਰਚਿਤੰ ਦਿਜੇ ਨ ਸ੍ਰੀ ਗੁਰੂ ਕੰਤਸ੍ਰੀ ਕ ਸਵੇਨ ।੨।

ਦੋਹਰਾ ॥ ਸ੍ਰੀ ਗੁਰੂ ਅਰਜਨ ਬਚਨ ਜਬ ਸੁਨਯੋ ਸਿਖ ਸੁਖ ਦਾਯ ।
ਤਾਂ ਦਿਨ ਤੇ ਘਰ ਸੁਰ ਪੜੈ ਮਿਟਯੋ ਦੁਖ ਕੋ ਭਾਯ ।੧:
ਅਬ ਸੁਨੀਏ ਇਕ ਜਪੁ ਪੜੈ ਸਤਿਗੁਰ ਸਿਖ ਕੇ ਸੰਗ ।
ਭੁਗਤਿ ਮੁਕਤਿ ਬਖਸੀ ਗੁਰੂ ਦਰਗਾਹ ਜਾਇ ਨਿਸੰਗ ।੨।
ਤਬ ਸ੍ਰੀ ਗੁਰੂ ਜੀ ਕਹਿਆ ਭਾਈ ਜੋ ਕੋ ਸਿਖ ਜਪੁ ਪੜੇਗਾ
ਸੋ ਆਤਮਦਰਸੀ ਕੀ ਗਤਿ ਪਾਇਗੋ ।
ਅਰ ਸਤਿਗੁਰੂ ਉਸ ਕੇ ਸੰਗ ਰਹੇਗਾ ।
ਜਿਉ ਧੰਨਾ ਜੀ ਕੀ ਗਾਇ ਕੋ ਠਾਕੁਰ ਚਾਰੇ ਨਿਤ ।
ਕਹੇ ਪ੍ਰਤੀਤ ਨਿਤ ਜੁਪ ਪੜੇ ਸੋ ਤਿਉ ਸਤਿਗੁਰ ਮਿਤ ।

੯੨ । ਸਾਖੀ ਪੂਰੀ ਹੂਈ । ਬੋਲੋ ਵਾਹਿਗੁਰੂ ਜੀ ।

## ਸਾਖੀ 93

ਦੋਹਰਾ ॥ ਸੰਬਤ ਵਿਕ੍ਰਮ ਗਯ ਕੋ ਸਤ੍ਰਹ ਸੌ ਤ੍ਰਿੰਸ ਮਾਸ ।
ਜਪੁ ਪਰਮਾਰਥ ਫਲ ਲਿਖਯੋ ਕਰੀ ਸਰਲਤਾ ਰਾਸ ।
ਪੜੇ ਸੁਨੈ ਹਿਤ ਲਾਇਕੇ ਜੋ ਲਿਖ ਦੇਵੈ ਪ੍ਰੀਤ ।
ਮਨ ਚਿੰਤਤ ਫਲ ਪਾਇ ਕੈ ਤਰਹੈ ਸੁਖ ਭੈਭੀਤ ।
ਭੇਟਾ ਕਰਿ ਉਪਦੇਸ ਗੁਰ ਤਬੀ ਫਲੈ ਗੁਰਸਿਖ ।
ਕਰੈ ਜਾਪੁ ਪੁਨਿ ਜਥਾ ਸਕਤ ਸਿਧ ਹੋਇ ਗੁਰਮੁਖ ।੧।
ਆਦਿ ਸਚੁ ਜੁਗਾਦਿ ਸਚੁ ! ਹੈਭੀ ਸਚੁ ਨਾਨਕ ਹੋਸੀ ਭੀ ਸਚੁ ।

ਏਹ ਪਉੜੀ ਫੇਰ ਪੜਨੀ । ਬਚਨ ਹੋਇਆ । ਏਕ ਸਮੈ ਪਾਤਿਸਾਹੀ ੧੦ ਸਿਰ ਪਉੜੀਆ ਮੰਤ੍ਰ ਦੇ ਏਹ ਪਉੜੀ । ਚਲਾਨੇ ਕੇ ਸਮੇ ਏਹ ਪਉੜੀ ,ਪੜ ਸਮਾਏ । ਸ੍ਰੀ ਗੁਰੂ ਜੀ ਸਤਿਨਾਮ ਸਤਿਗੁਰ ਪ੍ਰਸਾਦਿ ਸਿਧ । ਭਾਈ ਸਿਖ ਸਾਹਿਬ ਸਿੰਘ ਹਮ ਬੀ ਜਾਦ ਗੁਰੂਮੰਤ੍ਰ ਕਰਨੇ ਹਾਂ ।

ਸਤਿਗੁਰ ਚਲਿਤ ਦਿਖਾਇਆ ਦੇਹ ਧਾਰ ਕੇ ਮੀਤ ।
ਸਬ ਦੇਖਾ ਸਤਿਗੁਰੂ ਚਲਤ ਸਿਮਰੈ ਅਹਿਨਿਸ ਗੀਤ ।

ਏਕ ਬੇਰ ਸਤਿਗੁਰ ਕਹਾ ਮੰਤ੍ਰ ਜੰਤ੍ਰ ਕਲਿ ਮਾਹ ।
ਲੋਗ ਕਰੋਗੇ ਜਗਤ ਮੈ ਮੇਰਾ ਸਿਖ ਨ ਚਾਹ ।
ਏਕ ਸਮੇ ਮੰਤ੍ਰੀ ਬਹੁਤ ਘਰ ਘਰ ਬਾਜੈ ਬਾਜ
ਜਪੁ ਤਪੁ ਨਿਹਚਾਨਾ ਰਹੈ ਕਰ ਹੈ ਦੇਖਤ ਸਾਜ ।
ਜੈਸੀ ਗੁਰ ਕੀ ਭਾਵਨਾ ਤੈਸੀ ਗਤਿ ਹੋਇ ਸਕਤਿ ॥
ਸਰਨ ਭਜੋ ਸ੍ਰੀ ਰਾਮ ਕੀ ਕਲਿ ਮੈ ਨਿਹਚਾ ਮੁਕਤਿ ॥
ਵਾਹਿਗੁਰੂ ਏਹ ਮੰਤ੍ਰ ਜਪੁ ਸਗਲ ਸਰੈਗੇ ਕਾਮ ।
ਸਿਖ ਗੁਰੂ ਕੇ ਹਿਤ ਕਰੋ ਨਿਤ ਸਵਾਰੇ ਅਰਾਮ ।
ਘੋੜਾ ਅਟਕਾ ਚਲਤ ਹੀ ਬਡਾ ਜੁੱਧ ਇਕ ਬੇਰ ।
ਸਤਿਗੁਰ ਬੋਲੇ ਮਦਨ ਸਿੰਘ ਘੋਰਾ ਘਾਹਿ ਅਹੇਰ ।
ਦੇਖਤ ਨਿਕਸਾ ਘਾਸ ਸੇ ਪਠਾ ਤਮਾਕੂ ਰੰਚ ।
ਬੋਲੇ ਸਤਿਗੁਰ ਪਹਿਲੀ ਇਸ ਤੇ ਰਹੋ ਸੁਕੰਚ ।
ਮੇਰੇ ਘੋਰੇ ਘਾਹਿ ਮੈ ਦੇਖ ਸਮਾਰੇ ਸਿਖ ।
ਦੁਸਟ ਬੀਜ ਤੁਰਕਨ ਕਰਾ ਹਿੰਦੀ ਤੇਹੀ ਰਿਖ ।
ਹਿੰਦੂ ਹਲਕਾ ਮੁਕਤਿ ਹੈ ਤਜੈ ਦੁਸਟ ਗੁਰਵਾਕ ।
ਜਹਾ ਤਾਮਕੂ ਹੋਤ ਹੈ ਸੋ ਖੇਤੀ ਹੈ ਨਪਾਕ* ।

ਸਾਖੀ ਪੂਰੀ ਹੋਈ ।੯੩। ਬੋਲੋ ਵਾਹਿਗੁਰੂ ਜੀ ।

## ਸਾਖੀ 94

ਦੋਹਰਾ ॥

ਭਲਕ ਹੂਆ ਸਤਿਗੁਰ ਸਕਾ ਸਿਖ ਸੰਗਤਿ ਕੀ ਭੀਰ ।
ਹਾਥ ਜੋਰ ਸਨਮੁਖ ਪੂਛੇ ਮੁਲਤਾਨੀ ਸਿਖ ਬੀਰ ।
ਦੋਇ ਭਗਤ ਕੋ ਉਮਗਤਾ ਖਤ੍ਰੀ ਜਾਤ ਮੁਲਤਾਨ ।
ਪਾੜੇ ਸੰਗਤਿ ਸੁਵਨ ਦੋ ਕਹੋ ਤਮਾਕੂ ਕਾਨ ।
ਸ੍ਰੀ ਸਤਿਗੁਰ ਬੋਲਤ ਭਏ ਮੇਰੀ ਬਾਤ ਪ੍ਰਤੀਤਿ ।
ਸਕੰਦ ਸੰਘਤਾ ਸਿਵ ਕਹੀ ਕਥਾ ਭਵਿਖਤ ਰੀਤ ।
ਸਕੰਦ ਪੂਛਾ ਹੇ ਤਾਤ ਜੀ ਜਗਤ ਜੂਠ ਕਿਆ ਨਿੰਦ ।
ਕਲਿਜੁਗ ਕੈਸੇ ਵਰਤੀਏ ਕਿਹ ਕਿਨ ਕੀਨ ਮੁਨਿੰਦ ।
ਸਿਵ ਕਹਨਾ ਸੁਨ ਪੂਤ ਹਿਤ ਜਾਕੀ ਚਰਚਾ ਜਾਹਿ ।
ਅਘ ਮਰਖਣ ਤੇ ਸੁਥ ਮਨ ਛੁਹੇ ਗੰਗ ਜਲ ਨਾਇ ।
ਖਾਵਤ ਜਪੁ ਤਪੁ ਨਾਸਿ ਹੁਇ ਮੰਤ੍ਰ ਭ੍ਰਿਸਟ ਕੀਏ ਪਾਨ ।
ਖੇਤੀ ਮਗਹਰ ਸਮਾਨ ਜਿਸੀ ਸੁਧ ਬਰਸਤੇ ਜਾਨ ।
ਕਥਾ ਸੁਨੈ ਸਤਿਜੁਗ ਨਹੀਂ ਤ੍ਰੇਤਾ ਨਹੀ ਜੁਗ ਦੂਜ ।
ਪਾਂਡਵ ਬੰਸ ਨੇਮ ਨਾਥ ਨਿਰਪ ਪਰਜਾ ਦੁਖਾਇ ਆਕੂਜ ।

ਪਰਜਾ ਵਾਰ ਤੂਟੀ ਜਬੈ ਦੂਖਤ ਭਏ ਸਭ ਲੋਗ ।
ਮਲੇਛ ਪੀਰ ਪਸਚਮ ਤਬੇ ਤਾ ਪਹਿ ਗਏ ਸੁ ਸੋਗ ।
ਤਿਨ ਮੇਲੇ ਬੁਰ ਕਾਨ ਨ੍ਰਿਪ ਬਡਾ ਮਲੇਛਨ ਰਾਜ ।
ਤਾਂ ਕੇ ਘਰ ਅਜਮੇਰ ਸੁਤ ਸੰਗੀ ਪ੍ਰਜਾ ਸਮਾਜ ।
ਮੁਨੀ ਰੂਪ ਦਿਖ ਮਨੂ ਦੇਸ ਗਇਆ ਪੁਹਕਰੇ ਮਾਂਝ ।
ਬਨ ਸਿਵਗਹ ਬਰਗ ਵਾਲ ਅਜ ਪਾਇਆ ਖੋਜ ਇਕ ਸਾਂਝ ।
ਉਨ ਕਹਿਆ ਸੁਨ ਸਾਧ ਜੀ ਮੁਹ ਜਲ ਪਾਤ੍ਰ ਚੋਇ ।
ਪ੍ਰਗਟਾ ਨਰ ਮਹਿ ਕਹ ਉਠਾ ਮਾਂਗ ਧਰਨਿ ਜਸ ਹੋਇ ।
ਲੇਤਾ ਕੋਤ ਪੁਕਰ ਥਾ ਇਕ ਦਿਨ ਤੱਹਾਂ ਅੰਜਮੇਰ ।
ਪੁਰਖ ਵਾਚੰਗੋਂ ਮੇਧਕੀ ਔਖਧਿ ਤੇ ਸਿਧ ਤੇਰ ।
ਪਸਚੰਮ ਗੋਮੇਦੀ ਧਰਨ ਸਿਧ ਖਾਲ ਤੇ ਲਿਆਇ ।
ਈਹਾਂ ਆਂਨ ਪਰਗਟ ਕਿਆ ਵਦੀ ਮਲੇਛੀ ਦਾਇ ।
ਅਜ ਪਾਲ[1] ਰਾਜਾ ਭਯਾ ਤਾ ਕੀ ਬੇਟੀ ਸਠ ।
ਮੁਨਿ[2] ਸੁਤ ਜੀਤਾ ਪਾਨ ਤੇ ਪੂਛਾ ਧੀਰ ਸਮੁੰਡ ।
ਗੋਮੇਧ ਕੇ ਕੁੰਡ ਤੇ ਉਪਜੀ ਪਾਪਨ ਪਾਤਿ ।
ਜਪ ਤਪ ਬ੍ਰਤ ਸੰਜਮ ਚਹੈ ਤੀਰਥ ਫਲ ਸਬ ਖਾਤਿ ।
ਗੋ ਹਤਯਾ ਸਮ ਜਗਤ ਜੂਠ ਪੀਰ ਅਜਮੇਰ ਲਿਆਇ ।
ਹਿੰਦ ਦੇਸ ਫੈਲਤ ਸਹੀ ਕਲਿ ਕੀ ਐਸੀ ਵਾਇ ।
ਪੋਤੇ ਥੋਮ ਅਰ ਕਰਨ ਤੇ ਹੂਆ ਤਮਾਕੂ ਨਿੰਦ ।
ਮਨ ਮੁਰਤਾ ਸ੍ਰਇਸਟ ਤੇ ਤਾਂਤੇ ਤਜੀਏ ਪ੍ਰਤੇਦ ।
ਜਾ ਦਿਨ ਆਇਆ ਬੀਜ ਤਿਸ ਤਿਆਗੀ ਭੂ ਸਰ ਪਿਤ੍ਰ ।
ਸੋਈ[3] ਦਿਜ ਕੇਸਵ ਕਹਾ ਸਾਚ ਤਿਆਗੋ ਮਿਤ੍ਰ ।
ਤਾਤੇ ਹਮ ਛੋਰਾ ਸੁਨਾ ਕਰ ਸੰਗਤੀ ਵਰਜ ।
ਕਥਾ ਏਹ ਵਰਨਨ ਕਰੀ ਦੋਖ ਕਲੰਕੀ ਖਰਜ ।
ਸਾਖੀ ਪੂਰੀ ਹੋਈ ।੯੪। ਬੋਲੋ ਵਾਹਿਗੁਰੂ ਜੀ ।

---

[1] ੳ ਪੋਥੀ 'ਅਜਾਪਾਲ ਰਾਜਾ'

[2] ੳ ਪੋਥੀ 'ਮਨ' ; ਅ ਪੋਥੀ 'ਮੁਨਿ'

[3] ੳ ਪੋਥੀ ਵਿਚ 'ਸੋਈ ਦਿਜ ਕੇਸਵ ਕਹਾ ਸਾਰ ਤਿਆਗੋ ਮਿਤ੍ਰ' ਵਾਕ ਨਹੀਂ ਮਿਲਦਾ ।

## ਸਾਖੀ 95

ਦੋਹਰਾ[1] ॥

ਸੁਨੋ ਸਿਖ ਮਮ ਰਤਨ ਜੋ ਤਜੋ ਤਮਾਕੂ ਸੰਗ ।
ਮਰਨ ਮਰੇ ਤੋ ਅਤਿ ਭਲਾ ਜਗਤ ਜੂਠ ਨਹਿ ਅੰਗ ।੧[2]।
ਤਨਕ ਤਮਾਕੂ ਸੇਵੀਏ ਦੇਵ ਪਿਤ੍ਰ ਤਜ ਜਾਇ ।
ਪਾਨੀ ਤਾਕੇ ਹਾਥ ਕਾ ਮਦਰਾ ਸਮ ਹੁਇ ਆਹਿ ।੨।
ਮਦਰਾ ਦਹਤਾ ਸਾਤ ਕੁਲ ਭੰਗ ਦਹੈ ਤਨੁ ਏਕ ।
ਸਤਕੁਲ ਦਹਤਾ ਜਗਤ ਜੂਠ ਨਿੰਦਾ ਦਹੈ ਅਨੇਕ ।੩।
ਤਜੈ ਤਮਾਕੂ ਮਨੁਖ ਕਲਿ ਉਧਰਿ ਆਦਰ ਪਰਵਾਨ ।
ਪੂਰੀ ਪਰੀ ਤਿਸ ਭਾਵਨਾ ਸਫਲ ਕਮਾਈ ਮਾਨ ।੪।
ਸਾਸਤ੍ਰ ਅਪਾਜ ਯਾਕੋ ਕਹੈ ਕਹੈ ਅਪੇਯਾ ਮੱਦ ।
ਨਿੰਦਾ ਕਰੈ ਇਹ ਨੀਚਨੀ ਪੁਰਖ ਸੰਗ ਇਹ ਕੁਬੁਧਿ ।੫।
ਘੋੜੀ ਚੜਨਾ ਖਤ੍ਰ ਕਾ ਬ੍ਰਿਪ ਚੜੈ ਜੋ ਬੈਲ[3] ।
ਘੋੜੇ ਚੜੇ ਸੰਨਯਸਤ ਜੋ ਨਾਰੀ ਪੁਰਖ ਨ ਖੇਲ ।
ਪੰਡਿਤ ਈਰਖਵਾਨ ਜੋ ਪਛ ਸੂਦ੍ਰ ਬੋਲ ਹੋ ਵਿਪ੍ਰ ।
ਰਾਜ (ਰਾਜਾ) ਹੋ ਵਢੀ ਲਏ ਗਿਆਨੀ ਮਸਤ ਰੰਖਪ੍ਰ ।੭।
ਕੰਨਯਾ ਜਾਰੀ ਬ੍ਰਿਦ ਕਾਮ ਬਹੁ ਨਾਰੀ ਪਰਸੰਗ ।
ਵਿਆਹ ਦਾਮ ਦੇਖ ਵੀਰਜ ਲੈ ਬੈਲ ਨਪੁੰਸਕ ਪੰਗ ।੮।
ਧੇਨੂ ਲਾਦ ਪਰਵਸਤ੍ਰ ਲੈ ਉਛਿਸਟ ਭੋਗ ਕੁਲ ਰੀਤ ।
ਜੀਵ ਜੀਵਕਾ ਆਪ ਹਰੈ ਚੁਗਲੀ ਤੋਰੇ ਪ੍ਰੀਤ ।੯।
ਧ੍ਰਿਗ ਜੀਵਨ ਏਹ ਪਾਪੀ ਹੈ ਇਨਹ ਸ੍ਵਰਗ ਕਹਾਂ ਕਾਲ ।
ਸਿਦਕ ਛੋਰ ਗੁਰ ਬਚਨ ਹਤ ਦੋਖ ਅਵਗਨੈ ਭਾਲ ।੧੦।
ਦਸ ਕਰ ਮਨ ਕੇ ਸਾਲਸੀ ਕਾਯਾ ਮਨ ਅਰ ਬਾਚ ।
ਚਾਰ ਬਰਨ ਮੈ ਸਾਧ ਸੋਜ ਮੰਗੁਹ ਜਾਇ ਨਸਾਚ ।੧੧।
ਹਿੰਸ ਪਰਤ੍ਰਿਯ ਦ੍ਰਵਿਣ ਤੀਨ ਤਜੈ ਇਹ ਦੇਹ ।
ਬੁਰਾ ਨ ਚਿਤਵੈ ਆਨ ਕਾ ਅਸਤ ਵਸਤ ਨਹਿ ਕਿਹ ।੧੨।
ਪਰ ਨਾਰੀ ਚਿੰਤਾ ਤਜੈ ਤੀਨ ਮਾਸਸੀ ਤਿਆਗ ।
ਪੁਰਖੁ ਅਸਤ ਸਲਾਘਾ ਨਹੀਂ ਅਰਿਤ ਸੰਦ ਤਜ ਵਾਗ ।੧੩।

---

[1] ੳ ਅਤੇ ਅ ਦੋਵਾਂ ਖਰੜਿਆਂ ਵਿਚ 'ਦੋਹਰਾ' ਸ਼ਬਦ ਨਹੀਂ ਮਿਲਦਾ ।

[2] ੳ ਪੋਥੀ ਵਿਚ ਇਕ ਤੋਂ ਉਨੀ ਨੰਬਰ ਜੋ ਵਾਕਾਂ ਦੇ ਅੰਤ ਵਿਚ ਮੂਲ ਖਰੜੇ ਅਤੇ ਅ ਪੋਥੀ ਵਿਚ ਦਰਜ ਹਨ ਨਹੀਂ ਮਿਲਦੇ ।

[3] ੳ ਪੋਥੀ 'ਖਤ੍ਰ ਕਾ ਪੁਰਖ ਵਿਪ੍ਰ ਚੜੈ ਜੋ ਬੈਲ' ; ਅ ਪੋਥੀ ਦਾ ਪਾਠ ਮੂਲ ਖਰੜੇ ਨਾਲ ਮਿਲਦਾ ਹੈ ।

ਪੀਛਾ ਭੂਲਾ ਬਖਸੀਏ ਸਦਾ ਕਰੈ ਦ੍ਰਿੜ ਮੂੜ ।
ਕਹਨੀ ਇਹ ਕਹਨੀ ਸਿਦਕ ਗੁਰ ਨਾਨਕ ਬਖਸੀ ਗੂੜ । ੧੪ ।
ਨਾਮ ਜਪਨ ਦਸ ਸਾਧਨਾ ਸਿਖ ਹਮਾਰਾ ਸੋਇ ।
ਤਰਨ ਉਪਾਵ ਤੌ ਏਹ ਕਹੈ ਡੂਬਨ ਕਹੌ ਨ ਕੋਇ । ੧੫ ।
ਸਮਤ ਨਮ੍ਰਿਤਾ ਬੰਕਤ ਸਿਦਕ ਸਾਬਤੀ ਜਾਹ ।
ਸੋ ਮੇਰਾ ਨਿਤ ਮਿਲਨ ਕੌ ਤਨ ਮਨ ਮੋ ਤਿਸ ਅਹਿ । ੧੬ ।
ਮਰਨੇ ਕਾ ਸਹਸਾ ਨਹੀ ਜੀਵਨ ਲੀਲਾ ਨਾਮ ।
ਸਬੀ ਦੋਖ ਸੰਸ ਕਤਿ ਮੈ ਮੋਹ ਬਿਗਾਰਾ ਕਾਮ । ੧੭ ।
ਖਾਦੇ ਕੀ ਉਪਮਾ ਬੁਰੀ ਬੁਰੀ ਖੁਸਾਮਤ ਨਿਤ ।
ਬੁਰਾ ਬਹੁਤ ਬੋਲਨ ਅਧਿਕ ਬੁਰਾ ਪੁਰਬਤੀ ਮਿਤ । ੧੮ ।
ਨਾਮ ਨ ਛੋਰੇ[1] ਸਸਤ੍ਰ ਹਿਤ ਸਿਖ ਸਮਾਲਾ ਹੋਉ ।
ਖੁੱਜਤ ਤਰਕ ਨ ਕੀਜੀਏ ਮੇਰੀ ਕਰੈ ਨ ਸੌਉ । ੧੯ ।

ਸਾਖੀ ਪੂਰੀ ਹੋਈ । ੯੫ । ਬੋਲੋ ਵਾਹਗੁਰੂ ਜੀ ।

## ਸਾਖੀ 96

ਦੋਹਰਾ[2] ॥ ਏਕ ਬੇਰ ਸਿਖਨ ਅਰਜ ਗੁਰੂ ਕਹੀ ਜੇ ਏਹ ।
ਸਕੇ ਸੀ ਜਟਾ ਜੂਟ ਥੇ ਤੀਨ ਜੁਗਨ ਲਗਭੇਇ । ੧ ।
ਕਲਿਜਗ ਬਿਪ ਸਾਧ ਜਨ ਮੁੰਡਿਤ ਪੰਥ ਗਿਰਥ ।
ਕਰੇ ਸੁਨਾਵੈ ਪ੍ਰਜਾ ਕੋ ਕਿਆ ਕਿਨਾ ਮਨ ਮੰਥ । ੨ ।
ਸਤਿਗੁਰ ਬੋਲੇ ਨੰਦ ਰਾਇ ਦਿਜ ਸਬ ਕੀਨੇ ਅਧੀਨ ।
ਛਤ੍ਰੀ ਮਾਰੇ ਰਾਮ ਸਮ ਮੁੰਡੇ ਪੰਡਿਤ ਕੀਨ । ੩ ।
ਦੰਡ ਦੀਆ ਮੇਰੀ ਸਹੀ ਸੂਦ੍ਰ ਛਾਪਥੀ ਮੰਡ ।
ਤੇਜਸ੍ਵੀ ਮਤਿ ਬਿਪ੍ਰ ਹੋਇ ਮੋਹਿਨ ਮਾਰੇ ਕੁੰਡ । ੪ ।
ਮਲੇਛਨ ਆਧਾ ਮੁੰਡੀ ਸਿਖ ਤ੍ਰਿ ਮੁੰਡੀ ਕਰਿ ਆਨ ।
ਅਪਨੀ ਡਵਡੀ ਕੀਨ ਤਬ ਜਗ ਮੈ ਸੂਦ੍ਰ ਕਾਨ । ੫ ।
ਧਨ ਲੀਨਾ ਚੀਨਾ ਨਹੀ ਮਦ ਕਾ ਪੂਰਾ ਦੇਹ ।
ਤਾਂ ਦਿਨ ਡਰਤੇ ਆਨ ਤੇ ਦੀਨ ਪੋਥੀਆ ਤੇਹ । ੬ ।
ਚੋਰ ਠਗ ਕੇ ਕਾਰਨੇ ਬੰਧਨ ਸੰਗਲ ਕੀਨ ।
ਤਿਉ ਨਿਖੇਧ ਵਿਧ ਸੇਵਕਨ ਸੁਰਗ ਨਰਕ ਧਿਧ ਈਨ । ੭ ।
ਜਿਨੀ ਜਨਾਂ ਤਿਨ ਜਾਨਿਆ ਬਹੁਤਾ ਕੀਆ ਬਕਬਾਦ ।
ਕਰਨੀ ਵਾਲਾ ਤਰਿ ਗਇਆ ਡੂਬਾ[3] ਬਕਨੇ ਲਾਗ । ੮ ।

---

[1] ੳ ਪੋਥੀ 'ਛੋਡੇ' ; ਅ ਪੋਥੀ 'ਛੋਰੇ'

[2] 'ਦੋਹਰਾ' ਸ਼ਬਦ ੳ ਅਤੇ ਅ ਦੋਵਾਂ ਖਰੜਿਆਂ ਵਿਚ ਨਹੀਂ ਮਿਲਦਾ ।

[3] ੳ ਪੋਥੀ 'ਡੂਬੇ' ; ਅ ਪੋਥੀ ਡੂਬਾ'

ਸਗਲ ਈਸ਼ਤਾ ਗਿਆਨ ਕੀ ਭਗਤਿ ਰਾਜਕੀ ਮੰਡ ।
ਬਿਕਾਰ ਸਹਿਤ ਪਰਜਾ ਸਕਲ ਵਿਪੁਲ ਦੁੱਖ ਕਰਮ ਕੰਡ । ੯ ।
ਲਵਨ ਦੇਹ ਤਹਾਂ ਕਰਮ ਥਾ ਸੁਪਨ ਦੇਹ ਕਹਾਂ ਕਰਮ ।
ਬ੍ਰਹਮਾ ਕੇ ਕਹਾ ਕਰਮ ਥੇ ਦੇਵ ਬੰਧ ਵਪੁ ਧਰਮ । ੧੦ ।
ਤੀਰਥ ਤਪੁ ਜਪੁ ਦੁਖੁ ਨ ਨੇਮ ਸੰਜਮ ਅਰ ਦਾਨ ।
ਵਰਨ ਆਸ਼੍ਰਮ ਇਹ ਵੇਦ ਵਿਧ ਰਚਾ ਵਿਧਾਤਾ ਥਾਨ । ੧੧ ।
ਮਨ ਕੋ ਮਨ ਲਿੰਦ੍ਰਨ ਇੰਦ੍ਰ ਮਤਿ ਸੁ ਅਨਰਾਗ ।
ਭਈਏ ਜੀਵ ਕੀ[1] ਭੇਦਤਾ ਮੂਰਖ ਹੀ ਅਰ ਹੀ ਗਾਗ । ੧੨ ।
ਸਾਹਬ ਸਿੰਘ ਤੂੰ ਜਾਨ ਅਬ ਹਮੈ ਦ੍ਵੈਤ (ਦ੍ਵੈਤ) ਨਹੀਂ ਦ੍ਰਿਸ ।
ਸਤਿਗੁਰ ਦਰਸਨ ਫਲ ਹੂਆ ਪਾਇ ਰੂਪ ਹੀਅ ਸਰਸ । ੧੩ ।
ਸੁਨੋ ਕਥਾ ਅਬ ਦਖਣੀ ਸਾਥੀ ਵਰਤੀ ਅਵਰ ।
ਸਾਖੀ ਪੰਜ ਸੌ ਗੁਰ ਕਥੀ ਤਬ ਹਜੂਰ ਕਹਿ ਕੁਵਰ । ੧੪ ।
ਸੋ ਸਾਖੀ ਹਮ ਕੋ ਹੁਕਮ ਸੌ ਕਾਬਲੀ ਮੱਲ ।
ਮੁਲਤਾਨੀ ਸੂਰੇ ਦਈ ਰਤੀਏ ਪੂਰਬ ਭਲ
ਸੋ ਅਗਰਈਏ ਸੂਰਤ ਸਿੰਘ ਦਈ[2] ਬਖਸ ਕਰ ਆਪ ।
ਦੱਖਨ ਬਸ ਭਾਣਾ ਕਰਾ ਸੁਨੋ ਗੁਰੂ ਕੀ ਥਾਪ ।੧੫।

ਸਾਖੀ ਪੂਰੀ ਹੋਈ ।੯੬। ਬੋਲੋ ਵਾਹਿਗੁਰ ਜੀ ।

## ਸਾਖੀ 97

ਦੋਹਰਾ[3] ॥ ਦੱਛਨ ਜਾਂਦੇ ਗੁਰੁ ਗਏ ਦਾਦੂ ਦੁਆਰ ਸੰਬੂਹ ।
ਧਰੇ ਕਮਾਨ ਲਿਲਾਟ ਮੈ ਸਿਖ ਬਿਸਮਏ ਰੂਹ ।੧।
ਸਾਖੀ ਹਰੀਏ ਹਸਨ ਕੇ ਸਿਧ ਬਤਾਈ ਮੁਝ ।
ਏਕ ਅੰਗੋਛਾ ਇਹ ਦੀਆ ਰਾਮ ਕੁਵਰ ਦਈ ਤੁਝ ।੨।
ਝੁਕੇ ਹਸੈ[4] ਤਬ ਖਾਲਸੇ ਪੂਛਾ ਏਹ ਬਿਰਤੰਤ ।
ਸਿਖ ਪਿਆਸੇ ਬਚਨ ਕੇ ਅਬੈ ਪੂਛਤੇ ਮੰਤ ।੩।
ਤੁਮਰਾ ਕਹਨਾ ਸਿਖ ਕੋ ਮੜੀ[5] ਮਸਾਣੀ ਨ ਮਾਨ ।
ਆਪ ਅਭੂਲ ਜੋ ਭੁਲ ਪਰੇ ਏਹ ਅਚੰਭਾ ਜਾਨ ।੪।
ਹਸ ਬੋਲੇ ਪ੍ਰਭ ਦਿਆਲ ਜੀ ਹਮ ਤਨਖਾਹੀ ਹੇਤ ।
ਗੁਰੂ ਖਾਲਸਾ ਸੋਈ ਗੁਰ ਏਹ ਬਾਣੀ ਸੰਕੇਤ ।੫।

---

[1]ੳ ਪੋਥੀ 'ਇਸ ਜੀਵ ਕੀ' ; ਅ ਪੋਥੀ 'ਜੀਵ ਕੀ'
[2]ੳ ਪੋਥੀ ਵਿਚ 'ਦਈ' ਸ਼ਬਦ ਨਹੀਂ ਮਿਲਦਾ ।
[3]ੳ ਪੋਥੀ ਵਿਚ 'ਦੋਹਰਾ' ਸ਼ਬਦ ਨਹੀਂ ਮਿਲਦਾ ।
[4]ੳ ਪੋਥੀ 'ਸੇ' ; ਅ ਪੋਥੀ 'ਹਸੈ'
[5]ੳ ਪੋਥੀ 'ਮੜੀ ਮਸਾਨੀ ਨਾਹੀ ਮਨ' ; ਅ ਪੋਥੀ ਦਾ ਪਾਠ ਮੂਲ ਖਰੜੇ ਨਾਲ ਮਿਲਦਾ ਹੈ ।

ਪਾਂਚ ਸਉ ਕੀ ਭੇਟ ਦੇ ਪ੍ਰਭ ਜੀ ਸਿਖ ਤਨਖਾਹ ।
ਹਮ ਦੀਨੀ ਜੋ ਦੇਇ ਨਹਿ ਤਿਸ ਕੀ ਪੂੰਜੀ ਸੁਆਹ ।੬।
ਸੁਨੀ ਬਹਾਦਰ ਬਾਦਸਾਹ ਇਕ ਦਿਨ ਬੂਝਾ ਏਹ ।
ਹਿੰਦੂ ਧਰਮ ਕਾਚਾ ਅਧਿਕ ਮਾਨਤ ਭੀਤ ਲਿਖ ਦੇਇ ।੭।
ਜਲ ਸੀਚੇ ਬਡਿਆਨ ਕਹ ਸ੍ਰਾਧ ਅਗ ਘ੍ਰਿਤ ਮੇਲ ।
ਤਬ ਬੋਲੇ ਭਗਵਾਨ ਗੁਰ ਹਿੰਦੂ ਕਰਮ ਸੁਜੇਲ ।੮।
ਸੇਵਾ ਕਰੈ ਕ੍ਰਿਸਾਨ ਫਲ ਸੇਵਾ ਫਲ ਦੇ ਧੇਨੁ ।
ਸੇਵਾ ਫਲ ਦੇ ਭੂਪਤੀ ਸੁਆਮੀ ਸੇਵਕ ਦੇਨ ।੯।
ਧਰੈ ਧਿਆਨ ਦਿਲ ਮਾਝ ਸਭ ਚਿਤਵਤ ਕਰਹੈ ਕਾਮ ।
ਜੇ ਲਿਖ ਪੂਜੇ[1] ਦੇਹਲੀ ਸੇਵਕ ਸੇਵਾ ਭਾਮ ।੧੦।
ਆਸਤ ਨਾਸਤ ਕਦੋ ਨਰ ਰਚੇ ਬਿਧਨੈ ਸੁਰਤ ਸਮਾਲ ।
ਆਸਤ ਤੇ ਹਿੰਦੂ ਭਏ ਨਾਸਤ ਮੁਸਲਮਾਨ ।੧੧।
ਤੁਮਰੀ ਆਸ ਰੋਗ ਕੀ ਹਿੰਦੂ ਨਿਰੁਜ ਪਛਾਨ ।
ਖਾਵਤ ਰੋਗੀ ਕਾਮ ਬਿਨੁ ਹਿੰਦੂ ਕਿਰਤ ਮਿਹਰਾਨ ।੧੨।
ਜੜ ਸਿੰਚੇ ਜੋ ਬ੍ਰਿਛ ਕੀ ਫਲ ਲੁਨੀਏ ਸਿਰਤਾਸ ।
ਤਿਉਂ ਭੂ ਸਿੰਚੇ ਵਿਪ੍ਰ ਫਲ ਲੇਵਤ ਜਾ ਅਕਾਸ ।੧੩।
ਤੁਮਰਾ ਮਤ ਕਾਚਾ ਅਧਿਕ ਕਬਰ ਪੂਜਤੇ ਨਿੱਤ ।
ਕਹੋ ਪੂਜੇ ਨਹਿ ਦੇਤ ਕਿਉਂ ਮੁਖ ਕਹਨਾ ਹੋ ਅਮਿਤ ।੧੪।
ਏਕ ਪਛ ਹਮਰੇ ਵਿਖੈ ਕਰੇ ਕਰਾਵੈ ਨਾਹਿ ।
ਤਉ ਵੀ ਦ੍ਰਿੜ ਭਰਮੈ ਨਹੀਂ ਕਰਤਾ ਪ੍ਰੀਤਿ ਸਹਾਇ ।੧੫।
ਤੁਮ ਬੰਦਾ ਹੋਇ ਬੰਦਗੀ ਕਹੋ ਕਰੰਤੇ ਰੋਜ ।
ਦੇਖਾ ਸੁਨਾ ਨ ਰਬ ਤੁਮ ਕਰੋ ਨਿਵਾਜੀਆ ਖੋਜ ।੧੬।
ਜਾਕਾ ਰੂਪ ਨ ਥਾਵ ਨਹਿ ਏਕ ਅਲਾਹ ਕਹੰਤ ।
ਦਰੂਦ ਨਿਵਾਜ ਸਿਜਦੇ ਕਿਸੈ ਰੋਜਾ ਮਕਾ ਸਹੰਤ ।੧੭।
ਜੈ ਕਹਨਾ ਤਉ ਹਿਰਸ ਕਿਓ ਕਰਨੀ ਕਿਰਤ ਜਮਾਲ ।
ਉਤ੍ਰ ਹਮਾਰਾ ਬਾਦਿਸਾਹ ਦਿਲ ਸਮਝੋ ਸੁਕ ਮਾਲ ।੧੮।
ਬਡੇ ਪੀਰ ਪੈਕੰਬਰਾਂ ਦਰੂਦ ਫਾਇਤਾ ਮੁਸਲਮਾਨ ।
ਤੀਨ ਤ੍ਰਿਵੇਲੇ ਹਿੰਦ ਕੇ ਦੋਨੋ ਤਜੈ ਸਮਾਨ ।੧੯।
ਖਾਲਸਾ ਤੀਜਾ ਹਮ ਕਰਾ ਦੋਨੋਂ ਝੂਠੇ ਛੋਰ ।
ਏਕ ਅਕਾਲ ਅੰਗਮ ਮੁਹਿ ਕਥ ਖਾਲਸੇ ਧੋਰਿ ।੨੦।

[1] ੳ ਪੋਥੀ 'ਲਿਖ ਪੂਜਾ ਦੇਹਲੀ' ; ਅ ਪੋਥੀ 'ਲਿਖ ਪੂਜੇ ਦੇਹਲੀ'

ਅਬ ਜਨਮਾ ਜਬ ਜੁਵਾ ਹੋਇ ਤੇਰੇ ਮੜੀ ਮਸਾਨ ।
ਦੇਵਲ ਬੁਤ ਫਰੇ ਸਤੀ ਛੋਡੇ ਕਰੈ ਨਿਦਾਨ ।੨੧।
ਤੁਮਰਾ ਬਾਪ ਬਿਦੇਸ ਬਸ ਲੀਨਾ ਤੁਮ ਨ੍ਰਿਪ ਸਾਨ ।
ਪੀਛੇ ਖਰਚ ਨ ਭੇਜਦੇ ਨਾ ਹੋਵਹੁ ਪਿਰੇਸ਼ਾਨ ।੨੨।
ਤੁਮਰਾ ਬਿਖਰਚ ਦਰਗਾਹ ਮੈ ਹਮਰਾ ਖਰਚ ਸੁਬਾਹ ।
ਪਦਰ (ਪਿਦਰ) ਤੁਮਾਰਾ ਦੀਨ ਹੁਇ ਲੇਇ ਸੁਆਸ ਦਰਗਾਹ ।੨੩।
ਬਿਖਰਚ ਗੁਲਾਮੀ ਕਰਤ ਹੈ ਬਿਖਰਚ ਚੋਰ ਠਗਮਾਰ ।
ਬਿਖਰਚ ਰਾਹ ਭੂਪਤਿ ਮੁਸੈ ਮਾਇਨਾ ਏਹ ਸਮਾਰ ।੨੪।
ਗਇਆ ਲਿਖਾ ਅਜਮਤਿ ਕਰੀ ਅਰਜੀ ਲਿਖੀ ਅਧੀਨ ।
ਕਦਮ ਪਲੋਸੀ ਬਹੁਤ ਪੀਰ ਤਮਾਰੀ ਸੇਵਾ ਚੀਨ ।੨੫।

ਸਾਖੀ ਪੂਰੀ ਹੋਈ ।੯੭। ਬੋਲੋ ਵਾਹਗੁਰੂ ਜੀ ।

## ਸਾਖੀ 98

ਦੋਹਰਾ[1] ॥ ਏਕ ਸਮੈ ਸੁਤ ਪੈਡ ਸੁਤ ਕਰੀ ਸਲਾਮ ਦਿਵਾਨ
ਲੜਕਾ ਅਨਦਾੜ੍ਹੀ ਪਿਖਾ ਪੂਛਾ ਆਪ ਪਛਾਨ ।੧।
ਕੌਨ ਮਰਦ ਕੈਸੇ ਆਵਨਾ ਕੌਨ ਤੁਮਾਰਾ ਨਾਮ ।
ਆਵਨ ਕੈਸੇ ਹੂਆ ਤੁਮ ਕਹੋ ਸੱਤ ਸੁਠ ਧਾਮ ।੨।
ਤਬੈ ਬੋਲ ਲੜਕੈ ਕਹਾ ਪੈਡੇ ਖਾਂ (ਪੈਂਡਾ ਖਾਂ) ਮਮ ਦਾਦ ।
ਸੈਦਾ ਖਾਂ ਮਮ ਪਦਰ ਥਾ ਮੈ ਨਾਤੀ ਗੁਲ ਖਾਦ ।੩।
ਗੁਰੂ ਪੀਰ ਤੁਮ ਜਾਨਕੈ ਮਾਇ ਸਿਖਾਇਓ ਮੁਝ ।
ਦਰਸਨ ਕਰਾ ਜਮਾਲ ਦਿਲ ਹੋਇ ਆਗਿਆ ਅਜ ।੪।
ਬੋਲੇ ਸਤਿਗੁਰ ਸਮਝਕੇ ਆਵੋ ਤੁਮ ਹੀ ਰੋਜ ।
ਬਾਜੀ ਖੇਲਹਿ[2] ਪ੍ਰੀਤਿ ਕੀ ਜੋ ਜਾਨਤ ਹੀ ਖੋਜ ।੫।
ਪਾਂਚ ਮੁਹਰ ਬਖਸੀ ਤਬੈ ਪਾਇ ਰੁਜੀਨਾ ਗੰਮ ।
ਦਿਲ ਹਰਖਾ ਬਿਲਖੀ ਗਈ ਸਰਸਾ ਪਾਇ ਨਨੰਮ ।੬।
ਨਿਤ ਆਇ ਗੁਰ ਦੇਨ ਨਿਤ ਪਾਂਚ ਰੁਪਈਏ ਚਿਤ ।
ਏਕ ਦਿਨ ਸਤਿਗੁਰ ਅੰਤ ਕਹਿਆ ਬੁੱਧਿ ਦ੍ਰਿੜ ਹਿਤ ।੭।
ਪ੍ਰੀਤ ਆਦਰ ਬਹੁਤਾ ਕਰੈ ਕਹੈ ਖਾਨ ਸੇ ਖੋਰ ।
ਮੁਸਲ ਜੋ ਵੈਰੀ ਖਾਲਸੇ ਤੁਮਰੇ ਬਚਨ ਅਮੋਰ ।੮।
ਹਸ ਬੋਲ ਇਕ ਕਾਮ ਹੈ ਜਾਨੋਗੋ ਤੁਮ ਸਿਖ ।
ਜਾਂਕਾ ਦਾਦਾ ਸੂਰਮਾ ਸਤਿਗੁਰੁ ਰਖੋ ਪਿਖ ।੯।

---

[1]ੳ ਪੋਥੀ ਵਿਚ 'ਦੋਹਰਾ' ਸ਼ਬਦ ਨਹੀਂ ਮਿਲਦਾ ।
[2]ੳ ਪੋਥੀ 'ਖੋਲਹਿ' ; ਅ ਪੋਥੀ 'ਖੇਲਹਿ'

ਤਬੈ ਬਡਾਈ ਜੰਗ ਕੀ ਖੈਂਚ ਚਲੀ ਸਮਸੇਰ ।
ਕਰਣਾ ਐਸੀ ਮਾਨ ਵਸੀ ਲੜਕਾ ਭਲਾ ਸੁਮੇਰ ।੧੦।
ਇਕ ਦਿਨ ਦੋ ਸਿਖ ਥੇ ਵਸੈ ਪਾਲੀ ਸਹਰ[1] ।
ਜਮਧਰ ਜੁਗ ਭੇਟਾ ਕਰੀ ਅਦਭੁਤ ਜਮਕੀ ਕਹਰ ।੧੧।
ਖੁਸੀ ਲੇਇ ਡੇਰੇ ਗਏ ਚੌਂਪੜ ਖੇਲ ਬਨਾਇ ।
ਬੈਠੇ ਪੀਛੇ ਪਲਘ ਪਰ ਤਾ ਕੌ ਦੀਨ ਬਠਾਇ ।੧੨।
ਨਿੱਤ ਕਹੈਂ ਥੇ ਖੇਲ ਮੈ ਬਦਲਾ ਬੈਰੀ ਲੇਇ ।
ਦਾਇ ਲਗੈ ਨੌਕਰ ਹੋਵੈ ਜਿਸ ਕਿਸ ਬਿਧ ਸੁਖ ਲੇਇ ।੧੩।
ਮਾਇ ਪੂਛੀ ਤਿਨ ਵਰਜਿਆ ਤਾਂ ਦਿਨ ਗੁਰੂ ਕਹੋ ਏਹ ।
ਬਾਪ ਪਿਸਰ ਬਦਲਾ ਕਰੈ ਹਕ ਉਤਾਰੇ ਸੇਇ ।੧੪।
ਬੋਲੇ ਸਸਤ੍ਰ ਹਥ ਹੁਇ ਵੈਰੀ[2] ਮਿਲੈ ਇਕੰਤ ।
ਵਾਰ ਨ ਕਰੈ ਤਿਸ ਥੂਕ ਮੁਖ ਲਾਨਤ ਜੀਵੈ ਨਿੰਤ ।੧੫।
ਕਹਿ ਕਰਿ[3] ਚਖੂ ਮੀਚ ਕੈ ਸਾਤ ਬਾਰ ਏਹ ਬੈਨ ।
ਲੇਇ ਹਾਥ ਦੇਵਤ ਤਿਸੈ ਪ੍ਰੇਤ ਆਪ ਸੁਖੈਨ ।੧੬।
ਤਬੀ[4] ਕਟਾਰੀ ਹਿਰਦੇ ਦਈ ਬਾਰ ਤੀਨ ਕਰ ਲੀਨ ।
ਇਤਨੇ ਮੈ ਬੋਲੇ ਤਿਸੈ ਵਾਰਿ ਪਠਾਣੀ ਕੀਨ ।੧੭।
ਮਾਰਿਆ ਪੁਤ੍ਰ ਪਠਾਨ ਕਾ ਆਪ ਰਛਿਆ ਕੀਨ ।
ਲਖ (ਲੱਖਾ) ਸਿੰਘ ਤਰਵਾਰ ਸੋ ਸੀਸ ਜੁਦਾ ਕਰ ਦੀਨ ।੧੮।
ਬੋਲੇ ਮੁਸਲਮਾਨ ਕੀ ਅਨ ਅਤਬਾਰੀ (ਇਤਬਾਰੀ) ਸਿਖ ।
ਖਾਵਤ ਜਾਕਾ ਕਾਗ ਸਮ ਤਿਸੀ ਬੁਰਾਈ ਲਿਖ ।੧੯।
ਸੁਨੀ ਸਗਲ ਹਿੰਦੂ ਮੁਸਲ ਲਾਨਤ ਦੀਨ ਪਠਾਣ ।
ਸੁਨੀ ਬਹਾਦਰ ਸਾਹ ਤਬ ਭੇਜੇ ਬੈਦ ਸੁਜਾਨ ।੨੦।
ਦਿਨ ਪੰਦਰਾਂ ਲਗ ਟਹਲ ਕਰ ਜਖਮ ਟਾਂਕ ਖੁਸ ਕੀਨ ।
ਲੈ ਬਿਦਿਆ ਧਨ ਮਾਲ ਲੈ ਦਿਲੀ ਕੇ ਵਸਕੀਨ ।੨੧।
ਨਾਇ ਸੁਨਾਇ ਸਲਾਮ ਕਰਿ ਸੁਖੀ ਖਾਲਸੇ ਮਾਨ ।
ਤਬੇ ਏਕ ਦਿਨ ਦੀਪਮਾਲ ਦੀਨੀ ਭਲੀ ਸਮਾਨ ।੨੨।
ਤੰਬੂ ਇਕ ਲਗਾਇਆ ਦੀਨੀ ਕਨਾਤ ਚਉਫੇਰ ।
ਲੋਕ ਆਇਨ ਜਾਮ ਇਕ ਫੇਰ ਨ ਝੁਕੈ ਕੁਵੇਰ ।੨੩।

---

[1]ੳ ਪੋਥੀ 'ਵਸੈ ਨਪਾਲੀ ਸਹਰ'; ਅ ਪੋਥੀ 'ਵਸੈ ਪਾਲੀ ਸਹਰ'
[2]ੳ ਪੋਥੀ 'ਬੈਰੀ'; ਅ ਪੋਥੀ 'ਵੈਰੀ'
[3]ੳ ਪੋਥੀ 'ਕਹ ਕਰ'; ਅ ਪੋਥੀ 'ਕਹਿ ਕਰਿ'
[4]ੳ ਪੋਥੀ 'ਤਬੈ ਕਟਾਰੀ ਹਿਰਦੈ ਦਈ ਬਾਰਤੀਨ ਕਰ ਲੀਨ'; ਅ ਪੋਥੀ ਪਾਠ ਮੂਲ ਖਰੜੇ ਨਾਲ ਮਿਲਦਾ ਹੈ ।

ਇਕ ਦਿਨ ਗਗਨ ਦਮਕਿਆ ਉਤਰੇ ਪੁਰਖ ਮਸਾਲ ।
ਪਾਇ ਪਰਤ ਚਿਠੀ ਲਿਖੀ ਸਤਿਗੁਰ ਬਾਚੀ ਚਾਲ ।੨੪।
ਅਖਰ ਲਿਖੇ ਉਮਰਾਵਤੀ[1] ਕਹੈ ਲੋਗ ਗੁਰਮੁਖ ।
ਗਏ ਹੈਰਾਨੀ ਬਾਤ ਕਰ ਨਹ ਜਾਨੀ ਕਿਨ ਸਿਖ ।੨੫।
ਜਮ ਦੂਤੀ ਦਿਨ ਦੋਇ ਨਰ ਆਨ ਪਹੁੰਚੈ ਅੰਤ ।
ਪੂਛ ਕਮਾਨ ਦੋਇ ਦੇਇ ਚਲੇ ਸਮਾਨੀ ਸੰਤ ।੨੬।
ਪੀਛੇ ਲੇਇ ਕਮਾਨ ਦੋਇ ਖੈਂਚਤ ਪੋਲੇ ਘਾਵ ।
ਸਿਖਨ ਪੂਛਾ ਆਪ ਕਹਿ ਪਾਪ ਪੁਨ ਕੀ ਪਾਵ ।੨੭।
ਚਲਨ ਤਿਆਰੀ ਕਰੋ ਅਬ ਕਾਮ ਸਨੇਹਾ ਆਹਿ ।
ਚਲਨਾ ਮੁਹਿ ਸਿਵਨਾਭ ਪੁਰ ਤੁਰਕ ਘੇਰਿਆ ਸਾਇ ।੨੮।
ਉਨ ਸਤਿਗੁਰੂ ਨਾਨਕ ਗੁਰੂ ਬਾਵਾ[2] ਧਿਆਇਆ ਚਿਤ ।
ਬਾਵਾ ਕੀ ਆਗਿਆ ਇਹੀ ਚਿਠੀ ਧਰੀ ਸੁਮਿਤ ।੨੯।
ਪੜੀ ਚਿਠੀ ਸਾਹਿਬ ਸਿੰਘ ਦਾਨ ਸਿੰਘ ਸੁਖ ਕਾਰ ।
ਪਾਂਚ ਪੈੜੀ ਸਤਿਗੁਰ ਲਈ ਕੇਸਨ ਵੀਚ ਸਵਾਰ ।੩੦।
ਏਹ ਦਸਖਤ ਸਿਰ ਸੰਗ ਹੀ ਅਗਨਿ ਵੀਚ ਮੁਹਿ ਅੰਗ ।
ਧਰ ਦੇਨੇ ਦੇਖਨ ਨਹੀਂ ਲਾਂਬਾ ਦੇਹਿ ਨਿਸੰਗ ।੩੧।
ਕਹਿ ਕਹਿ ਬਾਧਾ ਸਬ ਕਰਾ ਭਾਨਾ ਕਰਾ ਬਨਾਇ ।
ਸਾਧਨ ਜੋਗ ਸਮਾਧ ਕੇ ਸਹਜੈ ਸਾਧੈ ਪਾਇ ।੩੨।
ਤੀਜ ਚਤੁਰਥੀ ਰਾਖਿ ਤਨ ਪੰਚਮੀ ਕਹੀ ਤਿਥ ਜਾਨ ।
ਸਬ ਸਮਾਨ ਜਗ ਬੇਦ ਕਾ ਬੁਲੈ ਹਿੰਦੂ ਮੁਸਲਮਾਨ ।੩੩।

ਸਾਖੀ ਪੂਰੀ ਹੋਈ ।੯੮। ਬੋਲੋ ਵਾਹਗੁਰੂ ਜੀ ।

## ਸਾਖੀ 99

ਦੋਹਰਾ ।। ਹੂਈ ਭਿਆਨ ਦਰ ਭੀੜ ਬਡ ਸਿਖ ਦੂਰ ਕੇ ਸੰਗ ।
ਹਿੰਦੂ ਮੁਸਲਮਾਨ ਕੇ ਸੁਖ ਦਾਈ ਸਰਬੰਗ ।੧।
ਆਸ੍ਰਮ ਧਾਰੀ ਸਕਲ ਜੁਰਿ ਪਿਲੇ ਮਿਲਾਏ ਪ੍ਰੀਤਿ ।
ਅੰਤ ਬਰ (ਅੰਤ ਬਾਹ) ਕੁਸਤਿ ਲਜਿਮੀ ਬੈਠਤ ਬਚਨ ਸੁਰੀਤ ।੨।
ਹਰਿ ਹਰਿ ਜਨ ਦੋਊ ਏਕ ਹੈ ਵਿਬ ਬਿਚਾਰ ਕਛੂ ਨਾਹਿ ।
ਜਲ ਤੇ ਉਪਜ ਤਰੰਗ ਜਿਉ ਜਲ ਹੀ ਵਿਖੈ ਸਮਾਹਿ ।੩।
ਪਾਂਚ ਦੋਹਰੇ ਪ੍ਰਭ ਕਹੇ ਭਕਤਿ ਪੰਕਤੀ ਅੰਤ ।
ਦੀਖੈ ਪਰ ਪਰਸੈ ਨਹੀਂ ਕੌਤਕ ਬਡਾ ਮਹੰਤ ।੪।

---

[1] ੳ ਪੋਥੀ 'ਅਮਰਾਵਤੀ'; ਅ ਪੋਥੀ 'ਉਮਰਾਵਤੀ'

[2] ੳ ਪੋਥੀ 'ਬਾਬਾ ਧਿਆਇਆ'; ਅ ਪੋਥੀ 'ਬਾਵਾ ਧਿਆਇਆ'

ਪੜ੍ਹ ਜਪੁ ਪੁਨਿ ਅਰਦਾਸ ਕਰਿ ਕਮਰ ਕਸੀਓ ਕਟਾਰ ।
ਕਰਦ ਕਮਾਨ ਤੁਫੰਗ ਸਕਤਿ ਸਕਲੇ ਲੀਨ ਸੁਵਾਰ ।੫।
ਨੈਕ ਮੋਰ ਵਪੁਟੇ ਕਟਿਕ ਧਿਆਨ ਤ੍ਰਿਕੁਟੀ ਸਾਧ ।
ਛੋਜ ਦੇਹ ਨਿਆਰੇ ਭਏ ਭੋਗੀ ਕਾਂਚ ਉਪਾਧ ।੬।
ਸੁਨਾ ਗਗਨ ਗੁੰਜਤ ਭਯਾ ਜੈਸੇ ਸੁਰਗਨ ਮਾਂਝ ।
ਹਾਹਾ ਭੂ ਲੋਗਨ ਕਰਾ ਰਉਲੀ ਹੋਤ ਸਮਾਜ ।੭।
ਅਗਨ ਚੰਦਨ ਘ੍ਰਿਤ ਮੇਲਿਓ ਔਖਧਿ ਅਗਰ ਅਨੇਕ ।
ਸੁਧ ਸਨਾਨ ਪਟ ਬਸਨ ਸੁਭ ਸਸਤ੍ਰ ਸੰਗ ਰਿਹਾ ਏਕ ।੮।
ਕਰਦ ਦੇਖੀ ਈਧਿਕ ਭਸਮ ਘੋੜਾ ਰਹਾ ਨ ਕਮੈਦ[1] ।
ਸਭ ਲੋਗਨ ਜਾਨਿਆ ਸਹੀਲੇ ਗਇਆ ਉਮੈਦ ।੯।
ਲਕੜੀ ਲੇ ਆਵਤ ਕੋਊ ਹਰਖ ਸੋਗ ਸਮ ਜਾਨ ।
ਦੀਆ ਸੰਦੇਸਾ ਆਪ ਤਬ ਘੋੜਾ ਪਹੁਚਾ[2] ਆਨ ।੧੦।
ਭਇਆ ਪ੍ਰਕਾਸ ਅਨੰਤ ਅਤਿ ਤਿਸੀ ਠਵਰ ਸੁਭ ਲੱਛ ।
ਸਭ ਜਾਨਾ ਸਚਾ ਗੁਰੂ ਝਗੜੇ ਅਖ ਅਨਖ ।੧੧।
ਸਿਖਨ ਪੰਡਿਤ ਆਨਕੇ ਸੋਧੀ ਅਲਵਰ ਕੋਟ ।
ਕ੍ਰਿਆ ਕਰਮ ਸਕਲੀ ਕਰੀ ਸੁਧ ਦੇਹ ਗਇਆ ਸਲੋਕ ।੧੨।
ਐਸੀ ਕਥਾ ਮੁਹ[3] ਪਾਂਚ ਬੇਰ ਸੁਨੀ ਸਿਖ ਮੁਖ ਆਪ ।
ਤਾਂ ਉਦਾਸੀ ਹਸਨ ਕੇ ਦੇਖ ਕਹੀ ਮੁਹ ਲਾਪ ।੧੩।
ਇਕ ਦਿਨ ਰਾਤੀ ਬਰਸ ਤੇ ਸੰਕਾ ਕਰ ਮਨ ਖੀਨ ।
ਬੋਲੇ ਸਤਿਗੁਰ ਦਰਸ ਦੇ ਸਿਖ ਸਾਖੀ ਪਰਬੀਨ ।੧੪।
ਹਮਰੀ ਸੁਨ ਤੂੰ ਸਾਹਿਬ ਸਿੰਘ ਛਯਾ ਦੇਖ ਸਿਕਾਰ ।
ਬਚਨ ਕਹਾ ਪਾਲੈ ਸਦਾ ਸੁਪਨਾ ਚਿਤਵਤ ਸਾਰ ।੧੫।
ਐਮਦ ਸਾਹ ਆਵੈ ਜਬੈ ਹਮੈ ਬੁਲਾਵੈ ਦੇਵ ।
ਸਤਿਗੁਰ ਦਰਸਨ ਪਾਹਿਗੇ ਤਬੈ ਫਲੈ ਗੀ ਸੇਵ* ।੧੬।
ਅੰਤ ਚਲਾਣਾ ਰਾਮ ਕ੍ਰਿਸਨ ਬਿਸਨ ਸੰਕਰ ਸਬ ਦੇਵ ।
ਦਸ ਅਵਤਾਰੀ ਦਸ ਗੁਰੂ ਚਲਸੀ ਭੂਵਪੁ ਸੇਵ ।੧੭।
ਸਾਖੀ ਸੌ ਇਕ ਉਨਕੀ ਕਹੀ ਗੁਰੂ ਕੀ ਸਿਖ ਸੁਰ ਗਯਾਨ ।
ਸਾਖੀ ਏਕ ਸਤਿਗੁਰ ਰਖੀ ਨੈਣੇ ਹੇਤ ਸੁਜਾਨ ।੧੮।

---

[1] ੳ ਪੋਥੀ 'ਘੋੜਾ ਰਹਾ ਕੁਮੈਦਾ'; ਅ ਪੋਥੀ ਦਾ ਪਾਠ ਮੂਲ ਖਰੜੇ ਨਾਲ ਮਿਲਦਾ ਹੈ ।
[2] ੳ ਪੋਥੀ ਵਿਚ 'ਲਿਆਵਤ' ਸ਼ਬਦ ਅੰਕਿਤ ਹੈ'; ਅ ਪੋਥੀ ਦਾ ਪਾਠ ਮੂਲ ਖਰੜੇ ਨਾਲ ਮਿਲਦਾ ਹੈ ।
[3] ੳ ਪੋਥੀ 'ਮੁਹਿ'; ਅ ਪੋਥੀ 'ਮੁਹ'

ਹਮਾਰਾ ਸਿਖ ਸੋ ਹੋਵਸੀ ਧਰਮ ਕੋਟ ਕੇ ਵੀਚ ।
ਤਿਸ ਪ੍ਰਤੀਤ ਕੈ ਕਾਰਨੈ ਸਤਿਗੁਰ ਦਰਸਨ ਖੀਚ ।੧੯।
ਸੁਨੈ ਪੜੈ ਚਿਤ[1] ਲਾਇਕੈ ਸਮਝੈ ਪ੍ਰੀਤ ਪਰਤੀਤ ।
ਭੁਗਤਿ ਮੁਕਤਿ ਸਤਿਗੁਰ ਦੀਏ ਫਲੈ ਮਨੋਰਥ ਮੀਤਿ ।੨੦।
ਸਤਿਰਾਮ ਸਤਿਗੁਰੂ ਧੰਨਿ ਸਤਿ ਸੇਵਕੀ ਜਾਨਿ ।
ਹਮਰੀ ਸਾਖੀ ਸਣ (ਸੁਣ) ਪੜੈ ਲਿਖੇ ਪਛਾੜੀ ਮਾਨ ।੨੧।

ਸਾਖੀ ਪੂਰੀ ਹੋਈ ।੯੯। ਬੋਲੋ ਵਾਹਿਗੁਰੂ ਜੀ ।

## ਸਾਖੀ 100

ਸੋਰਠਾ ॥ ਸਾਹਬ ਸਿੰਘ ਸੁ ਹਥ ਲਿਖੀਏ ਰਾਮ ਕੁਵਰ ਕੀ ।
ਚਲਣ ਸਮੈ ਕੰ ਕੁਥ ਲੈਣੇ ਕੇ ਢਿਗ ਸਮਝ ਕੈ ।੧।
ਸੋਰਠਾ । ਤਾਂਤੇ ਧਰਿ ਲਿਖ ਸਤਿਗੁਰ ਮੇਰੇ ਆਪ ।
ਅੰਤ ਸਮੈ ਹਉ ਨਾਹਿ ਥਾ ਸੁਪਨੈ ਕਹਾ ਸਮਾਪ ।੨।
ਐਮਦ* ਆਇਆ ਕਾਬਲੀ ਗਏ ਲੋਗ ਸਬ ਸੈਲ ।
ਭਾਣਾ ਕਰਨੇ ਹੇਤ ਤਬ ਧਰਮ ਕੋਟ ਲੈ ਗੈਲ ।੩।
ਹਉ ਕਿਆ ਕੇਹੂ ਬਨਾਇ ਨੈਣੇ ਦੇਖੀ ਸੁਣੀ ਮੁਹ[2] ।
ਸੋਈ ਲਿਖੀ ਗਣਾਇ ਗੁਰ ਚਰਨੀ ਮਨ ਲਾਇ ਮੈ ।੪।

ਚੌਪਾਈ ॥ ਗਿਲਜਾ ਡਰ ਹੂਆ ਪੰਜਾਬ ।
ਧਰਮ ਕੋਟ ਲੈ ਗਏ ਸਮਾਜ ।
ਅਬਲ ਸੀਤ ਬਹੁਤ ਦਿਨ ਰਹਾ ।
ਲੋਗਨ ਤਬੈ ਪਿਆਨਾ ਲਹਾ ।
ਸਬੀ ਲੋਗ ਤਬ ਸੁਰਖ ਮੁਖ ਲਾਲ ।
ਰਾਮ ਪੁਰੇ ਪਹੁੰਚੇ ਸੁਭ ਕਾਲ ।
ਨੈਣੇ ਚਰਨ ਪਕਰ ਤਬ ਰਾਖੈ ।
ਸੇਵਕ ਮਤਿ ਤਜੀਓ ਅਭਿਲਾਖੇ ।
ਰਖੈ ਨੇਣੂ ਕੇ ਸੰਗ ਖੁਸਾਲ ।
ਸੇਵਾ ਕਰਤ ਵਰਖ ਗਇਓ ਕਾਲ ।
ਸੇਵਾ ਬਹੁਤ ਕਰੀ ਦਿਵ ਸੇਵ ।
ਬਚਨ ਕਰਾ ਹੂਆ ਸੌ ਦੇਵ ।

---

[1] ੳ ਪੋਥੀ 'ਪੜੈ ਹਿਤ'; ਅ ਪੋਥੀ 'ਪਤਰੇ ਚਿਤ'
[2] ੳ ਪੋਥੀ 'ਮੁਹਿ'; ਅ ਪੋਥੀ 'ਮੁਹ'

ਜੰਬੂ ਭੂਪਤਿ ਬਾਂਧਾ ਲਹੌਰ ।
ਸੋਦਿ ਛੁਡਾਵਾ ਨੈਣੇ ਨੇ ਮਾਂਗਾ ।
ਇਹ ਪਹੁਚੇ ਸਬਹਨ ਕੋ ਲਾਗਾ ।
ਬਰਖ ਅਢਾਈ ਦੇਹੀ ਰਾਖੀ ।
ਨੈਣੇ ਸੰਗਤਿ ਦਿਢ ਮਨ ਕਾਂਖੀ ।
ਕਹਾ ਕਥੋਂ ਬਹੁਤ ਚਰਿਤ ਸਮਾਲ ।
ਗਤਿ ਕਹੀ ਭਜਨੀ ਰੀਤ ਬਿਸਾਲ ।
ਮਿਠੇ ਪੀਰਕੀ ਗੋਸਟ ਕਥੀ ।
ਸਾਂਈ ਲੋਕ ਕੀ ਅਥਵਾ ਰਥੀ ।
ਮਿਠਾ ਪੁਛੈ ਸਤਿ ਰਾਮ ਦਾਸ ।
ਹਿੰਦੂ ਪੀਰ ਭਜਹੁ ਕਸ ਰਾਸ ।
ਕਹਾ ਤਬੈ ਸੁਆਸਨ ਕੀ ਰੀਤ ।
ਅਨਭਵ ਜਗੈ ਨਿੱਤ ਕੀ ਰੀਤ ।
ਸੁਤਹ ਚਿੱਤ ਵਾਸਨ ਜਲ ਜਾਇ ।
ਰਹੋ ਵਾਸਨਾ ਮੂਲ ਨ ਸਾਇ (ਜਾਇ) ।
ਬੰਧ ਆਸਨ ਦ੍ਰਿੜ ਮਨ ਨਿਰਬਾਸ ।
ਹੋਵੈ ਮਨ ਸਹਜੈ ਪਦ[1] ਪਾਸ ।
ਲੈਣੈ ਪੂਛਾ ਸਾਖੀ ਸੁਖ ਕੰਦ ।
ਕਿਹ ਬਿਧ ਕੀਨੀ ਗੁਰੂ ਗੋਬਿੰਦ ।
ਰਾਮ ਕੁਵਰ ਤਬ ਕਹੀ ਸੁਨਾਇ ।
ਸਤਿਗੁਰ ਕੀ ਗਤਿ ਬੂਝਿ ਬਨਾਇ ।
ਜੰਬੂ ਰਾਜ ਰਣਜੀਤਾ ਦੇਇ ।
ਤਾਂ ਕਾ ਪਿਤਰਬ ਨਾਮ ਰਤਨ ਦੇਇ ।
ਸੋ ਕਲੂਰੀ ਦੋਹਿਤਵਾਨ ।
ਆਨਦ ਪੁਰ ਮਿਲਿਆ ਸਤਿਗੁਰ ਆਨ ।
ਬਾਲਕ ਥਾ ਸਤਿਗੁਰ ਮਨ ਭਾਇਆ ।
ਸਤਿਗੁਰ ਜਾਨਿ ਦਿਗ ਨੇਹ ਜਨਾਇਆ ।
ਸਾਤ ਬਰਸ ਰਹਾ ਸਤਿਗੁਰ ਪਾਸ ।
ਗੁਰ ਬਖਸੀ ਸਗਲੀ ਸੁ ਕਲਾਸ ।
ਖੜਗ ਕਟਾਰ ਬਰਛੀ ਤੂਬਕ ।

[1] ੳ ਪੋਥੀ 'ਸਹਜੇ ਪਦ' ; ਅ ਪੋਥੀ 'ਸਹਜੈ ਪਦ'

ਕਮਾਨ ਲਹੌਰੀ ਸਸਤ੍ਰ ਬੁਰਕ ।
ਤਿਨ ਲੈ ਲੈ ਸਸਤ੍ਰ ਚਰਨੀ ਲਾਗਾ ।
ਪੂਛਾ ਸਤਿਗੁਰ ਰਹਸੀ ਜਾਗਾ ।
ਸਤਿਗੁਰ ਕਹਾ ਸਸਤ੍ਰ ਤੂ ਪੂਰਾ ।
ਭੀਰ ਪਰੈ ਕਾਰਜ ਨਹਿ ਊਰਾ ।
ਦੇਵੋ ਦਰਸ ਸਸਤ੍ਰ ਕਰ ਮਾਨ ।
ਜਾਂ ਪੂਜਾ ਤੂੰ ਕਰਹੁ ਪਰਵਾਨ ।
ਤੁਮਰੇ ਬੰਸ ਆਇਆ ਹੀ ਜਾਨੋ ।
ਮੈ ਕੋ ਤੁਝ ਮੈ ਭੇਦ ਨਾ ਭਾਨੋ ।
ਨੈਣਾ ਸੋ ਤੁਮ ਦੇਖੀ ਆਪ ।
ਅਬ ਜੰਬੂ ਮੈ ਟਹਲ ਸਮਾਪ ।
ਨੂਰ ਪੁਰ ਰਾਜੇ ਆਗਯਾ ਦੀਨੀ ।
ਸਬੈ ਕਟੋਚਣ ਮਾਰਨ ਚੀਨੀ ।
ਲਈ ਉਠਾਇ ਬਰਛੀ ਗੁਰਦਾਤ ।
ਸੈਨ ਕਟੋਚੀ ਚਲੀ ਮੁਹਾਤ ।
ਨਿਤ ਕੜਾਹ ਪੂਜਾ ਕਰੈ ।
ਵਾਹਿਗੁਰੂ ਕੀ ਫਤੇ ਮੁਖ ਉਚਰੈ ।
ਰਾਜੇ ਇਕ ਦਿਨ ਪੂਛਾ[1] ਤਾ ਤੋਂ ।
ਦਰਸਨ ਮੂਏ ਹੋਤ ਕਿਮ ਸਾਤੋ ।
ਊਪਰ ਰਾਤਿ ਮਹਲ ਨ੍ਰਿਪ ਰਾਖਾ ।
ਅੰਦਰ ਭਿਆਨ ਪੂਜਾ ਕਰ ਸਾਖਾ ।
ਰਾਖ ਬਿਖੇਰੀ ਅੰਗਨ ਵੀਚ ।
ਸਬ ਦਿਖ ਲਾਈ ਪੂਜਾ ਖੀਚ ।
ਪੂਜਾ ਕਰ ਕੜਾਹ ਪਰਸਾਦਿ ਦੀਆ ਭੂਪ ਵਰ ਪਾਇਨ ਸੁਆਦ ।
ਫਤੇ ਬੁਲਾਇ ਉਠਾ ਜਬ ਰਤਨ ।
ਬਾਲ ਜਵਾਨ ਰਾਜਾ ਹੂਆ ਮਗਨ ।
ਏਹ ਅਸਵਾਰ ਆਪ ਹੈ ਠਾਢੇ ।
ਚਲੋ ਸਿਕਾਰ ਮੁਝੇ ਇਉਂ ਗਾਢੇ ।
ਹਾਂਜੀ ਕਹੀ ਭੂਪ ਨਹੀ ਮੰਤਰ ।
ਨਹਿ ਪ੍ਰਤੀਤਿ ਆਈ ਨ੍ਰਿਪ ਅੰਤਰ ।
ਬਾਹਰ ਰਾਖ ਅਸ੍ਵ ਪਦ ਦੇਖੈ ।

---
[1] ੳ ਪੋਥੀ 'ਪੁਛਿਆ' ; ਅ ਪੋਥੀ 'ਪਛਾ'

ਬਿਸਮਯ ਸੰਕਾ ਗਈ ਵਿਸੇਖੈ ।
ਗਏ ਸ਼ਿਕਾਰ ਰਤਨ ਦੇਵ ਵਾ ਦਿਨ ।
ਸੋਏ ਰਾਤ ਗੁਰ ਦਰਸਨ ਕਹਿ ਕਿਨ ।
ਤੇਰੇ ਥੰਮ੍ਹੇ ਆਵੈਂਗਾ ਤਾਂ ਦਿਨ ।
ਸਸਤ੍ਰ ਜਾਇਗੇ ਤੁਮ ਤੇ ਮਾਰ ਕਿਨ ।
ਸੋ ਤੋ ਪੂਜਾ ਕਰਤ ਰਜਪੂਤ ਨੈਣਾ ਇਹ ਸਾਖੀ ਸੁਭ ਸੂਤ ।
ਹਮਰੇ ਅਗਾੜੀ ਕਹੀ ਤਿਨ ਆਪ ।
ਮਿਸ੍ਰ ਨਰਾਇਣ[1] ਹੁਕਮੀ ਥਾਪਾ ।
ਮੁਹਤੇ ਰਹੀ ਬਿਪ੍ਰ ਕੋ ਪੂਛੀ ।
ਅਬ[2] ਹਮ ਚਲਹ ਤਿਆਰੀ ਸੂਛੀ ।
ਕਹ ਕਰਿ ਮੋਨ ਧਿਆਨ ਗਹਿ ਸਤਿਗੁਰ ।
ਤਜੀ ਦੇਹ ਜਾਇ ਪਹੁਚੈ ਸੁਰਪੁਰ ।
ਸਾਹਬ ਸਿੰਘ ਸੁਨ ਮੇਰੀ ਬਾਤ ।
ਮਿਸ੍ਰ ਨਰਾਇਣ ਮਿਲੈ ਸੁਹਾਤ ।
ਜੌਬੂ ਮੈ ਕਉੜਾ ਮਲ ਗੇਹ ।
ਰਹੈ ਨਰਾਇਣ ਸਤਿਗੁਰ ਨੇਹ ।
ਤਿਨ ਬੀ ਕਹੀ ਇਸੀ ਬਿਧ ਭਈ ।
ਹਮ ਬਡਿਅਨ ਸੋ ਸੁਣੀ ਤਿਉ ਲਹੀ ।
ਰਤਨ ਦੋਇ ਕੀ ਦੇਖੀ ਆਖ ।
ਚਲੋ ਪੂਛੀਏ ਸਤਿਗੁਰ ਦਾਖ ।
ਨੈਣੇ ਏਕ ਰੁਪਈਆ ਲੇ ਮਿਲਾ ।
ਮਿਸਰ ਲਾਚੀਆ ਦੇ ਰਲ ਖਿਲਾ ।
ਤੀਨੋ ਪ੍ਰੇਮ ਪ੍ਰਵਾਹੀ ਭਏ ।
ਪੁਰਖ ਪ੍ਰੇਮ ਵਸ ਦੇਵ ਨਿਰਮਏ ।
ਮਾਸ ਏਕ ਲਗਾ ਕਥਾ ਚਲਾਈ ।
ਮਾਨੋ ਮਗਹਰ ਗੰਗ ਚਲਾਈ ।
ਰਤਨ ਕਹਾ ਗੁਰ ਜੀ ਕਹੋ ਤੋਹ ।
ਸਤਿਗੁਰ ਗੋਦ ਬੈਠਾਇਓ ਮੋਹ ।
ਬੋਲੇ ਐਸਾ ਸਮਾ ਇਕ ਆਵੈ ।
ਹਮ ਤੁਮ ਸਬ ਮਿਲ ਕਾਮ ਕਮਾਵੈ ।

---

[1] ੳ ਪੋਥੀ 'ਨਾਰਾਇਣ' ; ਅ ਪੋਥੀ 'ਨਰਾਇਣ'

[2] ੳ ਪੋਥੀ 'ਹਮ ਅਬ ਚਲਹ ਤਿਆਰੀ' ; ਅ ਪੋਥੀ ਦਾ ਪਾਠ ਮੂਲ ਖਰੜੇ ਨਾਲ ਮਿਲਦਾ ਹੈ ।

ਵਾ ਦਿਨ ਨਿਰਖੋ ਸੁਨੋ ਪਿਆਰੇ ।
ਪ੍ਰੀਤਿ ਕਰੀ ਉਮਗੈ ਮਨੁ ਸਾਰੇ ।
ਵਿਦਾ ਲੇਇ ਹਮ ਘਰ ਮੈ ਆਏ ।
ਇਹ ਸਾਖੀ ਇਹ ਹਮ ਭੀ ਪਾਏ ।
ਸਾਹਬ ਸਿੰਘ ਲਿਖ ਰਾਖ ਲਿਖਾਰੀ ।
ਗੁਰੂ ਸਿਖ ਨਹਿ ਭੇਦ ਭਿਖਾਰੀ ।੫।

ਦੋਹਰਾ ।।[1]

ਲਿਖੀਆ ਸਾਖੀ ਪ੍ਰੇਮ ਦੂਤ ਦੇਖ ਪੂਛ ਲਿਖੀ ਅੰਤ ।
ਪੜੈ ਸੁਨੈ ਜੋ ਸਿਖ ਸਿਦਕ ਸੋ ਫਲ ਪਾਇ ਮਹੰਤ ।੬।
ਚਰਣ ਪ੍ਰੀਤਿ ਮੁਹਿ ਦੀਜੀਏ ਕਰਹੋ ਅੰਤ ਸਹਾਇ ।
ਆਦਿ ਅੰਤ ਸਤਿਗੁਰ ਪਭੂ ਤੁਮਾਰਾ ਜਸ ਗਯਾਨ ਗਾਇ ।੭।
ਭਾਣੈ ਮੈ ਤਨ ਹੀ ਤਜਾ ਸਾਹਿਬ ਸਿੰਘ ਗੁਰ ਭਗਤਿ ।
ਏਹ ਦੋਹਾ ਪਾਛੈ ਲਿਖਾ ਮਿਸ੍ਰ ਨਰਾਇਨ ਰਕਤਿ ।੮।
ਧੰਨੁ ਗੁਰੂ ਧੰਨਿ ਸਿਖ ਸਿਦਕ ਹਮ ਜੰਬੂਰ ਹੈ ਜਾਇ[2] ।
ਸਿਰ ਕਾਟੈ ਦੋ ਸਿਖ ਕੇ ਡੁਗਰਨ ਗੁਰੂ ਮੁਖਾਇ ।੯।
ਦੇਖ ਬਿਰਕਤੀ ਤਬ ਭਏ ਰਾਖਾ ਵਜੁ ਜਾ ਕਾਲ ।
ਬਾਸ ਕਰਾ ਘਰ ਖਾਲਸੇ ਪ੍ਰੀਤ ਗੁਰੂ ਹੀ ਅਸਾਂਲ ।੧੦।
ਨਾ ਬਿਪ੍ਰ ਘਰ ਪੰਡਿਤਾ ਕੁਛੁ ਨਹੀਂ ਭਾਵੈ ਮੋਹਿ ।
ਜਿਨ ਬਖਸਾ ਹਮ ਬਡੇ ਕੋ ਸੋ ਗੁਰੂ ਮਨ ਮਮਹੋਹਿ ।੧੧।
ਸੰਬਤ ਸਤਰਾਂ [illegible] ਅਸੀ ਏਕ ਸੁਭਾਸ ।
ਸਾਹਿਬ ਸਿੰਘ ਘਲਿ ਸਾਖੀਆ ਪੋਥੀ ਕਰੀ ਜਿਗਿਆਸ ।੧੨।
ਪੀਛੈ ਸਾਖੀ ਅੰਤ ਕੀ ਲਿਖੀ ਸੰਬਤੇ ਇਕੀਸ ।
ਚਾਰ ਦੋਹਰੇ ਫਿਰ[4] ਲਿਖੇ ਦਾਸ ਨਰਾਇਨ ਰੀਸ ।੧੩।
ਜਨਮ ਜਨਮ ਹਉ ਜਾਚਿ ਹਉ ਬਿੱਪ੍ਰਾ ਗੁਰਨ ਸੋ ਏਹ ।
ਹੁਕਮਨਾਮਾ ਬਡਿਅਨ ਦੀਆ ਦਾਸ ਭਇ ਮੁਝ ਦੇਹ ।੧੪।
ਜਨਮ ਮਾਂਗਹੁ ਏਕ ਵਾਰ ਜਹ ਕੁਲ ਤੁਮਰੀ ਸੇਵ ।
ਨਾਤਰ ਹਓ ਪਾਪੀ ਕੁਲੀ ਤ੍ਰਿਨ ਬਨ ਸੰਤਤਨ ਲੇਵ ।੧੫।

---

[1] 'ਦੋਹਰਾ' ਸ਼ਬਦ ੳ ਪੋਥੀ ਵਿਚ ਨਹੀਂ ਮਿਲਦਾ ।
[2] ੳ ਪੋਥੀ 'ਜੰਬੂਰ ਹੇ ਛਾਇ' ; ਅ ਪੋਥੀ 'ਜਕੂਰ ਹੈ ਜਾਇ'
[3] ੳ ਪੋਥੀ 'ਸਤ੍ਰਹਿ' ; ਅ ਪੋਥੀ 'ਸਤਰਾਂ'
[4] 7165 ਨੰਬਰ ਦੀ ਪੋਥੀ (ੳ ਪੋਥੀ) ਇਥੋਂ ਤਕ ਹੀ ਚਲਦੀ ਹੈ । ਇਸ ਤੋਂ ਅਗੇ ਦਾ ਪਤਰਾ ਫਟ ਗਿਆ ਪ੍ਰਤੀਤ ਹੁੰਦਾ ਹੈ ।]

ਭਲੋ ਲਗੋ ਗੁਰ ਪੰਥ ਮਮ ਸਿਦਕ ਤੁਮਾਰੇ ਹਾਥ ।
ਸੰਤਤਿ ਨਾਰੀ ਹਮ ਕੁਲੀ ਰਾਖੋ ਸਬ ਕਰ ਮਾਥ ।੧੬।
ਹਰਿ ਹਰਿ ਮੁਖ ਤੇ ਬੋਲੀਏ ਬੋਲ ਵਾਹਿਗੁਰੂ ਮੰਤ ।
ਊਚ ਨੀਚ ਕੁਲ ਜਨਮ ਨਾ ਜਾਤੇ ਭੂਲੋ ਨ ਸੰਤ ।੧੭।

ਸਾਖੀ ਪੂਰੀ ਹੋਈ ।੧੦੦। ਰਾਮ ਬੋਲੋ ਵਾਹਿਗੁਰੂ ਜੀ ।

ੴ ਸ੍ਰੀ ਵਾਹਿਗੁਰੂ ਜੀ ਸ੍ਰੀ ਹਰਿ ਜੀ ਸ੍ਰੀ ਰਾਮ ਜੀ

ੴ ਸਤਿ ਨਾਮ ਕਰਤਾ ਪੁਰਖ ਸ੍ਰੀ ਗੁਰ ਦੇਵ ਜੀ

ਆਨੰਦ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ ਇਹ ਤੁਕ ਦਈ ਮੜਾਇ ਰਖਣੀ ।

# ਅੰਤਿਕਾ 1

## ਅਰਥਾਵਲੀ

**ਸਾਖੀ 1**

| | |
|---|---|
| ਗੁਨਰਾਸਿ | ਗੁਣਾਂ ਦਾ ਭੰਡਾਰ |
| ਧੀਰ | ਧੀਰਜਵਾਨ |
| ਗੁਰ ਅਨੁਚਰ | ਗੁਰੂ ਦੇ ਅਨੁਯਾਈ |
| ਬਿਪ੍ਰ | ਬ੍ਰਾਹਮਣ |
| ਵਰਨ ਅੱਖਰ | ਅੱਖਰ |
| ਖਲਕ | ਦੁਨੀਆਂ |
| ਕਰਤੀ ਹੋਣੀ | ਹੋਣੀ |
| ਅਕਰਤੀ | ਅਣਹੋਣੀ |
| ਮਾਂਝ | ਵਿਚ |
| ਚਲੀਸਾ ਚਾਲ | ਚਾਲ੍ਹੀ ਦਿਨ |
| ਸਿਪਾਹ | ਫੌਜ |
| ਨੀਲਾ ਵਗਾਇਆ | ਨੀਲੇ ਘੋੜੇ ਉਤੇ ਸਵਾਰ ਹੋ ਗਏ |

**ਸਾਖੀ 2**

| | |
|---|---|
| ਆਦੇਸ਼ | ਨਮਸਕਾਰ |
| ਨਿਵਤਾ | ਨਿਮੰਤ੍ਰਣ, ਨਿਉਤਾ |
| ਅਚਵੋ | ਖਾਵੋ |
| ਤ੍ਰਿਭਾਵਲੀ | ਤ੍ਰਿਭੌਤੀ |

**ਸਾਖੀ 3**

| | |
|---|---|
| ਬਿਉਂਤ | ਜੁਗਤ |
| ਆਂਝੂ | ਅਥਰੂ |
| ਦਾਦਰ | ਡੱਡੂ |
| ਬਿਸਮ | ਹੈਰਾਨ ਹੋਣਾਂ |

**ਸਾਖੀ 4**

| | |
|---|---|
| ਭਉਜਲ | ਸੰਸਾਰ ਸਾਗਰ |
| ਤਤਕਾਲ | ਜਲਦੀ ਨਾਲ, ਤੁਰਤ |
| ਕੁਟੰਬੀ | ਟੱਬਰ ਵਾਲਾ |

**ਸਾਖੀ 5**

| | |
|---|---|
| ਨੀਂਗਰ | ਬੱਚਾ ਜਿਸ ਦੀ ਮੱਸ ਨਾ ਫੁਟੀ ਹੋਵੇ। |
| ਮਸ਼ਾਲਾਂ | ਰੋਸ਼ਨੀ ਕਰਨ ਦਾ ਪੁਰਾਣਾ ਸਾਧਨ |
| ਬਾਣਾ | ਪਹਿਰਾਵਾ |
| ਚਿਤਵੀ | ਧਿਆਨ ਦੇਣਾ |

**ਸਾਖੀ 6**

| | |
|---|---|
| ਗੜ੍ਹੀ | ਇਥੇ ਭਾਵ ਗਾਹੜੀ ਜਾਂ ਸੰਘੜੀ ਤੋਂ ਹੈ। |
| ਕਪੋਤ/ਕਪੋਤਰੀ | ਕਬੂਤਰ ਕਬੂਤਰੀ |
| ਅਰਧਣੀ | ਅੱਧ ਸਰੀਰੀ |
| ਬਿਧਾਤਾ | ਰੱਬ |
| ਠਉੜ | ਥਾਂ |
| ਪਾਰਧੀ | ਅਜਨਬੀ |
| ਆਹਾਰ | ਭੋਜਨ |
| ਗਿੜੀ | ਗਿਰੀ, ਡਿਗ ਪਈ |
| ਕਰੁਣਾ | ਦਇਆ |
| ਰੁਦਨ | ਰੋਣਾ |
| ਵਿਰਕਤਿ | ਉਚਾਟ |

**ਸਾਖੀ 7**

| | |
|---|---|
| ਖਾਤ੍ਰ ਮੈਂ ਨਾ ਰਖੇ | ਧਿਆਨ ਨਾ ਦਿੱਤਾ, ਪਰਵਾਹ ਨਾ ਕੀਤੀ |
| ਦਰਗਹਿ | ਰੱਬੀ ਦਰਬਾਰ |
| ਜਮੂਆ | ਜਮ |
| ਬਖਸਿੰਦਾ | ਬਖਸ਼ ਦੇਣ ਵਾਲਾ |

**ਸਾਖੀ 8**

ਪਬੁਧ — ਉੱਚੀ ਬੁੱਧ
ਕੁਸੰਗ — ਬੁਰਾ ਸੰਗ
ਸਮਤਾ — ਬਰਾਬਰ
ਨਿਸੰਗ — ਨਿਡਰ
ਦੀਰਘ — ਲੰਮਾ

**ਸਾਖੀ 9**

ਵਣਜਾਰਾ — ਥੋੜੀ ਦੇਰ ਰਹਿਣ ਵਾਲਾ, ਸੌਦਾਗਰ
ਮੋਮਨੀ — ਮੁਸਲਮਾਨ ਲਈ ਵਰਤਿਆ ਗਿਆ ਹੈ।
ਨਿਚੰਦੇ — ਹਨੇਰੇ, ਚੰਦਰਹੀਨ
ਜਨਾਇਤ — ਪ੍ਰੇਤ

**ਸਾਖੀ 10**

ਬਿਸਿਦਕੀ — ਸਿਦਕ ਤੋਂ ਬਿਨਾਂ, ਸਿਦਕਹੀਨ
ਕੁਰਹਿਤਣੀਆ — ਰਹਿਤ ਤੋਂ ਸਖਣਾ
ਕਿਕਰ — ਕਿਵੇਂ

**ਸਾਖੀ 11**

ਅਸ਼ਟਪਤੀ — ਅੱਠ ਪੱਦਾਂ ਵਾਲਾ ਸ਼ਬਦ
ਤਨਖਾਹ — ਇਥੇ ਭਾਵ ਜੁਰਮਾਨੇ ਜਾਂ ਦੰਡ ਤੋਂ ਹੈ।

**ਸਾਖੀ 12**

ਅਨਰਥ — ਅਤਿਆਚਾਰ
ਕੁਸੁੱਧ — ਗਲਤ

**ਸਾਖੀ 13**

ਗੁਹਜ — ਭੇਦ
ਪਹਰਿਆ — ਪਾਇਆ
ਦਾਨਵ — ਰਾਕਸ਼
ਬਕਬਾਦ — ਫਜ਼ੂਲ ਬੋਲਣਾ
ਤੇਜ ਪੁੰਜ — ਸ਼ਕਤੀ ਵਾਲਾ

**ਸਾਖੀ 14**

ਜੁਵਾਤ — ਜਵਾਕ, ਬੱਚਾ
ਸੰਧਾ — ਸੰਧਯਾ
ਅਸੁਰ — ਰਾਕਸ਼
ਆਰਬਲਾ — ਉਮਰ

**ਸਾਖੀ 15**

ਖਿਰਨ — ਘਟ ਹੋਣਾ
ਮਮ — ਮੇਰਾ
ਖਿਸਾਨੈ — ਸੰਕੋਚ ਨਹੀਂ ਕਰਦੇ
ਪੇਲੇ ਹਾਥੀ — ਹਾਥੀ ਚਲਾਏ
ਲਦਪੁਰ — ਲੁਧਿਆਣਾ
ਸਹਿਸਰ ਬਰਖ — ਹਜ਼ਾਰ ਵਰ੍ਹੇ
ਨਿਹਸੰਗਾ — ਬਿਨਾ ਫਿਕਰ
ਦਛਨ — ਦਖਣ
ਪ੍ਰਚੰਡ — ਤੇਜ਼

**ਸਾਖੀ 16**

ਸੁਪੈਦ — ਚਿੱਟੇ
ਬਾਹਲੀ — ਬਹੁਤੀ
ਮ੍ਰਿਜਾਦ — ਮ੍ਰਿਯਾਦਾ

**ਸਾਖੀ 17**

ਮੋਦਨ — ਦੁੱਖ ਕੱਟਨ ਵਾਲਾ
ਹੋਮ — ਯੱਗ
ਰੁਚ ਉਪਜਾਈ — ਰੁਚੀ ਪੈਦਾ ਕੀਤੀ
ਉਘਾਰ — ਖੋਲ੍ਹੇ
ਨਿਕਾਰਾ — ਕੱਢਿਆ, ਨਿਕਾਲਿਆ
ਪਤੱਤਤ — ਗਿਰਿਆ ਹੋਇਆ, ਪਤਿਤ
ਤਗਰੇ — ਤਕੜੇ, ਤਾਕਤਵਰ
ਦਿਜ — ਬ੍ਰਾਹਮਣ

**ਸਾਖੀ 18**

ਤਕਰਾਰੀ — ਨਾਹ-ਨੁੱਕਰ ਕਰਨਾ
ਪਾਹਿਲੀਆ — ਜਿਸ ਨੇ ਅੰਮ੍ਰਿਤ ਛਕਿਆ ਹੋਵੇ
ਮਿਤ੍ਰਾਈ — ਮਿਤਰਤਾ

**ਸਾਖੀ 19**

ਵਿਸਾਹ — ਭਰੋਸਾ
ਸੰਤੋਖ — ਸਿਦਕ

**ਸਾਖੀ 20**

ਹਮਾਤੀ — ਪੱਖ ਲੈਣ ਵਾਲਾ

ਕਰਾਮਾਤ ਚਮਤਕਾਰ

**ਸਾਖੀ 21**

ਤਰਵਾਰ ਤਲਵਾਰ
ਥੰਭਿ ਗਿਆ ਠਹਿਰ ਗਿਆ

**ਸਾਖੀ 22**

ਜ਼ਾਹਿਰ ਪ੍ਰਗਟ

**ਸਾਖੀ 23**

ਸੰਕੋਚ ਸੰਜਮ

**ਸਾਖੀ 24**

ਕਾਇਰ ਬੁਜ਼ਦਿਲ
ਜੰਜਾਲੀ ਗ੍ਰਿਸਤ ਵਿਚ ਲੀਨ
ਅਪਛਰਾਂ ਪਰੀਆਂ
ਤਾਮਸੀ ਕਰੋਧੀ, ਤਮੋਗੁਣੀ
ਨਿਗੁਰੇ ਗੁਰੂ ਤੋਂ ਬਿਨਾਂ

**ਸਾਖੀ 25**

ਤੋਸ਼ੇਖਾਨੀਏ ਖਜ਼ਾਨਚੀ
ਠੌਰ ਠਿਕਾਣਾ

**ਸਾਖੀ 26**

ਕਲੂਕਾਲ ਕਲਜੁਗ
ਆਵਦਨ ਆਮਦਨ
ਚੁਪਾਤੀ ਚੁੱਪ ਕੀਤੀ

**ਸਾਖੀ 27**

ਚਾਕਰ ਨੌਕਰ
ਕਮਰ ਕੱਸੀ ਤਿਆਰ ਹੋਏ

**ਸਾਖੀ 28**

ਬੇਪੀਰ ਬਿਨਾ ਗੁਰੂ
ਪਰਵਾਨਾ ਚਿੱਠੀ, ਆਦੇਸ਼, ਪੱਤਰ

**ਸਾਖੀ 29**

ਬੇਮੁੱਖ ਜੋ ਗੁਰੂ ਤੋਂ ਮੂੰਹ ਮੋੜ ਲਵੇ
ਨਿਹਾਲ ਖੁਸ਼, ਆਨੰਦਿਤ

**ਸਾਖੀ 30**

ਕਦਮ ਬੰਦਗੀ ਚਰਨ ਬੰਦਨਾ

**ਸਾਖੀ 31**

ਵਿਖਮ ਔਖਾ
ਧੰਧਾ ਧਾਵਤ ਕੰਮਕਾਰ
ਚਿੱਤ ਰਖਣਾ ਯਾਦ ਰਖਣਾ

**ਸਾਖੀ 32**

ਭੁਜਾ ਬਾਂਹ
ਤੁਰਕਾਣੀ (ਤੁਰਕਣੀ) ਤੁਰਕ ਇਸਤਰੀ
ਛੂਟਾ ਮੁਕਤ ਹੋਇਆ

**ਸਾਖੀ 33**

ਨਿਵਾਰਣਾ ਦੂਰ ਕਰਨਾ
ਹਰਖ ਸੋਗ ਖੁਸ਼ੀ ਗਮੀ
ਗ਼ਾਫਲ ਬੇ-ਪਰਵਾਹ
ਪਨਾਹ ਸ਼ਰਨ
ਬਿਲੱਜ ਬੇਸ਼ਰਮ
ਰੀਝਦਾ ਨਹੀਂ ਖੁਸ਼ ਨਹੀਂ ਹੁੰਦਾ

**ਸਾਖੀ 34**

ਭਰਤਾ ਪਤੀ

**ਸਾਖੀ 35**

ਕਪਾਟ ਖੁਲੇ ਦਿਮਾਗ ਦੇ ਦਰਵਾਜ਼ੇ ਖੁਲ੍ਹ ਗਏ, ਤ੍ਰੈਲੋਕੀ ਦੀ ਸਮਝ ਆ ਗਈ
ਨਿਰਭਾਹ ਗੁਜ਼ਾਰਾ

**ਸਾਖੀ 36**

ਬੱਖਤਰ ਕਵਚ, ਜ਼ਰਾ ਬੱਖਤਰ
ਜੂਝੇ ਲੜੇ
ਦਮਾਮਾ ਨਗਾਰਾ

**ਸਾਖੀ 37**

ਸਤਲੁਦ੍ਰ ਸਤਲੁਜ
ਗਾਲਣਾ ਨਹੀਂ ਖਰਾਬ ਨਹੀਂ ਕਰਨਾ
ਦਗੱਧ ਹੋਇਆ ਭਸਮ, ਸੜਿਆ
ਅਮਾਨ ਈਮਾਨ, ਧਰਮ

| | |
|---|---|
| ਬਿਭਚਾਰਣੀ | ਦੁਰਚਾਰਨੀ, ਅਚਰਨ-ਹੀਨ |

### ਸਾਖੀ 38

| | |
|---|---|
| ਰਣ ਸਿੰਗੇ | ਲੜਾਈ ਲਈ ਸਿੰਗ ਦੇ ਬਣੇ ਬਿਗਲ |
| ਖਿਣ | ਪਲ, ਛਿਣ |
| ਖੋੜਸ | ਸੋਲਾਂ |

### ਸਾਖੀ 39

| | |
|---|---|
| ਰਤੁ | ਖੂਨ |
| ਪਲੀਤ | ਨਾਪਾਕ |

### ਸਾਖੀ 40

| | |
|---|---|
| ਕਮਾਨ ਸਾਥ ਪਿੱਠ ਠੋਕੀ | ਕਮਾਨ ਨਾਲ ਥਾਪੀ ਦਿੱਤੀ |

### ਸਾਖੀ 41

| | |
|---|---|
| ਦੇਹ ਛੋਡੀ | ਸਰੀਰ ਛੱਡਿਆ |
| ਮ੍ਰਿਗ ਚਰਮ ਧਾਰੀ | ਮ੍ਰਿਗ ਦੀ ਖੱਲ ਓਢੀ ਹੋਈ |
| ਤੇਜ | ਪ੍ਰਕਾਸ਼, ਬਲ |

### ਸਾਖੀ 42

| | |
|---|---|
| ਸੰਸਾ | ਸ਼ੱਕ |

### ਸਾਖੀ 43

| | |
|---|---|
| ਤਿਰੀਮਤਿ | (ਤ੍ਰੀਮਤ) ਔਰਤ |
| ਲੌਂਡਾ | ਲੜਕਾ |
| ਰੁਜੀਨ ਲਗਾ | ਰੋਜ਼ੀ ਲਗੀ |
| ਦੀਦਾਰ | ਦਰਸ਼ਨ |

### ਸਾਖੀ 44

| | |
|---|---|
| ਵਿਹਾਰ | ਵਰਤਾਓ |
| ਜਾਹਰਾ | ਪਰਮਾਤਮਾ ਨੂੰ ਪਹੁੰਚਿਆ ਹੋਇਆ |
| ਕਠਿਨਾਈ | ਮੁਸ਼ਕਲ |

### ਸਾਖੀ 45

| | |
|---|---|
| ਬਹੁਤ ਝੁਕੀ | ਬਹੁਤ ਗਿਣਤੀ ਵਿਚ ਆਈ |
| ਅੰਸ਼ | ਕੁਲ |
| ਹੂਣੋ (ਹਲੂਣੋ) | ਹਲੂਣਾ ਦੇਵੋ |
| ਰਾਤ ਬਡੀ | ਰਾਤ ਲੰਮੀ |

### ਸਾਖੀ 46

| | |
|---|---|
| ਬਾਂਧ ਕੇ | ਜੋੜ ਕੇ |
| ਔੜ | ਸੋਕਾ |

### ਸਾਖੀ 47

| | |
|---|---|
| ਤਾਪ ਆਇਆ | ਬੁਖਾਰ ਚੜ੍ਹਿਆ |

### ਸਾਖੀ 48

| | |
|---|---|
| ਪਤਿ | ਇਜ਼ਤ |
| ਉਤਾਰੀ ਦਈ | ਠਹਿਰਾਇਆ |

### ਸਾਖੀ 49

| | |
|---|---|
| ਹਮਾਇਤ | ਪੱਖ |
| ਡਾਢੇ | ਸਖ਼ਤ |
| ਫਰਜ਼ੰਦ | ਪੁੱਤਰ |

### ਸਾਖੀ 50

| | |
|---|---|
| ਉਜਲ | ਸਾਫ |
| ਬਿਸਮ | ਹੈਰਾਨ |
| ਰੈਣ | ਰਾਤ |
| ਮਾਸ ਤ੍ਰੈ ਜੇਠ | ਜੇਠ ਦੇ ਮਹੀਨੇ ਦੀ ਤਿੰਨ ਤਾਰੀਖ |

### ਸਾਖੀ 51

| | |
|---|---|
| ਦਲਪਤਿ | ਫੌਜ ਦਾ ਨਾਇਕ ਜਾਂ ਮਾਲਕ |
| ਟਿਕਨ ਨ | ਟਿਕਦੇ ਨਹੀਂ |
| ਧੂੜ ਰਲੇ | ਮਿੱਟੀ ਵਿਚ ਰਲੇ |

### ਸਾਖੀ 52

| | |
|---|---|
| ਪਗ | ਚਰਨ |
| ਭਿਖ | ਭੇਖ, ਬਾਣਾ |
| ਹਿਤਕਾਰੀ | ਪਿਆਰ ਕਰਨ ਵਾਲੀ |
| ਚਾਹਨਾ | ਭਾਵਨਾ |
| ਸੰਤਤ | ਸੰਤਾਨ |
| ਦੂਜੇ ਸੰਤਤ | ਦੂਜੀ ਸੰਤਾਨ |

## ਸਾਖੀ 53

| | |
|---|---|
| ਬੁਢੇ ਸਮਾਨ | ਬਜ਼ੁਰਗ ਵਾਲੇ ਗੁਣ ਰਖਣ ਵਾਲੇ |
| ਸੂਰਤਸੁਹਾਇ | ਸੋਹਣੀ ਸੂਰਤ |
| ਸੰਖਿਆ | ਗਿਣਤੀ |

## ਸਾਖੀ 57

| | |
|---|---|
| ਪਾਖਾਣ | ਪੱਥਰ ਪੂਜਕ |
| ਕੁੜਿਆਰ | ਝੂਠੇ |
| ਕੋਠਵਾਲ | ਸਟੋਰ ਕੀਪਰ |
| ਹਜਾਰ ਪਾਂਚ | ਪੰਚ ਹਜ਼ਾਰ |
| ਬਲੇਦ | ਬੈਲਦ |
| ਸਾਲਸੀ | ਸੁਲਾਹ ਕਰਵਾਉਣ ਵਾਲਾ ਵਿਚੋਲਾ |
| ਬੇਦਾਵਾ | ਫਾਰਖਤੀ |

## ਸਾਖੀ 58

| | |
|---|---|
| ਲੜਾਈ ਤਨੀ | ਲੜਾਈ ਆਰੰਭੀ |
| ਆਗਾ ਹੀ ਰੋਧ | ਅੱਗੇ ਜਾਣ ਦਾ ਰਸਤਾ ਰੋਕਿਆ |
| ਨਿਕਸੋ | ਨਿਕਲ ਜਾਵੋ |
| ਸੂਰਤ ਗੁਰੂ ਕੀ | ਜਿਨ੍ਹਾਂ ਦਾ ਚਿਹਰਾ |
| ਐਨ | ਬਿਲਕੁਲ ਗੁਰੂ ਜੀ ਨਾਲ ਮਿਲਦਾ ਸੀ |
| ਸੂਰਤਣੇ | ਬਹਾਦੁਰ |
| ਰੁਕਤੀ | ਰੋਕਣਾ |
| ਦਾਨਵੀ | ਰਾਕਸ਼ਾਂ ਦੀ |
| ਚਿਰੰਤਨ | ਬਹੁਤ ਦੇਰ ਤਕ |
| ਪੁਨਿ ਮਾਰ ਮਾਰ | ਫਿਰ ਮਾਰ ਮਾਰ ਕੇ |
| ਨ੍ਰਿਪ | ਰਾਜਾ |
| ਨਸਨ | ਦੌੜ ਜਾਣਾ |
| ਪਾਇ ਰੋਪਾ | ਕਦਮ ਜਮਾਏ |
| ਦਿੱਲੀ ਵਾਲ | ਦਿੱਲੀ ਦਾ ਰਹਿਣ ਵਾਲਾ |
| ਕਾਹੂ ਨ ਲਾਖਾ | ਕਿਸੇ ਨੂੰ ਪਤਾ ਨ ਚਲ ਸਕਿਆ |
| ਸਗਰ ਰੈਣ | ਸਾਰੀ ਰਾਤ |
| ਅਰਜੀ ਲਗਾਈ | ਬੇਨਤੀ ਕੀਤੀ |
| ਮਤਸ ਵਾੜਾ | ਮਾਛੀਵਾੜਾ |
| ਹਿੰਦ ਸਾਧਾ | ਭਾਰਤ ਦੇ ਸਾਧ ਅਰਥਾਤ ਰਹਿਬਰ |
| ਪਟਾ | ਹੁਕਮਨਾਮਾ |
| ਸੇਵਾ ਸਟਾ | ਸੇਵਾ ਦਾ ਬਦਲਾ |

## ਸਾਖੀ 59

| | |
|---|---|
| ਮਗ਼ਨੇ | ਮਗਰ |
| ਘੋਰਾ | ਘੋੜਾ |
| ਛੂਟੇ ਚੁਰਾਸੀ | ਚੌਰਾਸੀ ਦੀ ਜੂਨ ਕੱਟੀ ਜਾਵੇ |
| ਭਰਮਤ ਭਰਮਤ | ਚਕ੍ਰ ਕੱਟਦਾ ਕੱਟਦਾ, ਫਿਰਦਾ ਫਿਰਦਾ |
| ਪੀਲੂ | ਵਣ ਦਾ ਫਲ |
| ਬਰਖ ਬਤੀਤਾ | ਇਕ ਸਾਲ ਬੀਤਿਆ |

## ਸਾਖੀ 60

| | |
|---|---|
| ਸੂਲ | ਸਖ਼ਤ ਪੇਟ ਦਰਦ |
| ਬਿਪ੍ਰੀ | ਬ੍ਰਾਹਮਣ |
| ਸ਼ੁਧ | ਪਵਿੱਤਰ |
| ਭੁਗਤੇ | ਭੋਗ ਲਾਉਣਾ |
| ਬਾਬਾ | ਗੁਰੂ ਨਾਨਕ ਸਾਹਿਬ ਵਲ ਸੰਕੇਤ ਹੈ । |
| ਖਾਲਸਾ ਤੀਆ | ਤੀਜਾ ਧਰਮ ਖਾਲਸਾ ਹੈ । |
| ਮਾਰ | ਸੱਪ |
| ਨਰਵਰ | ਸ੍ਰੇਸ਼ਟ ਪੁਰਖ |
| ਦਿਲੀ ਵਾਲੀ | ਦਿੱਲੀ |
| ਦੇਹ ਸਰ | ਦਸ ਸੇਰ |
| ਬੰਦਾ | ਨੌਕਰ, ਗੁਲਾਮ |
| ਨਿਸੰਗ | ਨਿਡਰ, ਨਿਰਸੰਕੋਚ |
| ਆਸਨ | ਸਥਾਨ, ਜਗਹ |
| ਬਾਦੀਏ | ਝਗੜਾਲੂ |

| | |
|---|---|
| ਹਰਖਾਈ | ਖੁਸ਼ ਹੋਈ |
| ਸੇਹਜ ਸੇਨ ਕੀ | ਪਲੰਘ ਉਪਰ; ਬਿਸਤਰੇ ਤੇ |
| ਖਾਟ | ਮੰਜੀ |
| ਬਰਜੈ | ਰੋਕਿਆ |
| ਭਾਖੈ ਬੈਨ | ਬੇਨਤੀ ਕੀਤੀ |
| ਬਾਚੋ | ਧਿਆਨ ਦੇਵੋ |
| ਬਾਲੂ | ਰੇਤ |
| ਰੁਕਮ | ਚਾਂਦੀ |

## ਸਾਖੀ 61

| | |
|---|---|
| ਸੱਤ ਸਹੱਸਰ | ਸੱਤ ਹਜ਼ਾਰ |
| ਜੁਰੀ | ਜੁੜੀ, ਇਕੱਠੀ ਹੋਈ |
| ਲੁਦਵਣ | ਲੁਧਿਆਣਾ |
| ਧਾਏ | ਅੱਗੇ ਵਧੇ |
| ਸੱਤਾ | ਤਾਕਤ |
| ਤੇਜ | ਬਲ |
| ਭਾਖੀ | ਉਚਾਰਨ ਕੀਤੀ |
| ਕਲਿ ਮਹਿ | ਕਲਜੁਗ ਵਿਚ |
| ਨਕਾ | ਹੱਦਬੰਦੀ, ਬਾਰਡਰ |
| ਪਗ ਧਾਰਾ | ਕਦਮ ਰਖਿਆ |
| ਸਾਧੇ | ਜਿੱਤੇ |
| ਚਿਤਵਤ | ਸੋਚਨਾ |
| ਰਖਕ | ਰਖਿਆ ਕਰਨ ਵਾਲੇ |

## ਸਾਖੀ 62

| | |
|---|---|
| ਕਵੀਸ਼ਰ | ਲੋਕ ਕਵੀ |
| ਝਾੜਾਂ ਨੂੰ ਪਹਿਰਦਿਆਂ | ਬੂਟਿਆਂ ਨਾਲ ਟੰਗਿਆ |

## ਸਾਖੀ 63

| | |
|---|---|
| ਖਾਰੀ | ਖਾੜੀ |
| ਭਾਰਥ | ਭਾਰਤ ਵਰਸ਼ |
| ਸੰਗਣੇ | ਗਾਹੜੇ |
| ਤ੍ਰਿਯ | ਤੀਸਰੇ |
| ਭੀਤ | ਕੰਧ |
| ਦਛਣੀ | ਦੱਖਣੀ |
| ਕੈਰਵ | ਕੌਰਵ |
| ਲਹੁ ਪੁਰ | ਲਾਹੌਰ |

## ਸਾਖੀ 64

| | |
|---|---|
| ਸੂਲ | ਦੁੱਖ |
| ਬਾਤਲ | ਝੂਠਾ |
| ਵਪੂ | ਸਰੀਰ |
| ਕਰ ਮੈ | ਹੱਥ ਵਿਚ |
| ਸੰਕ | ਸ਼ੰਕਾ |
| ਪੂਰਨ ਲੇਹ | ਪੂਰੀ ਹੋਈ |
| ਕਿਨ ਹੀ | ਕਿਸੇ ਨਾ ਕਿਸੇ |
| ਸਮਾਜ | ਇਥੇ ਹਕੂਮਤ ਤੋਂ ਭਾਵ ਹੈ । |
| ਭੂਪ | ਰਾਜਾ |
| ਸਰੋਜੀ | ਸੂਰਜ ਵੰਸ਼ੀ |
| ਮੌਰਸ | ਮੌਰੀਆ ਚੰਦਰਵੰਸ਼ੀ |
| ਉਦੇ | ਪ੍ਰਗਟ |
| ਕ੍ਰਿਪਾਲ | ਖੁਸ਼, ਦਿਆਲੂ |
| ਧਰਨ | ਧਰਤੀ |
| ਸੂਰ ਕਿਰਨ | ਸੂਰਜ ਦੀ ਕਿਰਨ |
| ਬਿਕ੍ਰਮਹਾਇਨ | ਬਿਕ੍ਰਮੀ ਸੰਮਤ |
| ਰੋਲ | ਰੌਲਾ |
| ਦੀਪ ਸਮ ਦੀਪ | ਰੋਸ਼ਨ ਚਰਾਗ, ਤੇਜ਼ ਪ੍ਰਤਾਪ ਵਾਲਾ |

## ਸਾਖੀ 65

| | |
|---|---|
| ਭੇਖ | ਦਿਖਾਵਾ |
| ਮੂੜਾ | ਮੂੜ ਮਤ |
| ਸਗਰੀ ਟਾਰੈ | ਸਭ ਤਿਆਗ ਦੇ |
| ਮਮ ਵਚਨ | ਮੇਰਾ ਹੁਕਮ |
| ਦੂਰ ਨਿਵਾਰੈ | ਦੂਰ ਰਖੇ |

| | |
|---|---|
| ਕੂਪ | ਖੂਹ |
| ਅਰਧਵਾਰ | ਅੱਧਾ |
| ਰਿਖ ਸਮਾਨ | ਰਿਖੀਆਂ ਵਾਂਗ |
| ਚੰਡਾਲ | ਰਾਕਸ਼ਸ਼ |
| ਬਾਦ | ਬੇਅਰਥ |
| ਤਜੈ | ਛੱਡੇ |
| ਮਮ | ਮੈਨੂੰ |
| ਗੇਰੈ ਕੂਪਨ | ਡੂੰਘਾ ਖੂਹ ਵਿਚ ਸੁਟਿਆ |

### ਸਾਖੀ 66

| | |
|---|---|
| ਸੀਤ | ਸਰਦੀ |
| ਅਗਤਾ | ਅਗਿਆਮ |
| ਸਗਰੇ | ਸਾਰੇ |
| ਨਿਹਫਲ | ਫਜ਼ੂਲ |
| ਪ੍ਰਮਾਨ | ਸਬੂਤ, ਗਵਾਹੀ |
| ਮੂਲ | ਜੜ੍ਹ |
| ਬਾਨ | ਆਦਤ |
| ਵਿਧ | ਤਰੀਕੇ |
| ਤਜ | ਤਿਆਗ |
| ਅਲਸਾਇ | ਸੁਸਤੀ |
| ਵਿਫਲ | ਬੇਅਰਥ |
| ਪਤਿ | ਪਤੀ |
| ਰਚਿਓ | ਅਰੰਭ ਕੀਤਾ |
| ਜਗ ਜਾਲ | ਜਗਤ ਦਾ ਜਾਲ |
| ਸਦਾ | ਸਦੀਵ |

### ਸਾਖੀ 67

| | |
|---|---|
| ਕਰਿਓ ਜਗ | ਜਗ ਰਚਾਇਆ |
| ਦਛਨਾ | ਦਖਨਾ |
| ਦਿਜ | ਬ੍ਰਾਹਮਨ |
| ਖੀਰ ਅਹਾਰੀ | ਖੀਰ ਖਾਣ ਵਾਲੇ |
| ਪਰਹੂਤ | ਪ੍ਰੋਹਿਤ |
| ਪਵੀਤ | ਪਵਿਤ੍ਰਤਾ |
| ਛੋਰਨਾ | ਛੋੜਨਾ |
| ਮੁਹਤੇਜ | ਮੁਹਥਾਜ |
| ਭਾਲੈ | ਅਖਤਿਆਰ |
| ਕਲ | ਕਲੇਸ਼ |
| ਸੁਆਉ | ਪ੍ਰਯੋਜਨ |

### ਸਾਖੀ 68

| | |
|---|---|
| ਆਵਤਰੈ | ਅਵਤਾਰ ਧਾਰਨਾ |
| ਕੂੜੇ | ਝੂਠੇ |
| ਰਾਸਿ | ਦਰੁਸਤ |
| ਅਮਰ ਸੱਦ | ਸਦੀਵੀ ਜੀਵਤ |
| ਫੂਟੇ ਆਪ ਮਹਿ | ਆਪਸ ਵਿਚ ਫੁਟ ਪੈ ਗਈ |
| ਧੀਰ | ਹੌਸਲਾ |
| ਸਿਖਨ ਵਰਜ | ਸਿਖਾਂ ਨੂੰ ਰੋਕਨਾ |
| ਸ਼ਾਂਤ ਹੋਣਾ | ਮਰਨਾ |

### ਸਾਖੀ 69

| | |
|---|---|
| ਭਗਤਾ | ਪਤੀ |
| ਨਿਸਾਲ | ਨਾਸ਼ |
| ਬਡਾਈ | ਉਪਮਾ |
| ਬੰਧੀ | ਕੈਦੀ |
| ਪ੍ਰੀਤੋਂ ਪ੍ਰੀਤ | ਪ੍ਰੇਮ ਦੇ ਪੁਤਲੇ |
| ਮੀਤੋਂ ਮੀਤ | ਦੋਸਤਾਂ ਦੇ ਦੋਸਤ |
| ਨਾਮ ਕਮਾਵੈ | ਨਾਮ ਜਪਦੇ ਹਨ |
| ਬਹੁ ਪ੍ਰਸਾਦਿ | ਬੜੀ ਕ੍ਰਿਪਾ |
| ਪਾਇਨ | ਪੈਰ |
| ਮੇਟੈ | ਦੂਰ ਕਰਨਾ |
| ਵੇਖਾਦ | ਝਗੜੇ, ਵਿਸ਼ਾਦ |
| ਸਾਲੂ (ਸਾਲ) | ਇਕ ਤਰ੍ਹਾਂ ਦਾ ਦਰੱਖਤ |
| ਪੱਤ੍ਰ | ਪੱਤੇ |

### ਸਾਖੀ 70

| | |
|---|---|
| ਪੂਰਬ ਪ੍ਰਤੀਤ | ਪਹਿਲੇ ਭਰੋਸਾ |
| ਭੀਤ | ਦੀਵਾਰ |
| ਮੋਖ ਪਛਾਨੈ | ਮੁਕਤ ਸਮਝੋ |

| | |
|---|---|
| ਸੁਸ਼ੀਲ | ਚੰਗੇ ਸੁਭਾਵ ਵਾਲੇ |
| ਸਿਲਾ | ਪੱਥਰ |
| ਮੱਤ | ਰਸਤਾ |
| ਰਾਹਿ ਰਾਸਤ | ਸਿਧਾ ਰਸਤਾ |
| ਮਲਕ | ਮਾਲਕ, ਪਰਮਾਤਮਾ |
| ਦਲ ਕੈ | ਦਲਨਾ |
| ਤੱਤ | ਸਚਾਈ |
| ਸੂਰ ਖਾਇ | ਜ਼ਾਲਮਾਂ ਨੂੰ ਖਾ ਜਾਏ |
| ਭਿਖ | ਬਾਣਾ |
| ਕਾਇਰ | ਡਰਪੋਕ |
| ਭਾਰਜਾ | ਇਸਤ੍ਰੀ |
| ਮਾਂਝ | ਮੇਂ ਵਿਚ |
| ਜਗੈਭੁਖ | ਭੁੱਖ ਲੱਗੇ |
| ਪਰ | ਪਰਾਇਆ |
| ਮੇਘਲਾ | ਬੱਦਲ |
| ਛਤ੍ਰ | ਤਾਜ |
| ਬੇਰਾਨ | ਖੁਆਰ |
| ਧਾਰੈ ਨਾਰਿ | ਸ਼ਾਦੀ ਕਰੇ |

## ਸਾਖੀ 71

| | |
|---|---|
| ਮੰਨਾਤ | ਮਨਾਉਣ ਹਿਤ |
| ਮਨੂਆ ਪਲਟੇ | ਮਨ ਪਲਟੇਗਾ |
| ਨਭ | ਨਾਭ, ਧੁੰਨੀ |
| ਵਪ | ਸਰੀਰ |
| ਤੀਬ੍ਰ | ਤੇਜ |
| ਪੰਜ ਭੂਤ | ਪੰਜ ਚੀਜ਼ਾਂ |
| ਭੂ | ਮਿੱਟੀ |
| ਬਾਯੂ | ਹਵਾ |
| ਅਹਾਰ | ਖਾਣਾ |
| ਸੁਤ | ਪੁੱਤਰ |

## ਸਾਖੀ 72

| | |
|---|---|
| ਮਹਾਂ ਬਿਕਾਰੀ | ਵਡੇ ਪਾਪੀ |
| ਕੀਸ | ਕਈ |
| ਭਾਖ | ਬਿਆਨ, ਜ਼ਿਕਰ |
| ਖਟ | ਛੇ |
| ਪਾਰਥੀ | ਸ਼ਿਕਾਰੀ |
| ਚਿਰੀਆ | ਚਿੜੀਆਂ |
| ਬਿਲਲਾਪ | ਚੀਕ ਚਿਹਾੜਾ, ਵਿਰਲਾਪ |
| ਉਪਕਾਰੀ | ਦਇਆਵਾਨ |
| ਤਪਸੀ | ਤਪੱਸਵੀ |
| ਗੁਰੂ ਕੇ ਮਊਜੂਦ | ਗੁਰੂ ਜੀ ਦੀ ਹਾਜ਼ਰੀ ਵਿਚ |
| ਪਾਪ ਕੱਟੇ | ਪਾਪ ਦੂਰ ਕੀਤੇ |
| ਪ੍ਰਤਾਪ | ਜੱਸ |

## ਸਾਖੀ 73

| | |
|---|---|
| ਰੂਏ ਸਿਆਹ | ਕਾਲਾ ਮੂੰਹ |
| ਸੂੰਨ | ਖਾਲੀ, ਨਾਮ ਸਿਮਰਨ ਨਹੀਂ ਕਰਦੇ |
| ਖੁਲਾਸ | ਹੁਕਮ |
| ਦਰਗਾਹ | ਰੱਬੀ ਦਰਬਾਰ |
| ਪਰਵਾਨ | ਕਬੂਲ |
| ਚਸ਼ਮ ਦੀਦ | ਅੱਖਾਂ ਨਾਲ ਦੇਖਿਆ ਹੋਇਆ |
| ਸਪੇਲੇ | ਸਪੇਰੇ |
| ਭਵਜਲ | ਸੰਸਾਰ ਸਾਗਰ |

## ਸਾਖੀ 74

| | |
|---|---|
| ਮੇਘਲ | ਬੱਦਲ |
| ਹੇਤ | ਹਿੱਤ |
| ਫਸਿਆ | ਦੁਨਿਆਵੀ ਕੰਮਾਂ ਵਿਚ ਲੱਗਾ |
| ਲੇਪਨ ਹਾਰੇ | ਕੰਧ ਲੇਪਨ ਵਾਲੇ |
| ਭੀਤ | ਦਿਵਾਰ, ਕੰਧ |
| ਝਲਕਾ | ਬਾਲਣ ਦੇ ਰੁਗ |
| ਦਾਰਨਨੀ | ਦਾਤਰੀ |
| ਕਿੰਕੂ | ਕਿਸ ਤਰ੍ਹਾਂ |
| ਨਕੇਤ | ਨਾ ਹੋਵੇ |
| ਮਨ ਹੀ ਚੇਤ | ਮਨ ਸਿਮਰਨ ਕਰੇ |

ਕੜਾਕਾ ਚਪੇੜ
ਸੇਸ ਬਾਕੀ, ਬਕਾਇਆ
ਉਤਾਵਲ ਜਲਦੀ
ਪਹਚੋ ਸ਼ਬਦ ਨਾਮ ਸਿਮਰਨ ਵਲ ਧਿਆਨ ਦੇਵੋ
ਦੁਲੀਚਾ ਗੱਦੀ
ਗੱਜ ਹਾਥੀ

**ਸਾਖੀ 75**

ਨਿਖੇਧ ਬਦਖੋਈ
ਨਿਰਵਾਦ ਬਗੈਰ ਝਗੜੇ ਦੇ
ਨਿਮੰਤ੍ਰਣ ਸੱਦਾ
ਮਹਾਂ ਦਾਨ ਵੱਡਾ ਦਾਨ
ਅੱਜ, ਅਸਵ, ਗੱਜ ਬਕਰੀ, ਘੋੜਾ, ਹਾਥੀ
ਅਸ਼ੁੱਚੀ ਨਾਪਾਕ
ਬਾਨਰ ਬੰਦਰ
ਸਲਿਲ ਜਲ
ਬਿਪਤਿ ਮੁਸੀਬਤ
ਰਿਖ ਰਿਸ਼ੀ
ਮਮ ਨਿਕਟ ਮੇਰੇ ਪਾਸ
ਨਿਰਲੋਭ ਬਿਨਾ ਲਾਲਚ
ਨਾਰਕੀ ਨਰਕ ਵਿਚ ਰਹਿਣ ਜੋਗਾ

**ਸਾਖੀ 76**

ਬੈਸਨੋ ਵੈਸ਼ਨੋ
ਮਦਰਾ ਸ਼ਰਾਬ
ਕਬੂ ਕਦੋਂ

**ਸਾਖੀ 77**

ਭਿਹਨ ਭਈ ਸਵੇਰ ਹੋਈ
ਗ੍ਰਿਵੀ ਧਰੇ ਗਹਿਣੇ ਧਰੇ
ਦਾਮ ਪੈਸੇ, ਮੁੱਲ, ਕੀਮਤ

**ਸਾਖੀ 78**

ਵਣਜ ਵਿਉਪਾਰ
ਨਵਾ ਪਕ ਤਾਜਾ ਪਕਿਆ ਹੋਇਆ
ਬੁਧ ਸੁਗਮ ਥੋੜੀ ਅਕਲ
ਬਿਸਰਾਮ ਟਿਕਾਉ
ਵਿਖਯਾਤ ਚਰਚਾ, ਪ੍ਰਸਿੱਧ
ਕ੍ਰਿਪਣ ਕੰਜੂਸ
ਦੇਹ ਜਾਮਾ
ਅਮਾਨੀ ਅਮਾਨਤ
ਸੰਪਦਾ ਜਾਇਦਾਦ
ਨਾਮ ਪ੍ਰਤਾਪ ਨਾਮ ਦੀ ਕ੍ਰਿਪਾ
ਕਾਯਾ ਸਰੀਰ
ਨਿਮੇਖ ਜਲਦੀ ਹੀ
ਪਿਤ੍ਰਨ ਬਜ਼ੁਰਗ
ਚੂਕ ਗੁਨਾਹ, ਭੁੱਲ

**ਸਾਖੀ 79**

ਹੁਲਸਾਇ ਖੁਸ਼ ਹੋਏ
ਅਜਲ ਜੋੜੀ ਅਬਨਾਸੀ ਜੋੜੀ
ਖਪੇ ਨਾਸ ਹੋ ਗਏ

**ਸਾਖੀ 80**

ਝੇਰ ਝਗੜਾ
ਪਾਲਕੀ ਝੂਲਾ
ਸੁਖਾਲ ਸੁਖ
ਖਾਨ ਖਜ਼ਾਨਾ
ਸਿਖਯਾ ਉਪਦੇਸ਼
ਸੁਗਮ ਸੌਖਾ
ਪਾਹਲੀ ਪਾਹੁਲ ਲੈਣ ਵਾਲਾ

**ਸਾਖੀ 81**

ਰੀਤ ਦਸਤੂਰ
ਪਦ ਰਾਖੋ ਪ੍ਰੀਤ (ਗੁਰੂ ਦੇ) ਚਰਨਾ ਵਿਚ ਪ੍ਰੀਤ ਰਖੋ
ਸਿਖ ਸਾਰ ਸ੍ਰੇਸ਼ਟ ਉਪਦੇਸ਼
ਬਡਾ, ਲਘੂ ਵੱਡੇ, ਛੋਟੇ
ਹੰਸ ਆਤਮਾ
ਤਰਗਸ ਤੀਰ
ਸਉ ਬਰਸੀ ਸੌ ਸਾਲ
ਪਾਇ ਪੈਰ

| | |
|---|---|
| ਪਦ ਸਰਣ | ਚਰਨਾਂ ਵਿਚ ਸ਼ਰਨ |

## ਸਾਖੀ 82

| | |
|---|---|
| ਭੱਦਨ | ਸਿਰ ਮੁੰਨਾਉਣਾ |
| ਬੇਪਾਰਾ | ਵਿਉਪਾਰ |
| ਨਿਵਾਰ | ਦੂਰ ਕਰਨਾ |
| ਰਿਨ | ਕਰਜ਼ਾ |
| ਮਾਂਡੋ | ਕਰੋ |
| ਬਾਸਨ | ਬਰਤਨ |
| ਨਖ | ਨਾਖੁਨ |
| ਪਾਮਰ | ਦੁਸ਼ਟ, ਨੀਚ |
| ਕਾਚਾ ਸੂਕਾ | ਕੱਚਾ ਅਤੇ ਸੁਕਿਆ ਹੋਇਆ |
| ਖਗ | ਪ੍ਰਿੰਦੇ |
| ਤਰਵਰ | ਦਰਖ਼ਤ |
| ਗਰਬ ਗੁਵਾਵੇ | ਹੰਕਾਰ ਦੂਰ ਕਰੇ |
| ਖਲਕੀ | ਦੁਨੀਆਂ |
| ਮਲਕੀ | ਬਾਦਸ਼ਾਹੀ ਦੀ |
| ਨਟਕੀ | ਨਾਟਕ ਦੀ |
| ਦੇਵ ਭਵਨ | ਹਰਿਮੰਦਰ |
| ਕੀਰਤਿ | ਯਸ਼ |

## ਸਾਖੀ 83

| | |
|---|---|
| ਰਸਾਲ | ਸਵਾਦਲੇ, ਰਸੀਲੇ |
| ਕ੍ਰਿਪਾਲ | ਦਿਆਲੂ |
| ਦਸਵੀਂ | ਦਸਵੰਧ |
| ਵਿਡਾਣੀ | ਵੰਡਣਾ |
| ਉੱਚਤ ਕਰਮ | ਨੇਕ ਕਰਮ |
| ਚੂਕ | ਭੁੱਲ |
| ਸਿਦਕ ਦ੍ਰਿੜ | ਪੂਰਨ ਭਰੋਸਾ |
| ਸਿੰਘੀ ਮਮ | ਮੇਰੀ ਸਿੱਖੀ |

## ਸਾਖੀ 84

| | |
|---|---|
| ਭਾਂਵਦੀ | ਚੰਗੀ ਲਗਦੀ |
| ਗੁਰਧਾਮ | ਗੁਰ-ਅਸਥਾਨ |
| ਪਹਰ ਰਾਤ | ਅਮ੍ਰਿਤ ਵੇਲੇ |
| ਅਸਮੇਧ | ਘੋੜੇ ਦਾ ਮਾਸ |
| ਗੌ | ਗਾਂ |
| ਨਾਇ (ਨਹਾਏ) | ਇਸ਼ਨਾਨ |
| ਚੌਪੜ | ਚੌਰਸ |
| ਗੰਜਫਾ | ਤਾਸ ਦੀ ਕਿਸਮ ਦਾ ਖੇਲ |

## ਸਾਖੀ 85

| | |
|---|---|
| ਕੰਚਨ | ਸੋਨਾ |
| ਬਿਸਵਾ ਪੁਤ੍ਰ | ਰਿਸ਼ੀ ਵਿਸ਼ਵਾਮਿਤ੍ਰ ਦੇ ਪੁੱਤਰ |
| ਗਾਤ | ਸਰੀਰ |
| ਸੈਲ | ਪੱਥਰ |
| ਨੇਹ ਕੀ ਪਾਲ | ਪਿਆਰ ਦੀ ਦੀਵਾਰ |
| ਬਿਆਪ | ਸਮਾਇਆ ਹੋਇਆ |
| ਸੁੰਨ | ਦਸਵਾਂ ਦੁਆਰ |
| ਕਾਬਲ ਜੀਤ | ਕਾਬਲ ਜਿਤਨਾ |
| ਮੂੰਹ ਨ ਦਿਖਾਊਂ | ਮੇਰਾ ਦਰਸ਼ਨ ਨਹੀਂ ਹੋਵੇਗਾ |
| ਬਿਖਮਤਾ | ਭੁਲ |
| ਸੰਦੇਹ ਮਿਟਾਊਂ | ਸ਼ਕ ਦੂਰ ਕਰਦਾ ਹਾਂ |
| ਪਾਟਲ | ਪਟਿਆਲਾ |
| ਜੰਬਕ | ਜੰਮੂ |
| ਸਗਰੇ | ਸਾਰੇ |
| ਗਿਲਜੇ | ਪਠਾਨਾਂ ਲਈ ਵਰਤਿਆ ਗਿਆ ਹੈ |
| ਡੋਗਰ | ਪਹਾੜੀਏ, ਡੋਗਰੇ |
| ਕਿਲਕਪੁਰੀ | ਕਲਕੱਤਾ |
| ਝੰਡ | ਝੰਡਾ |
| ਸਾਂਝ | ਤ੍ਰਕਾਲਾਂ |
| ਸਕਲ | ਸਾਰੇ |

## ਸਾਖੀ 86

| | |
|---|---|
| ਆਂਝੂ | ਅਥਰੂ |
| ਅਗਾੜੀ | ਅੱਗੇ |

ਚੁਪਕਾ — ਚੁੱਪ ਰਹੇ
ਅੰਗੀਕਾਰ — ਸਵੀਕਾਰ

### ਸਾਖੀ 87

ਕਾਲਸ — ਕਾਲਖ
ਕਲੂਆ — ਕਲਜੁਗ
ਭੂਮ — ਧਰਤੀ

### ਸਾਖੀ 88

ਲਖਨ — ਲੱਛਮਨ
ਭ੍ਰਾਤਾ — ਭਰਾ
ਪਰਚਾ — ਪਰਿਚਯ
ਆਰਬਲਾ — ਆਯੂ
ਅਪਦਾ — ਮੁਸੀਬਤ
ਸੇਖ ਜਲ — ਖਾਸ ਪਾਣੀ
ਸਵਾਨ — ਕੁੱਤਾ
ਸੂਕਰ — ਸੂਰ
ਬਡਾਰੈ — ਨਸ਼ਟ ਕਰ ਦਿੱਤੇ

### ਸਾਖੀ 89

ਮੁਸਕ — ਖ਼ੁਸ਼ਬੂ
ਬਪੁ ਧਾਰੈਂ ਅਵਰ — ਦੂਸਰਾ ਅਵਤਾਰ ਧਾਰਨਗੇ
ਕਲਿ — ਕਲਿਜੁਗ

### ਸਾਖੀ 90

ਹਮਰੇ — ਹਮਾਰੀ
ਮੋਨ — ਚੁਪ
ਦੁਹਿਣ — ਦੋਵਾਂ ਨੇ
ਅਰਚਨਾ — ਪੂਜਾ

### ਸਾਖੀ 91

ਰਸਨਾ — ਜੀਭ
ਨਿਸਤਾਰ — ਮੁਕਤ
ਅਵਰ ਟੇਕ — ਦੂਜਾ ਸਹਾਰਾ
ਖੇਮ (ਖੈਮਾ) — ਤੰਬੂ
ਭੁਜਾ — ਬਾਂਹ
ਤ੍ਰਿਤਯ — ਤੀਤੇ
ਸੰਖਿਤਾ — ਗਿਣਤੀ
ਕਲਿ ਗੁੰਮ — ਕਲਜੁਗ ਅਲੋਪ ਹੋ ਗਿਆ।

### ਸਾਖੀ 92

ਖਯਾਤ — ਬਚਨ ਬਿਲਾਸ
ਰਖਿਆ — ਰੱਖਿਆ
ਅਟਕ — ਰੁਕਾਵਟ
ਖੱਟ — ਛੇ
ਵਿਖ — ਜ਼ਹਿਰ
ਗੜ੍ਹ — ਕਿਲਾ
ਨਾਨਕ ਮੁਖਮੰਤ — ਗੁਰੂ ਨਾਨਕ ਜੀ ਦਾ ਮੁਖਾਰਬਿੰਦ
ਸੁਖਸੰਦ — ਸੁਖਦਾਇਕ
ਅਧਿ ਰੈਨ — ਅੱਧੀ ਰਾਤ
ਮਿਟਯੋ — ਖ਼ਤਮ ਹੋਏ

### ਸਾਖੀ 93

ਪਰਮਾਰਥ — ਮਹਾਤਮ
ਕਲਿ — ਕਲਿਜੁਗ
ਨਚਾਹ — ਨਾ ਪਸੰਦ
ਬਾਜੈ ਬਾਜ — ਢੋਲ ਵੱਜੇ
ਅਟਕਾ — ਰੁਕਿਆ
ਪੱਠਾ — ਪੱਤਾ
ਰੰਚ — ਜ਼ਰਾ ਜਿਨਾ
ਰਿਖ — ਰਿਖੀ
ਨ ਪਾਕ — ਅਪਵਿੱਤਰ

### ਸਾਖੀ 94

ਭਲਕ ਹੂਆ — ਦੂਸਰਾ ਦਿਨ ਹੋਇਆ
ਸਨਮੁਖ — ਸਾਹਮਣੇ
ਮੁਨਿੰਦ — ਰੋਕਨਾ
ਭ੍ਰਿਸ਼ਟ — ਨਪਾਕ
ਜੁਗ ਦੂਜ — ਦੁਆਪਰ
ਪੁਹਕਰ — ਪੁਸ਼ਕਰ (ਤੀਰਥ)
ਗੋਹਤਯਾ — ਗਊ ਹਤਿਆ

| | |
|---|---|
| ਸੰਮ | ਬਰਾਬਰ |
| ਤਜੀਏ | ਛਡੀਏ |
| ਕਲੰਕੀ | ਦੁਖਦਾਇਕ ਅਤੇ ਕਲੰਕਤ ਕਰਨ ਵਾਲਾ |

## ਸਾਖੀ 95

| | |
|---|---|
| ਦੇਵ ਪਿਤ੍ਰ | ਦੇਵ ਲੋਕ |
| ਮਦਰਾ | ਸ਼ਰਾਬ |
| ਕਬੁਧਿ | ਭੈੜੀ ਬੁੱਧੀ |
| ਧ੍ਰਿਗ | ਧਿੱਕਾਰ |
| ਅਣ ਗਨੈ | ਅਨਗਿਣਤ |
| ਖੁਜੱਤ | (ਖੋਜਤ) ਭੇਦ |

## ਸਾਖੀ 96

| | |
|---|---|
| ਸਕੇਸੀ | ਕੇਸਾਂ ਸਹਿਤ |
| ਜਟਾਂ | ਲਿਟਾਂ |
| ਸੰਗਲ | ਜ਼ੰਜੀਰ |
| ਵਿਪੁਲ | ਪੌੜੀ |
| ਦ੍ਵੈਤ | ਵੈਰ |

## ਸਾਖੀ 97

| | |
|---|---|
| ਦਾਦੂ | ਇਕ ਭਗਤ ਦਾ ਨਾਂ |
| ਲਿਲਾਟ | ਮੱਥਾ |
| ਅੱਗੋਛਾ | ਸਿਰੋਪਾ |
| ਜੇਲ (ਜੇਲ੍ਹ) | ਕੈਦਖ਼ਾਨਾ |
| ਮੱਤ | ਧਰਮ |
| ਏਕ | ਕੇਵਲ ਅਕਾਲ ਪੁਰਖ |
| ਬੰਦਗੀ | ਇਬਾਦਤ |
| ਦਰੂਦ | ਸਲਾਮ ਦੁਆ |
| ਸੰਹਤਾ | ਸਹਿਤ, ਸਾਥ |
| ਅਗੰਮ | ਜੋ ਮਨ ਇੰਦਰੀਆਂ ਦੀ ਪਹੁੰਚ ਤੋਂ ਬਾਹਰ ਹੋਵੇ |
| ਪਿਦਰ | ਪਿਤਾ |
| ਹਾਰ ਭੂਪਤਿ | ਰਾਜੇ ਦਾ ਹਾਰ |

## ਸਾਖੀ 98

| | |
|---|---|
| ਗੁਲ ਖਾਂਦ | ਗੁਲ ਖਾਂ |
| ਰੁਜ਼ੀਨਾ | ਰੋਜ਼ ਦਾ ਖਰਚ |
| ਬਾਜ਼ੀ ਖੇਲੇ | ਸ਼ਤਰੰਜ ਖੇਲੇ |
| ਖੋਰ | ਕਮੀਨਾ, ਹੋਛਾ |
| ਅਮੋਰ | ਅਮੋੜ |
| ਅਦਭੁਤ | ਅਜੀਬ |
| ਗਗਨ ਦਮਕਿਆ | ਅਕਾਸ਼ ਵਿਚ ਚਮਕ ਹੋਈ |
| ਬਾਚੀ ਚਾਲ | ਭਾਂਪ ਲਿਆ |
| ਸੁਖ ਕਾਰ | ਸੁਖ ਦੇਣ ਵਾਲਾ |
| ਲਾਂਬਾ | ਲੰਬੂ |

## ਸਾਖੀ 99

| | |
|---|---|
| ਤਰੰਗ ਜਿਓ ਜਲ | ਪਾਣੀ ਦੀ ਲਹਿਰ ਵਾਂਗ |
| ਪੜ੍ਹ ਜਪ | ਜਪੁਜੀ ਸਾਹਿਬ ਪੜ੍ਹ |
| ਸੁਰਗਨ | ਦੇਵਤੇ |
| ਪਟ ਬਸਨ | ਰੇਸ਼ਮੀ ਕਪੜੇ |
| ਸੁਜਾਨ | ਬੁੱਧੀਵਾਨ |

## ਸਾਖੀ 100

| | |
|---|---|
| ਢਿਗ | ਨਿਕਟ |
| ਤਜੀਓ | ਛਡਿਆ |
| ਜੰਬੂ ਭੂਪਤਿ | ਜੰਮੂ ਦਾ ਰਾਜਾ |
| ਸੁਆਸਨ | ਸੁਵਾਸਾਂ ਵਿਚ |
| ਅਨਭਵ ਜਗੈ | ਅਸਲੀਅਤ ਦਾ ਪਤਾ ਲਗੇ |
| ਸੁਖ ਕੰਦ | ਸੁਖਾਂ ਦਾ ਖਜ਼ਾਨਾ |
| ਸਹਜੈ ਪਦ | ਸਹਿਜ ਅਵਸਥਾ |
| ਗੁਰ ਦਾਤ | ਗੁਰ ਬਖਸ਼ਿਸ਼ |
| ਅਸ੍ਵ ਪਦ | ਘੋੜੇ ਦਾ ਪੈਰ |
| ਵਿਸਮਯ | ਹੈਰਾਨ |
| ਸੁਰਪੁਰ | ਦੇਵ ਪੁਰੀ |
| ਬਡਿਆਨ | ਵੱਡੇ ਬਜ਼ੁਰਗ |
| ਸੰਤਤ | ਸੰਤਾਨ |

## ਅੰਤਿਕਾ 2

### ਇਤਿਹਾਸਿਕ ਵਿਸ਼ਲੇਸ਼ਣ

| ਮੰਗਲਾਚਰਨ | ਗੁਰਿਆਈ ਦੀਆਂ ਮਿਤੀਆਂ |
|---|---|
| * ਗੁਰੂ ਨਾਨਕ | 1469-1539 |
| ਗੁਰੂ ਅੰਗਦ | 1539-1552 |
| ਗੁਰੂ ਅਮਰ ਦਾਸ | 1552-1574 |
| ਗੁਰੂ ਰਾਮ ਦਾਸ | 1574-1584 |
| ਗੁਰੂ ਅਰਜਨ | 1581-1606 |
| ਗੁਰੂ ਹਰਿਗੋਬਿੰਦ | 1606-1644 |
| ਗੁਰੂ ਹਰਿ ਰਾਇ | 1644-1661 |
| ਗੁਰੂ ਹਰਿ ਕ੍ਰਿਸ਼ਨ | 1661-1664 |
| ਗੁਰੂ ਤੇਗ ਬਹਾਦਰ | 1664-1675 |
| ਗੁਰੂ ਗੋਬਿੰਦ ਸਿੰਘ | 1675-1708 |

*ਗੁਰਬਖਸ਼ ਸਿੰਘ ਅਤੇ ਸਾਹਿਬ ਸਿੰਘ ਲਈ ਵੇਖੋ ਪਰਿਚਯ

### ਸਾਖੀ ਪਹਿਲੀ

*ਆਲਮ ਚੰਦ : ਅਤੇ ਬਲੀਆ ਚੰਦ — ਆਲਮ ਚੰਦ ਪਹਾੜੀ ਸੈਨਾ-ਅਧਿਕਾਰੀ ਸੀ ਅਤੇ ਬਲੀਆ ਚੰਦ ਦੇ ਨਾਲ ਮਿਲ ਕੇ ਗਸ਼ਤੀ ਫ਼ੌਜਾਂ ਦੀ ਸਹਾਇਤਾ ਦੁਆਰਾ ਆਨੰਦਪੁਰ ਸਾਹਿਬ ਦੇ ਆਲੇ ਦੁਆਲੇ ਖਬਰਦਾਰੀ ਰਖਦਾ ਸੀ । ਇਹ ਦੋਵੇਂ ਖਾਲਸੇ ਪਾਸੋਂ ਹਾਰ ਕੇ ਨਸ ਗਏ ਸਨ । ਆਲਮ ਚੰਦ ਦਾ ਹੱਥ ਇਕ ਸਿੱਖ ਨੇ ਲੜਾਈ ਵਿਚ ਵੱਢ ਦਿੱਤਾ ਸੀ ਅਤੇ ਬਲੀਆ ਚੰਦ ਵੀ ਜ਼ਖ਼ਮੀ ਹੋਇਆ ਸੀ ।

### ਸਾਖੀ ਦੂਜੀ

*ਪਰਮਾਨੰਦ : ਪਰਮਾਨੰਦ ਨਾਉਂ ਦਾ ਇਕ ਵਿਅਕਤੀ ਕਹਿਲੂਰ ਦੇ ਰਾਜਾ ਭੀਮ ਚੰਦ ਦਾ ਵਜ਼ੀਰ ਸੀ । ਇਹ ਉਹੀ ਵਿਅਕਤੀ ਸੀ ਜੋ ਰਾਜਾ ਭੀਮ ਚੰਦ ਦੇ ਪੁੱਤਰ ਅਜਮੇਰ ਚੰਦ ਦੀ ਬਰਾਤ ਦੇ ਨਾਲ ਗੜ੍ਹਵਾਲ ਜਾਣ ਲਈ ਜਮਨਾ ਨਦੀ ਦੇ ਪੁੱਲ ਉੱਤੇ ਪੁੱਜਾ ਤਾਂ ਸਿੱਖਾਂ ਰਸਤਾ ਰੋਕ ਲਿਆ ਸੀ । ਪਰਮਾਨੰਦ ਗੁਰੂ ਗੋਬਿੰਦ ਸਿੰਘ ਜੀ ਨੂੰ ਮਿਲਿਆ ਅਤੇ ਗੁਰੂ ਜੀ ਨੇ ਅਜਮੇਰ ਚੰਦ ਨਾਲ ਕੁਝ ਬਰਾਤੀਆਂ ਨੂੰ ਲੰਘਣ ਦੀ ਆਗਿਆ ਦੇ ਦਿੱਤੀ ।

ਇਸ ਤੋਂ ਭਿੰਨ ਇਤਿਹਾਸ ਤੋਂ ਕੋਈ ਹੋਰ ਪਰਮਾਨੰਦ ਨਾਮੀ ਵਜ਼ੀਰ ਗੁਰੂ ਜੀ ਦਾ ਸਮਕਾਲੀ ਸਿੱਧ ਨਹੀਂ ਹੁੰਦਾ।

*ਆਧੁਨਿਕ ਵਿਦਵਾਨ ਅਤੇ ਇਤਿਹਾਸਕਾਰ ਗੁਰੂ ਨਾਨਕ ਸਾਹਿਬ ਦੀ ਪਹਿਲੀ ਉਦਾਸੀ ਨਿਮਨ ਲਿਖਤ ਅਨੁਸਾਰ ਮੰਨਦੇ ਹਨ :

ਦਿੱਲੀ, ਉੱਤਰ-ਪਰਦੇਸ਼, ਬਿਹਾਰ, ਬੰਗਾਲ, ਆਸਾਮ ਅਤੇ ਇਸ ਤੋਂ ਅੱਗੇ ਉੜੀਸਾ, ਮੱਧ ਪ੍ਰਦੇਸ਼।

(ਵੇਖੋ ਕੋਹਲੀ, ਸੁਰਿੰਦਰ ਸਿੰਘ, **ਟਰੈਵਲਜ਼ ਆਫ਼ ਗੁਰੂ ਨਾਨਕ**, ਚੰਡੀਗੜ੍ਹ, 1969, ਪੰਨੇ 1-66; ਗੁਪਤਾ, ਹਰੀ ਰਾਮ, **ਹਿਸਟਰੀ ਆਫ਼ ਸਿੱਖ ਗਰੂਜ਼**, ਨਵੀਂ ਦਿੱਲੀ, 1973, ਪੰਨੇ 41-42)

## ਸਾਖੀ ਤੀਜੀ

*ਸੰਗਤਿ ਦੇ ਅਦਾਰੇ ਦਾ ਆਰੰਭ ਸਿੱਖ ਧਰਮ ਵਿਚ ਗੁਰੂ ਨਾਨਕ ਸਾਹਿਬ ਤੋਂ ਹੀ ਹੋ ਗਿਆ ਸੀ। ਸੰਸਕ੍ਰਿਤ ਮੂਲ ਦੇ ਇਸ ਸ਼ਬਦ ਦਾ ਅਰਥ ਸੰਘ ਜਾਂ ਮਿਲਨ ਹੈ। ਸਿੱਖ ਧਰਮ ਸਾਧਨਾ ਵਿਚ ਗੁਰਮਤਿ ਦੇ ਸਦ ਬ੍ਰਿਤੀ ਵਾਲੇ ਅਨੁਯਾਈਆਂ ਦੇ ਮੇਲ ਨੂੰ ਸਤਿ ਸੰਗਤਿ, ਸਾਧ ਸੰਗਤਿ ਦਾ ਨਾਂ ਦਿੱਤਾ ਜਾਂਦਾ ਹੈ ਅਤੇ ਸੰਖੇਪ ਵਿਚ ਸੰਗਤਿ ਤੋਂ ਵੀ ਇਹੀ ਭਾਵ ਗ੍ਰਹਿਣ ਹੁੰਦਾ ਹੈ। ਸਿੱਖ ਧਰਮ ਵਿਚ ਸੰਗਤਿ ਨੂੰ ਉੱਚੀ ਪਦਵੀ ਦਿੱਤੀ ਗਈ ਹੈ। ਸੰਗਤਿ ਸੰਬੰਧੀ ਗੁਰੂ ਨਾਨਕ ਸਾਹਿਬ ਦਾ ਫਰਮਾਨ ਹੈ :

ਸਤ ਸੰਗਤਿ ਕੈਸੀ ਜਾਣੀਐ।
ਜਿਥੈ ਏਕੋ ਨਾਮੁ ਵਖਾਣੀਐ।
ਏਕੋ ਨਾਮੁ ਹੁਕਮੁ ਹੈ ਨਾਨਕ ਸਤਿ ਗੁਰਿ ਦੀਆ ਬੁਝਾਇ ਜੀਉ।

(**ਸ੍ਰੀ ਗੁਰੂ ਗ੍ਰੰਥ ਸਾਹਿਬ**, ਸਿਰੀ ਰਾਗ ਮਹਲਾ 1, ਪੰਨਾ 72)

ਸੰਗਤਿ ਸੰਬੰਧੀ ਭਾਈ ਗੁਰਦਾਸ ਜੀ ਨੇ ਆਪਣੀ ਬਾਣੀ ਵਿਚ ਜਿਸ ਨੂੰ ਗੁਰੂ ਗ੍ਰੰਥ ਸਾਹਿਬ ਦੀ ਕੁੰਜੀ ਕਿਹਾ ਜਾਂਦਾ ਹੈ, ਲਿਖਿਆ ਹੈ :

ਸਾਧ ਸੰਗਤਿ ਵਸਗਤਿ ਹੋਆ ਓਤਿ ਪੋਤਿ ਕਰਿ ਪਿਰਮ ਪਿਆਰਾ।
ਗੁਰਮੁਖਿ ਸੁਝੈ ਸਿਰਜਣਹਾਰਾ।

(**ਵਾਰਾਂ ਭਾਈ ਗੁਰਦਾਸ**, ਵਾਰ 29, ਪਉੜੀ 19)

*ਭਾਈ ਗੁਰਦਾਸ ਸਾਧ ਸੰਗਤਿ ਨੂੰ ਸਚਖੰਡ ਦਾ ਦਰਜਾ ਦਿੰਦੇ ਹਨ :

ਸਾਧ ਸੰਗਤਿ ਸਚਖੰਡੁ ਗੁਰਮੁਖਿ ਜਾਈਐ।
ਸਚੁ ਨਾਉ ਬਲਵੰਡੁ ਗੁਰਮੁਖਿ ਧਿਆਈਐ।
ਪਰਮ ਜੋਤਿ ਪਰਚੰਡੁ ਜੁਗਤਿ ਜਗਾਈਐ।
ਸੋਧਿ ਡਿਠਾ ਬ੍ਰਹਮੰਡੁ ਲਵੈ ਨ ਲਾਈਐ।
ਤਿਸ ਨਾਹੀ ਜਮ ਡੰਡੁ ਸਰਣਿ ਸਮਾਈਐ।
ਘੋਰ ਪਾਪ ਕਰਿ ਖੰਡੁ ਨਰਕਿ ਨ ਪਾਈਐ।

ਚਾਵਲ ਅੰਦਰਿ ਵੰਡੁ ਉਬਰਿ ਜਾਈਐ ।
ਸਚਹੁ ਸਚੁ ਅਖੰਡੁ ਕੂੜੁ ਛਡਾਈਐ ।

ਭਾਈ ਗੁਰਦਾਸ, ਵਾਰਾਂ, ਵਾਰ 22, ਪਉੜੀ 18

ਉਪਰੋਕਤ ਸੰਦਰਭ ਵਿਚ ਕਵੀ ਸੈਨਾਪਤਿ ਸੰਕੇਤ ਦਿੰਦਾ ਹੈ :

ਸਤ ਸੰਗਤਿ ਪਰਤਾਪ ਨਰਕ ਨ ਜਾਈਐ ।
...
ਐਸੀ ਰੀਤਿ ਰਹਤ ਬਰਤਾਈ ।
ਸੰਤਨ ਸੁਨੀ ਅਧਿਕ ਮਨ ਭਾਈ ।
ਸਤ ਸੰਗਤ ਮਿਲ ਦਰਸਨ ਜਾਈਐ ।
ਦਰਸਨ ਦੇਖਿ ਬਹੁਤ ਸੁਖ ਪਾਈਯੈ ।
...
ਸਤਿ ਸੰਗਤਿ ਮੈ ਬੈਠਿ ਹਰਿ ਗੁਣ ਗਾਈਏ ।
ਪੂਰਨ ਹੋਵੈ ਭਾਗ ਤਬ ਹੀ ਪਾਈਏ ।

**ਸ੍ਰੀ ਗੁਰ ਸੋਭਾ**, 152, 142, 156

## ਸਾਖੀ ਚੌਥੀ

*ਸਿੱਖ ਧਰਮ ਵਿਚ ਗ੍ਰਿਹਸਥ ਆਸ਼ਰਮ ਨੂੰ ਸਿੱਖੀ ਜੀਵਨ ਦਾ ਮਹੱਤਤਾ ਯੋਗ ਮਾਰਗ ਸਮਝਿਆ ਗਿਆ ਹੈ । ਇਸ ਦੁਆਰਾ ਮਨੁੱਖ ਸਮਾਜਿਕ ਅਤੇ ਰੂਹਾਨੀ ਉੱਨਤੀ ਕਰ ਸਕਦਾ ਹੈ । ਗੁਰੂ ਨਾਨਕ ਸਾਹਿਬ ਨੇ ਆਪ ਗ੍ਰਿਹਸਤੀ ਜੀਵਨ ਬਤੀਤ ਕਰਕੇ ਅਦਰਸ਼ ਜੀਵਨ ਦੇ ਪੂਰਨੇ ਪਾਏ । ਗੁਰੂ ਅਰਜਨ ਦੇਵ ਜੀ ਨੇ ਕੁਝ ਭਗਤਾਂ ਦੀ ਅਜਿਹੀ ਬਾਣੀ ਜੋ ਗ੍ਰਿਹਸਤ ਆਸ਼ਰਮ ਨੂੰ ਸਵੀਕਾਰ ਨਹੀਂ ਕਰਦੀ ਸੀ, ਗੁਰੂ ਗ੍ਰੰਥ ਸਾਹਿਬ ਵਿਚ ਦਰਜ ਨਹੀਂ ਕੀਤੀ । ਛਜੂ ਭਗਤ ਦੀ ਨਿਮਨ ਲਿਖਤ ਬਾਣੀ ਨੂੰ ਪ੍ਰਵਾਨਗੀ ਨਸੀਬ ਨਹੀਂ ਹੋਈ :

ਕਾਗਦ ਸੰਦੀ ਪੁਤਲੀ ਤਊ ਨ ਤ੍ਰਿਯਾ ਨਿਹਾਰ ।
ਯੋ ਹੀ ਮਾਰ ਨਿਜਾਵਹੀ ਜਥਾ ਬਲੋਚਿਨ ਧਾਰ ।

(ਕਵੀ ਸੰਤੋਖ ਸਿੰਘ ਕ੍ਰਿਤ 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ', ਖਾਲਸਾ ਸਮਾਚਾਰ, ਅੰਮ੍ਰਿਤਸਰ, 1963, ਪੰਨਾ 2116, ਰਾਸ 3, ਅੰਸੂ 47) ਇਸ ਸੰਬੰਧੀ ਗੁਰੂ ਅਰਜਨ ਦੇਵ ਜੀ ਦੇ ਦ੍ਰਿਸ਼ਟੀਕੋਨ ਨੂੰ ਚਿਤਰਦਿਆਂ ਹੋਇਆਂ 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' ਪੰਨਾ 2116 ਦਾ ਕਰਤਾ ਲਿਖਦਾ ਹੈ ਕਿ ਗੁਰੂ ਅਰਜਨ ਦੇਵ ਜੀ ਨੇ ਫੁਰਮਾਇਆ ਕਿ ਉਨ੍ਹਾਂ ਦਾ ਧਰਮ ਗ੍ਰਿਹਸਤ ਆਸਰਮ ਦਾ ਹਿਤੂ ਹੈ ਜਿਸ ਵਿਚ ਧਰਮ ਦੀ ਕਾਰ ਕਰਕੇ ਰੱਬੀ ਭਗਤੀ ਦੁਆਰਾ ਜੀਵਨ ਬਤੀਤ ਕਰਨਾ ਹੈ ।

## ਸਾਖੀ ਸੱਤਵੀਂ

*ਲਾਹੌਰਾ ਸਿੰਘ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਸਾਹਿਬਜ਼ਾਦਿਆਂ ਦਾ ਖਿਡਾਵਾ ਸੀ । ਉਸ ਨੇ ਭਾਈ ਮਾਲਾ ਸਿੰਘ ਪਾਸੋਂ ਸੌ ਰੁਪਿਆ ਕਰਜ਼ ਲਿਆ । ਮਾਲਾ ਸਿੰਘ ਦੇ ਬਾਰ ਬਾਰ ਮੰਗ ਕਰਨ ਪੁਰ ਲਾਹੌਰਾ ਸਿੰਘ ਨੇ ਕਿਹਾ "ਲੇਖਾ ਕੋਇ ਨ ਪੁਛਸੀ ਜਾਂ ਗੁਰ ਬਖਸੰਦਾ"।

ਗੁਰੂ ਗੋਬਿੰਦ ਸਿੰਘ ਪਾਸ ਹੀ ਸਨ। ਉਨ੍ਹਾਂ ਨੇ ਸੁਣ ਕੇ ਉੱਚੀ ਧੁਨੀ ਨਾਲ ਧੁਨ ਪੜ੍ਹੀ "ਹਕੁ ਪਰਾਇਆ ਨਾਨਕਾ ਉਸ ਸੂਅਰ ਉਸ ਗਾਇ"। ਇਸ ਪੁਰ ਲਾਹੌਰਾ ਸਿੰਘ ਸ਼ਰਮਿੰਦਾ ਹੋ ਗਿਆ ਅਤੇ ਕਰਜ਼ ਚੁੱਕਾ ਦਿੱਤਾ।

(ਵੇਖੋ ਕਾਨ੍ਹ ਸਿੰਘ, **ਗੁਰ ਸ਼ਬਦ ਰਤਨਾਕਰ ਮਹਾਨ ਕੋਸ਼**, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1974, ਪੰਨਾ 1062)

**ਸਾਖੀ ਅੱਠਵੀਂ**

*ਗੁਰੂ ਗੋਬਿੰਦ ਸਿੰਘ ਜੀ ਨੇ ਸੰਨ 1699 ਦੀ ਵਿਸਾਖੀ ਨੂੰ ਖੰਡੇ ਦੀ ਪਾਹੁਲ ਛਕਾ ਕੇ ਖਾਲਸਾ ਸਾਜਿਆ। ਅਜਿਹਾ ਕਰਨ ਹਿਤ ਉਨ੍ਹਾਂ ਦਾ ਮਨੋਰਥ ਅਜਿਹੀ ਜੱਥੇਬੰਦੀ ਕਾਇਮ ਕਰਨਾ ਸੀ ਜੋ ਸਿੱਖੀ ਆਦਰਸ਼ਾਂ ਅਨੁਸਾਰ ਰੂਹਾਨੀ ਜੀਵਨ ਵਿਚ ਸੰਤ ਅਤੇ ਸੰਸਾਰਿਕ ਪੱਧਰ ਉੱਤੇ ਨਿਸ਼ਕਾਮ ਸੇਵਕ ਬਣਾਉਣ ਹਿਤ ਜ਼ੋਰ ਦੇਵੇ। ਖਾਲਸੇ ਦੀ ਪਾਹੁਲ ਸੰਬੰਧੀ ਭਾਈ ਗੁਰਦਾਸ (ਦੂਜਾ) ਲਿਖਦੇ ਹਨ :

ਪੀਵਹੁ ਪਾਹੁਲ ਖੰਡੇਧਾਰ ਹੁਇ ਜਨਮ ਸੁਹੇਲਾ।<br>
ਗੁਰ ਸੰਗਤ ਕੀਨੀ ਖਾਲਸਾ ਮਨਮੁਖੀ ਦੁਹੇਲਾ।

ਖੰਡੇ ਦੀ ਪਾਹੁਲ ਦੇ ਸੰਬੰਧ ਵਿਚ ਕਵੀ ਸੈਨਾਪਤਿ ਨੇ ਲਿਖਿਆ ਹੈ :

ਖਾਂਡੇ ਦੀ ਪਾਹਿਲ ਦਈ ਕਰਨਹਾਰ ਪ੍ਰਭ ਸੋਇ।<br>
ਕੀਓ ਦਸੋ ਦਿਸ ਖਾਲਸਾ ਤਾਂ ਬਿਨ ਅਵਰ ਨ ਕੋਇ।

... ... ... ...

ਦੇ ਖਾਂਡੇ ਕੀ ਪਾਹਲ ਤੇਜ ਬਢਾਇਆ।<br>
ਜ਼ੋਰਾਵਰ ਕਰਿ ਸਿੰਘ ਹੁਕਮ ਵਰਤਾਇਆ।<br>
ਜਿਹ ਮਸਤਕਿ ਸੰਜੋਗ ਤਿਨੀ ਕਮਾਇਆ।<br>
ਇਕ ਭੂਲੇ ਭਰਮ ਗਵਾਰ ਮਰਮ ਨ ਪਾਇਆ।<br>
ਜੀ ਉਨ ਕੇ ਕਛੂ ਨ ਹਾਥ ਧੁਰੋ ਫਰਮਾਇਆ।

(ਗੰਡਾ ਸਿੰਘ (ਸੰਪਾਦਕ), **ਸ੍ਰੀ ਗੁਰ ਸੋਭਾ**, ਪਟਿਆਲਾ 1980, 33/149, 34/150)

*ਕੜਾਹ ਪ੍ਰਸ਼ਾਦ ਸਿੱਖ ਧਰਮ ਦਾ ਮੁੱਖ ਪ੍ਰਸ਼ਾਦ ਮੰਨਿਆ ਜਾਂਦਾ ਹੈ ਅਤੇ ਅਕਾਲ ਪੁਰਖ ਨੂੰ ਅਰਪਨ ਕਰਕੇ ਸੰਗਤਿ ਵਿਚ ਵਰਤਾਇਆ ਜਾਂਦਾ ਹੈ। ਕੜਾਹ ਪ੍ਰਸ਼ਾਦ ਬਣਾਉਣ ਦੀ ਵਿਧੀ ਰਹਿਤਨਾਮਿਆਂ ਵਿਚ ਇਸ ਪ੍ਰਕਾਰ ਲਿਖੀ ਹੈ :

ਕੜਾਹ ਕਰਨ ਕੀ ਬਿਧਿ ਸੁਨ ਲੀਜੈ।<br>
ਤੀਨ ਭਾਗ ਕੋ ਸਮਸਰ ਕੀਜੈ।<br>
ਲੇਪਨ ਆਗੇ ਬਹੁਕਰ ਦੀਜੈ।<br>
ਮਾਜਨ ਕਰ ਭਾਂਜਨ ਧੋਵੀਜੈ।<br>
ਕਰ ਸਨਾਨ ਪਵਿਤ੍ਰ ਹੈ ਬਹੈ।<br>
ਵਾਰ ਗੁਰ ਬਿਨ ਅਵਰ ਨ ਕਹੈ।

*ਵਰਨ ਆਸ਼ਰਮ ਦੀਆਂ ਚਾਰ ਜਾਤੀਆਂ ਵਿਚ ਸਿੱਖ ਗੁਰੂ ਸਾਹਿਬਾਨ ਦਾ ਵਿਸ਼ਵਾਸ

ਨਹੀਂ ਸੀ । ਉਹ ਜ਼ਾਤ ਪਾਤ ਦੇ ਵਿਰੁੱਧ ਸਨ । ਗੁਰੂ ਨਾਨਕ ਸਾਹਿਬ ਇਸ ਸੰਬੰਧੀ ਫਰਮਾਉਂਦੇ ਹਨ :

ਫਕੜ ਜਾਤੀ ਫਕੜੁ ਨਾਉ ।
ਸਭਨਾ ਜੀਆ ਇਕਾ ਛਾਉ ।
ਆਪਹੁ ਜੇ ਕੋ ਭਲਾ ਕਹਾਏ ।
ਨਾਨਕ ਤਾ ਪਰੁ ਜਾਪੈ ਜਾ ਪਤਿ ਲੇਖੈ ਪਾਏ ।

(**'ਸ੍ਰੀ ਗੁਰੂ ਗ੍ਰੰਥ ਸਾਹਿਬ'** ਸਿਰੀ ਰਾਗ ਕੀ ਵਾਰ, ਸਲੋਕ ਮਹਲਾ ੧, ਪੰਨਾ 83)

ਸਿੱਖ ਗੁਰੂਆਂ ਦੀ ਬਾਣੀ ਵਿਚ ਥਾਂ ਥਾਂ ਪੁਰ ਜ਼ਾਤ ਪਾਤ ਦਾ ਖੰਡਨ ਕੀਤਾ ਗਿਆ ਹੈ । ਗੁਰੂ ਨਾਨਕ ਦੇਵ ਜੀ ਇਸ ਸੰਬੰਧੀ ਦਲੀਲ ਦਿੰਦੇ ਹਨ :

ਜਾਤਿ ਜਨਮੁ ਨਹ ਪੂਛੀਐ ਸਚ ਘਰੁ ਲੇਹੁ ਬਤਾਇ ।
ਸਾ ਜਾਤਿ ਸਾ ਪਤਿ ਹੈ ਜੇਹੇ ਕਰਮ ਕਮਾਇ ।

(**'ਸ੍ਰੀ ਗੁਰੂ ਗ੍ਰੰਥ ਸਾਹਿਬ'**, ਪ੍ਰਭਾਤੀ ਮਹਲਾ ੧, ਪੰਨਾ 1330)

ਜਾਤ ਪਾਤ ਸੰਬੰਧੀ ਗੁਰੂ ਅਮਰ ਦਾਸ ਜੀ ਦਾ ਵਾਕ ਹੈ :

ਜਾਤਿ ਕਾ ਗਰਬੁ ਨ ਕਰਿ ਮੂਰਖ ਗਵਾਰਾ ।
ਇਸ ਗਰਬ ਤੇ ਚਲਹਿ ਬਹੁਤੁ ਵਿਕਾਰਾ ।

(**'ਸ੍ਰੀ ਗੁਰੂ ਗ੍ਰੰਥ ਸਾਹਿਬ'**, ਰਾਗ ਭੈਰਉ ਮਹਲਾ ੩, ਪੰਨੇ 1127-28)

ਗੁਰੂ ਗੋਬਿੰਦ ਸਿੰਘ ਦਾ ਫਰਮਾਨ ਹੈ ਕਿ ਜੋ ਉਸ ਅਕਾਲ ਪੁਰਖ ਵਿਚ ਵਿਸ਼ਵਾਸ ਰਖਦਾ ਹੈ, ਸਾਰਿਆਂ ਨੂੰ ਇਕ ਸਮਾਨ ਖ਼ਿਆਲ ਕਰਦਾ ਹੈ ।

(**ਦਸਮ ਗ੍ਰੰਥ**, ਗੁਰਮਤ ਪ੍ਰੈਸ, ਅੰਮ੍ਰਿਤਸਰ, 1934, ਪੰਨਾ 157)

ਗੁਰੂ ਅੰਗਦ ਦੇਵ ਜੀ 'ਆਸਾ ਜੀ ਵਾਰ' ਵਿਚ ਕਹਿੰਦੇ ਹਨ ਕਿ ਜੋਗੀਆਂ, ਬ੍ਰਾਹਮਣਾਂ, ਖੱਤਰੀਆਂ ਆਦਿ ਦਾ ਜੀਵਨ ਮਾਰਗ ਉੱਚ ਵਰਗ ਦੇ ਵਿਅਕਤੀਆਂ ਨੇ ਨਿਰਧਾਰਿਤ ਕੀਤਾ ਹੈ ਜਿਵੇਂ ਗਿਆਨ ਪ੍ਰਾਪਤ ਕਰਨਾ, ਵੇਦਾਂ ਦਾ ਅਧਿਐਨ, ਜੰਗ ਕਰਨੀ ਅਤੇ ਪਰਾਈ ਕਿਰਤ ਦੁਆਰਾ ਅਧੀਨਤਾ ਸਵੀਕਾਰ ਕਰਨੀ ਆਦਿ । ਗੁਰੂ ਸਾਹਿਬ ਆਖਦੇ ਹਨ ਕਿ "ਮੈਂ ਉਸ ਦਾ ਦਾਸ ਹਾਂ, ਜਿਹੜਾ ਅੰਦਰ ਜਗਦੀ ਜੋਤ ਦੇ ਪ੍ਰਕਾਸ਼ ਨੂੰ ਅਨੁਭਵ ਕਰਦਾ ਹੈ :

ਜੋਗ ਸਬਦੰ ਗਿਆਨ ਸਬਦੰ
ਬੇਦ ਸਬਦੰ ਬ੍ਰਾਹਮਣਹ ।
ਖਤ੍ਰੀ ਸਬਦੰ ਸੂਰ ਸਬਦੰ
ਸੂਦ੍ਰ ਸਬਦੰ ਪਰਾਕ੍ਰਿਤਹ ।
ਸਰਬ ਸਬਦੰ ਏਕ ਸਬਦੰ
ਜੇ ਕੋ ਜਾਣੈ ਭੇਉ ।
ਨਾਨਕੁ ਤਾ ਕਾ ਦਾਸੁ ਹੈ
ਸੋਈ ਨਿਰੰਜਨ ਦੇਉ ।

ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 469

## ਸਾਖੀ ਨੌਵੀਂ

*ਸਿੱਖ ਗੁਰੂ ਸਾਹਿਬ ਇਸਲਾਮ ਵਿਰੋਧੀ ਨਹੀਂ ਸਨ। ਕਲਗੀਧਰ ਸਤਿਗੁਰ ਜੀ (ਗੁਰ ਗੋਬਿੰਦ ਸਿੰਘ) ਨੇ ਆਪਣਾ ਸਮੁੱਚਾ ਧਿਆਨ ਜ਼ਾਲਿਮ ਮੁਗਲ ਸਰਕਾਰ ਦੇ ਵਿਰੁੱਧ ਦਿੱਤਾ ਅਤੇ ਇਸਲਾਮ ਵਿਰੁੱਧ ਨਹੀਂ। ਉਨ੍ਹਾਂ ਦੀ ਲਿਖਤ ਵਿਚ ਇਕ ਵੀ ਸ਼ਬਦ ਅਜਿਹਾ ਨਹੀਂ ਮਿਲਦਾ ਜੋ ਇਸ ਗੱਲ ਦਾ ਸੂਚਕ ਹੋਵੇ ਕਿ ਉਹ ਇਸਲਾਮ ਵਿਰੋਧੀ ਸਨ। ਇਸ ਸਾਖੀ ਵਿਚ ਕੀਤਾ ਇਸਲਾਮ ਸੰਬੰਧੀ ਵਰਣਨ ਇਕ ਓਪਰਾ ਜਿਹਾ ਪ੍ਰਗਟਾਵਾ ਹੈ ਜਿਸ ਦੀ ਸਿੱਖ ਧਰਮ ਗ੍ਰੰਥ ਹਾਮੀਂ ਨਹੀਂ ਭਰਦੇ। ਸਿੱਖ ਧਰਮ ਅਨੁਸਾਰ ਸਾਰੀ ਦੁਨੀਆਂ ਉਸ ਅਕਾਲ ਪੁਰਖ ਦਾ ਪਸਾਰਾ ਹੈ। ਸਭ ਉਸੇ ਦੇ ਸਾਜੇ ਹੋਏ ਹਨ। ਗੁਰੂ ਗੋਬਿੰਦ ਸਿੰਘ ਜੀ ਫਰਮਾਉਂਦੇ ਹਨ 'ਕਰਤਾ ਕਰੀਮ ਅਤੇ ਰਾਜ਼ਕ ਰਹੀਮ ਉਹ ਹੀ' ਹੈ।

## ਸਾਖੀ ਦਸਵੀਂ

*ਇਕ ਗੋਪੀ ਚੰਦ ਬੰਗਾਲ ਵਿਚ ਰੰਗਪੁਰ ਜਾਂ ਰੰਗਵਤੀ ਦਾ ਰਾਜਾ ਸੀ, ਜੋ ਭਰਥਰੀ ਦੀ ਭੈਣ ਮੈਨਾਵਤੀ ਦਾ ਪੁੱਤਰ ਸੀ ਅਤੇ ਰਾਣੀ ਪਾਟਮਦੇਵੀ ਦਾ ਪਤੀ ਸੀ। ਉਸ ਨੇ ਵੈਰਾਗ ਹੋ ਜਾਣ ਉਪਰੰਤ ਰਾਜ ਪਾਟ ਤਿਆਗ ਦਿੱਤਾ ਸੀ ਅਤੇ ਜਲੰਧਰ ਨਾਥ ਦਾ ਚੇਲਾ ਬਣ ਗਿਆ ਸੀ। (ਵੇਖੋ 'ਮਹਾਨ ਕੋਸ਼', ਪੰਨਾ 429)

## ਸਾਖੀ ਬਾਰ੍ਹਵੀਂ

*ਓਅੰਕਾਰ ਪੰਜ ਗ੍ਰੰਥੀ ਦਾ ਇਕ ਅਧਿਆਇ ਹੈ।

*ਨਿਗੁਰੇ ਤੋਂ ਭਾਵ ਜਿਸ ਦਾ ਕੋਈ ਗੁਰੂ ਨਾ ਹੋਵੇ। ਸਿੱਖ ਜਗਤ ਵਿਚ ਗੁਰੂ ਸਾਹਿਬਾਨ ਉੱਤੇ ਵਿਸ਼ਵਾਸ ਨਾ ਕਰਨ ਵਾਲੇ ਨੂੰ ਵੀ ਕਹਿੰਦੇ ਹਨ। ਭਾਈ ਗੁਰਦਾਸ ਆਖਦੇ ਹਨ ਕਿ ਗੁਰੂ ਸੱਚਾ ਸ਼ਬਦ ਸੁਣਾਉਂਦਾ ਹੈ। ਇਹ ਸਿੱਖ ਵਾਸਤੇ ਮੰਤ੍ਰ ਹੈ ਤੇ ਇਹ ਹੀ ਗੁਰੂ ਦੀ ਤਸਵੀਰ ਹੈ। ਨਿਮਰਤਾ ਸਹਿਤ ਸਿੱਖ ਸਤਿਗੁਰ ਦੀ ਸ਼ਰਨ ਲਵੇ। ਗੁਰੂ ਤੋਂ ਬਿਨਾਂ ਜੂਨਾਂ ਦਾ ਗੇੜ ਬਣਿਆ ਰਹਿੰਦਾ ਹੈ :

ਧਿਆਨ-ਮੂਲੁ ਮੂਰਤਿ ਗੁਰੂ
ਪੂਜ ਮੂਲੁ ਗੁਰੁ ਚਰਣ ਪੁਜਾਏ।
ਮੰਤ੍ਰ ਮੂਲ ਗੁਰੁਵਾਕ ਹੈ
ਸਚੁ ਸਬਦੁ ਸਤਿਗੁਰੂ ਸੁਣਾਏ।
... ... ... ...
ਬਿਨੁ ਗੁਰੁ ਪੂਰੈ ਆਏ ਜਾਏ।

ਵਾਰ 40, ਪਉੜੀ 22

ਗੁਰੂ ਦਾ ਸ਼ਬਦ ਗੁਰੂ ਦਾ ਅਸਲ ਸਰੂਪ ਹੈ। ਤੇਲ ਜਿਵੇਂ ਫੁੱਲਾਂ ਨਾਲ ਮਿਲ ਕੇ ਸੁਗੰਧ ਦੇਣ ਹਿਤ ਫੁਲੇਲ ਬਣ ਜਾਂਦਾ ਹੈ, ਬਿਲਕੁਲ ਇਸੇ ਪ੍ਰਕਾਰ ਗੁਰੂ ਦੇ ਸਿੱਖ ਦਾ ਜੀਵਨ ਗੁਰ ਸ਼ਬਦ ਦੀ ਰੰਗਤ ਵਿਚ ਉੱਚੀ ਆਤਮਾ ਵਾਲਾ ਤੇ ਸੁਗੰਧੀ ਭਰਪੂਰ ਬਣ ਜਾਂਦਾ ਹੈ।

## ਸਾਖੀ ਤੇਰ੍ਹਵੀਂ

*ਵੇਖੋ ਸਾਖੀ ਅੱਠਵੀਂ, ਨੋਟ 1

## ਸਾਖੀ ਪੰਦਰ੍ਹਵੀਂ

*"ਵਾਚੇ ਬੇਦ ਬਾਣੀ ਗੁਰ ਛੋਡੇ" ਸਿੱਖ ਧਰਮ ਗ੍ਰੰਥ ਕਿਤੇ ਵੀ ਇਹ ਸ਼ਾਹਦੀ ਨਹੀਂ ਭਰਦੇ ਕਿ ਸਿੱਖ ਗੁਰੂ ਸਾਹਿਬਾਨ ਨੇ ਵੇਦਾਂ ਦੇ ਪੜ੍ਹਨ ਤੋਂ ਮਨਾਹੀ ਕੀਤੀ ਹੋਵੇ, ਸਗੋਂ ਵੇਦਾਂ ਦੀ ਸਿੱਖਿਆ ਨੂੰ ਅਸਲੀ ਰੂਪ ਵਿਚ ਉਤਾਰਨ ਉੱਤੇ ਜ਼ੋਰ ਦਿੱਤਾ ਗਿਆ ਹੈ। ਸਿੱਖ ਧਰਮ ਵਿਚ ਸਮੂਹ ਧਰਮਾਂ ਪ੍ਰਤੀ ਸਤਿਕਾਰ ਦਾ ਉਪਦੇਸ਼ ਮਿਲਦਾ ਹੈ।

*"ਸਿੰਘ ਬੇਗ ਹੋਇ ਸੈਨਾ ਸਾਥੀ ।
ਦਿਲੀਪ ਸਿੰਘ ਗਜ ਪੇਲੇ ਹਾਥੀ" ।

ਉਪਰੋਕਤ ਪੰਗਤੀਆਂ ਵਿਚ ਦਲੀਪ ਸਿੰਘ ਨਾਮੀ ਵਿਅਕਤੀ ਦੇ ਰਾਜ ਦੀ ਸਥਾਪਨਾ ਕਰਨ ਦਾ ਸੰਕੇਤ ਮਿਲਦਾ ਹੈ। ਦਲੀਪ ਸਿੰਘ ਦੇ ਪੱਖ ਵਿਚ ਗੁਰੂ ਗੋਬਿੰਦ ਸਿੰਘ ਦੀ ਆਪਣੀ ਪੇਸ਼ੀਨਗੋਈ ਦਾ ਉੱਲੇਖ ਕੀਤਾ ਗਿਆ ਹੈ ਕਿ ਉਹ ਹਾਥੀ ਪੇਲੇਗਾ। ਕਈਆਂ ਵਿਦਵਾਨਾਂ ਦਾ ਵਿਚਾਰ ਹੈ ਕਿ ਇਹ ਦਲੀਪ ਸਿੰਘ, ਮਹਾਰਾਜਾ ਰਣਜੀਤ ਸਿੰਘ ਦੇ ਸਪੁੱਤਰ ਦਲੀਪ ਸਿੰਘ ਵਲ ਇਸ਼ਾਰਾ ਹੈ, ਪਰੰਤੂ ਕਈ ਵਿਦਵਾਨ ਇਸ ਰਾਏ ਨਾਲ ਸਹਿਮਤ ਨਹੀਂ ਹਨ ਅਤੇ ਇਸ ਦਲੀਪ ਸਿੰਘ ਨੂੰ ਕਿਸੇ ਹੋਰ ਦਲੀਪ ਸਿੰਘ ਨਾਮੀ ਵਿਅਕਤੀ ਵਲ ਸੰਕੇਤ ਖਿਆਲ ਕਰਦੇ ਹਨ। ਸੋ ਇਨ੍ਹਾਂ ਦੋਵਾਂ ਵਿਚਾਰਾਂ ਵਿਚੋਂ ਕਿਸੇ ਇਕ ਨਾਲ ਕਿਸੇ ਠੋਸ ਸਬੂਤ ਦੀ ਗ਼ੈਰ-ਹਾਜ਼ਰੀ ਵਿਚ ਸਹਿਮਤ ਹੋਣਾ ਕਠਿਨ ਹੋਵੇਗਾ ਪਰੰਤੂ ਇਤਿਹਾਸ ਇਸ ਗੱਲ ਦਾ ਪ੍ਰਤੀਕ ਹੈ ਕਿ ਮਹਾਰਾਜਾ ਰਣਜੀਤ ਸਿੰਘ ਦੇ ਸਪੁੱਤਰ ਮਹਾਰਾਜਾ ਦਲੀਪ ਸਿੰਘ ਆਪਣਾ ਖੁਸਿਆ ਹੋਇਆ ਰਾਜ ਅੰਗਰੇਜ਼ਾਂ ਪਾਸੋਂ ਵਾਪਸ ਲੈਣ ਲਈ ਤੁਲੇ ਹੋਏ ਸਨ ਅਤੇ ਅੰਗਰੇਜ਼ ਸਰਕਾਰ ਇਸ ਗੱਲ ਨੂੰ ਭਲੀ-ਭਾਂਤੀ ਅਨੁਭਵ ਕਰਦੀ ਸੀ। ਮਹਾਰਾਜਾ ਦਲੀਪ ਸਿੰਘ ਨੇ ਕੂਕਿਆਂ ਨਾਲ ਵੀ ਗੱਠ-ਜੋੜ ਕੀਤਾ। ਸੰਨ 1886 ਈਸਵੀ ਵਿਚ ਮਹਾਰਾਜਾ ਦਲੀਪ ਸਿੰਘ ਦੇ ਇੰਗਲੈਂਡ ਛੱਡਣ ਤੋਂ ਪਹਿਲਾਂ ਕੂਕਾ ਬਨਾਰਸੀ ਦਾਸ ਮਹਾਰਾਜਾ ਸਾਹਿਬ ਨੂੰ ਉਥੇ ਮਿਲਿਆ ਅਤੇ ਆਪ ਉਸ ਨੂੰ ਮਿਲ ਕੇ ਇਤਨੇ ਪ੍ਰਭਾਵਿਤ ਹੋਏ ਕਿ ਉਸ ਨੂੰ ਆਪਣਾ ਰਹਿਬਰ ਖ਼ਿਆਲ ਕਰਨ ਲੱਗੇ। ਭਾਰਤ ਵਿਚ ਆ ਕੇ ਕੂਕਾ ਬਨਾਰਸੀ ਦਾਸ ਨੇ ਦਲੀਪ ਸਿੰਘ ਦੇ ਪੱਖ ਵਿਚ ਪ੍ਰਚਾਰ ਕੀਤਾ ਅਤੇ ਇਸ ਸੰਬੰਧ ਵਿਚ ਆਪਣੇ ਰਸੂਖ ਦੀ ਪੂਰੀ ਵਰਤੋਂ ਕੀਤੀ। ਮਹਾਰਾਜਾ ਦਲੀਪ ਸਿੰਘ ਨੇ ਜੋ ਰੂਸ ਵਿਚ ਨਵੰਬਰ 1888 ਤਕ ਰਹੇ, ਆਪਣੇ ਆਪ ਨੂੰ ਸਿੱਖਾਂ ਦਾ ਖੁਦਮੁਖਤਿਆਰ ਰਾਜਾ ਹੋਣ ਦਾ ਐਲਾਨ ਕੀਤਾ ਅਤੇ ਮਾਸਕੋ ਵਿਚ ਰਿਹਾਇਸ਼ ਰਖੀ। ਮਹਾਰਾਜਾ ਦਲੀਪ ਸਿੰਘ ਨੇ ਭਾਰਤ ਵਿਚ ਬੈਠੇ ਸਰਦਾਰ ਠਾਕਰ ਸਿੰਘ ਸੰਧਾਂਵਾਲੀਏ ਨੂੰ ਰੂਸ ਤੋਂ ਖੱਤ ਲਿਖਿਆ ਜਿਸ ਦੇ ਨਾਲ ਇਕ ਮੋਹਰ ਵੀ ਭੇਜੀ। ਇਸ ਵਿਚ ਉਨ੍ਹਾਂ ਨੇ ਸੰਧਾਂਵਾਲੀਏ ਸਰਦਾਰ ਨੂੰ ਆਪਣਾ ਪ੍ਰਧਾਨ ਮੰਤਰੀ ਥਾਪ ਕੇ ਪਰਮਾਤਮਾ ਕੋਲੋਂ ਸੁਖ ਮੰਗੀ। ਸਰਦਾਰ ਠਾਕਰ ਸਿੰਘ ਦੇ 18 ਅਗਸਤ ਸੰਨ 1887 ਵਿਚ ਚਲਾਣੇ ਉਪਰੰਤ ਉਨ੍ਹਾਂ ਦੇ ਵੱਡੇ ਪੁੱਤਰ ਗੁਰਬਚਨ ਸਿੰਘ ਨੂੰ ਪ੍ਰਧਾਨ ਮੰਤਰੀ ਦੀ ਪਦਵੀ ਨਾਲ ਸਨਮਾਨਿਆ ਗਿਆ। ਅਜਿਹੀਆਂ ਇਤਿਹਾਸਕ ਘਟਨਾਵਾਂ ਸਹਿਜੇ ਹੀ ਮਹਾਰਾਜਾ ਦਲੀਪ ਸਿੰਘ ਦੇ ਮੁੜ ਰਾਜ ਸਥਾਪਿਤ ਕਰਨ ਦੀ ਇੱਛਾ ਨੂੰ ਦਰਸਾਉਂਦੀਆਂ ਹਨ ਪਰੰਤੂ ਇਹ ਕਹਿਣਾ ਕਠਿਨ ਹੋਵੇਗਾ ਕਿ "ਸੌ ਸਾਖੀ" ਵਿਚ ਆਇਆ ਦਲੀਪ ਸਿੰਘ ਨਾਮੀ ਵਿਅਕਤੀ ਦਾ ਜ਼ਿਕਰ ਕਿਸ ਵਲ ਸੰਕੇਤ ਹੈ।

*"ਪ੍ਰਿਥਮੇ ਫਰੰਗੀ ਲਦ ਪੁਰ ਮਦ ।
ਭੋਗੇ ਰਾਜ ਤੇਜ ਭਏ ਤਬ ।"

ਉਪਰੋਕਤ ਪੰਗਤੀਆਂ ਅੰਗਰੇਜ਼ਾਂ ਦੇ ਪਹਿਲਾਂ ਪਹਿਲ ਲੁਧਿਆਣੇ ਵਿਖੇ ਆਗਮਨ ਅਤੇ ਉਨ੍ਹਾਂ ਦੀ ਉਥੇ ਏਜੰਸੀ ਸੰਬੰਧੀ ਸੰਕੇਤਕ ਰੂਪ ਵਿਚ ਸੂਚਕ ਹਨ ।

## ਸਾਖੀ ਸੋਲ੍ਹਵੀਂ

*ਭਾਈ ਬੁੱਢਾ ਜੀ ਇਥੇ ਬਾਬਾ ਰਾਮ ਕੁਵਰ ਜੀ ਲਈ ਵਰਤਿਆ ਗਿਆ ਹੈ । ਭਾਈ ਬੁੱਢਾ ਜੀ, ਜਿਨ੍ਹਾਂ ਦੀ ਕੁਲ ਵਿਚੋਂ ਰਾਮ ਕੁਵਰ ਜੀ ਸਨ, ਗੁਰੂ ਨਾਨਕ ਸਾਹਿਬ ਦੇ ਦਰਸ਼ਨਾਂ ਉਪਰੰਤ ਉਨ੍ਹਾਂ ਦੇ ਸਿੱਖ ਸਜੇ ਸਨ ਅਤੇ ਨਾਮ ਦੀ ਕਮਾਈ ਸਦਕਾ ਉਨ੍ਹਾਂ ਨੇ ਸਿੱਖ ਧਰਮ ਵਿਚ ਇਤਨਾ ਜੱਸ ਖਟਿਆ ਸੀ ਕਿ ਆਪ ਜੀ ਗੁਰੂ ਅੰਗਦ ਦੇਵ ਜੀ ਤੋਂ ਲੈ ਕੇ ਗੁਰੂ ਹਰਿਗੋਬਿੰਦ ਸਾਹਿਬ ਜੀ ਤਕ ਗੁਰੂ ਸਾਹਿਬਾਨ ਨੂੰ ਗੁਰਗੱਦੀ ਤੇ ਵਿਰਾਜਣ ਸਮੇਂ ਤਿਲਕ ਲਗਾਉਂਦੇ ਰਹੇ । ਆਪ ਜੀ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਦੇ ਪਹਿਲੇ ਗ੍ਰੰਥੀ ਵੀ ਥਾਪੇ ਗਏ ਸਨ ਗੁਰੂ ਹਰਿਗੋਬਿੰਦ ਸਾਹਿਬ ਦੇ ਜਨਮ ਸੰਬੰਧੀ ਰਿਵਾਇਤ ਬਾਬਾ ਬੁੱਢਾ ਜੀ ਦੀ ਕਰਨੀ ਨੂੰ ਹੋਰ ਉਜਾਗਰ ਕਰਦੀ ਹੈ ।

## ਸਾਖੀ ਸਤਾਰ੍ਹਵੀਂ

*ਗੁਰੂ ਤੇਗ ਬਹਾਦਰ ਸਾਹਿਬ ਸਿੱਖਾਂ ਦੇ ਨੌਵੇਂ ਗੁਰੂ ਸਨ । ਆਪ ਜੀ ਦਾ ਜਨਮ 1 ਅਪ੍ਰੈਲ ਸੰਨ 1621 ਨੂੰ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਘਰ ਮਾਤਾ ਨਾਨਕੀ ਜੀ ਦੇ ਉਦਰ ਤੋਂ ਹੋਇਆ । ਔਰੰਗਜ਼ੇਬ ਬਾਦਸ਼ਾਹ ਦੇ ਹਿੰਦੂਆਂ ਅਤੇ ਸਿੱਖਾਂ ਪ੍ਰਤੀ ਅਨਿਆਇ ਅਤੇ ਜ਼ੁਲਮ ਕਾਰਨ ਧਰਮ ਦੀ ਰੱਖਿਆ ਹਿਤ ਆਪ ਜੀ ਨੇ ਦਿੱਲੀ ਦੇ ਚਾਂਦਨੀ ਚੌਕ ਵਿਚ 11 ਨਵੰਬਰ ਸੰਨ 1675 ਈਸਵੀ ਨੂੰ ਸੀਸ ਭੇਟ ਕੀਤਾ । ਗੁਰੂ ਗੋਬਿੰਦ ਸਿੰਘ ਜੀ ਦੇ ਸ਼ਬਦਾਂ ਵਿਚ :

ਠੀਕਰਿ ਫੋਰਿ ਦਿਲੀਸਿ ਸਿਰਿ ਪ੍ਰਭ ਪੁਰ ਕੀਯਾ ਪਯਾਨ
ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ ।
ਤੇਗ ਬਹਾਦਰ ਕੇ ਚਲਤ ਭਯੋ ਜਗਤ ਕੋ ਸ਼ੋਕ ।
ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰ ਲੋਕ ।

*ਇਸ ਥਾਂ ਰਣ ਸਿੰਘ ਨਾਮੀ ਵਿਅਕਤੀ ਦੇ ਆਗਮਨ ਅਤੇ ਰਾਜ ਦਾ ਉੱਲੇਖ ਕੀਤਾ ਗਿਆ ਹੈ । ਕਈਆਂ ਦਾ ਵਿਚਾਰ ਹੈ ਕਿ ਇਹ ਸੰਕੇਤ ਲੇਖਕ ਨੇ ਮਹਾਰਾਜਾ ਰਣਜੀਤ ਸਿੰਘ ਦੇ ਆਗਮਨ ਸੰਬੰਧੀ ਕੀਤਾ ਹੈ । ਮਹਾਰਾਜਾ ਰਣਜੀਤ ਸਿੰਘ ਨੇ ਲਾਹੌਰ ਸੰਨ 1799 ਈਸਵੀ ਵਿਚ ਫਤਿਹ ਕੀਤਾ ਅਤੇ 1839 ਈਸਵੀ ਵਿਚ ਮਹਾਰਾਜਾ ਰਣਜੀਤ ਸਿੰਘ ਅਕਾਲ ਚਲਾਣਾ ਕਰ ਗਏ । ਉਨ੍ਹਾਂ ਦੀ ਸੰਤਾਨ ਨੇ ਸੰਨ 1849 ਤਕ ਪੰਜਾਬ ਉੱਤੇ ਰਾਜ ਕੀਤਾ ਜਦੋਂ ਪੰਜਾਬ ਨੂੰ ਅੰਗਰੇਜ਼ੀ ਰਾਜ ਨਾਲ ਮਿਲਾ ਲਿਆ ਗਿਆ ।

## ਸਾਖੀ ਅਠਾਰ੍ਹਵੀਂ

*ਸਿੱਖ ਧਰਮ ਵਿਚ ਮਸੰਦਾਂ ਦੀ ਪ੍ਰਥਾ ਦੇ ਆਰੰਭ ਸੰਬੰਧੀ ਵਿਦਵਾਨਾਂ ਦੀ ਵੱਖ ਵੱਖ ਰਾਇ ਹੈ । ਜ਼ੁਲਫਿਕਾਰ ਅਰਦਿਸਤਾਨੀ ਜੋ ਪੰਜਵੇਂ ਅਤੇ ਛੇਵੇਂ ਗੁਰੂ ਸਾਹਿਬ ਦਾ ਸਮਕਾਲੀ

ਸੀ, ਲਿਖਦਾ ਹੈ ਕਿ ਗੁਰੂ ਅਰਜਨ ਦੇਵ ਜੀ ਤੋਂ ਪਹਿਲਾਂ ਸਿੱਖ ਜੋ ਕੁਛ ਆਪਣੇ ਆਪ ਗੁਰੂ ਜੀ ਦੀ ਭੇਟਾ ਲਿਆਉਂਦੇ, ਉਹ ਸਵੀਕਾਰ ਕਰ ਲਿਆ ਜਾਂਦਾ। ਗੁਰੂ ਅਰਜਨ ਦੇਵ ਜੀ ਨੇ ਹਰ ਨਗਰ ਵਿਚ ਆਪਣਾ ਸਿੱਖ ਭੇਜਿਆ ਜਿਸ ਨੂੰ ਮਸੰਦ ਕਹਿੰਦੇ ਸਨ। ['ਦਬਿਸਤਾਨ-ਏ-ਮਜ਼ਾਹਬ' (ਸੰਨ 1644 ਦੀ ਲਿਖਤ), **ਮਾਖਜ਼-ਏ-ਤਵਾਰੀਖ-ਏ-ਸਿਖਾਂ**, ਸੰਪਾਦਕ ਗੰਡਾ ਸਿੰਘ, ਅੰਮ੍ਰਿਤਸਰ, 1949, ਪੰਨਾ 34] ਮਸੰਦਾ ਦਾ ਕੰਮ ਸਿੱਖ ਧਰਮ ਦਾ ਪ੍ਰਚਾਰ ਕਰਨਾ ਅਤੇ ਸਿੱਖਾਂ ਸੇਵਕਾਂ ਦੀ ਭੇਟਾ ਨੂੰ ਇਕੱਤਰ ਕਰਕੇ ਗੁਰੂ ਸਾਹਿਬ ਪਾਸ ਪਹੁੰਚਾਉਣਾ ਹੁੰਦਾ ਸੀ।

ਮਸੰਦਾਂ ਨੂੰ ਉਨ੍ਹਾਂ ਦੀ ਪਵਿੱਤਰਤਾ, ਸਿੱਖੀ ਸਿਦਕ, ਸਰਧਾ, ਭਗਤੀ ਭਾਵ, ਸੇਵਾ ਅਤੇ ਅਨੁਰਾਗ ਸਦਕਾ ਨਿਯੁਕਤ ਕੀਤਾ ਜਾਂਦਾ ਸੀ। ਮਸੰਦ ਸ਼ਬਦ ਫ਼ਾਰਸੀ ਦੇ ਸ਼ਬਦ 'ਮਸਨੱਦ' ਦਾ ਵਿਗੜਿਆ ਹੋਇਆ ਰੂਪ ਹੈ।

ਗੁਰੂ ਅਰਜਨ ਦੇਵ ਜੀ ਦੇ ਗੁਰਗੱਦੀ ਦੇ ਸਮੇਂ ਦੇ ਦੌਰਾਨ ਤਾਂ ਮਸੰਦਾਂ ਦੀ ਪ੍ਰਥਾ ਸਫ਼ਲਤਾ ਸਹਿਤ ਚਲਦੀ ਰਹੀ। ਗੁਰੂ ਹਰਿਗੋਬਿੰਦ ਸਾਹਿਬ ਸਮੇਂ ਮਸੰਦ ਗੁਰੂ ਸਾਹਿਬ ਦੀ ਜੰਗੀ ਨੀਤੀ ਨੂੰ ਨਾ ਸਮਝਦੇ ਹੋਏ ਕੁਝ ਵਿਰਕਤ ਹੋ ਗਏ, ਪਰੰਤੂ ਗੁਰੂ ਦਾ ਅਦਾਰਾ ਇੰਨਾ ਕੁ ਸ਼ਕਤੀਸ਼ਾਲੀ ਸੀ ਕਿ ਮਸੰਦ ਗੁਰੂ ਸਾਹਿਬ ਦੇ ਹੁਕਮਾਂ ਦੀ ਅਵਗਿਆ ਨਾ ਕਰ ਸਕੇ। ਸਿੱਖ ਇਤਿਹਾਸ ਦੇ ਵਿਦਿਆਰਥੀ ਜਾਣਦੇ ਹਨ ਕਿ ਗੁਰੂ ਹਰਿਗੋਬਿੰਦ ਸਾਹਿਬ ਨੇ ਮੀਰੀ ਅਤੇ ਪੀਰੀ ਦੀਆਂ ਦੋ ਤਲਵਾਰਾਂ ਪਹਿਨੀਆਂ ਸਨ। ਭਾਵੇਂ ਮੀਰੀ ਅਤੇ ਪੀਰੀ ਦੇ ਸਿਧਾਂਤ ਦੇ ਮੋਢੀ ਤਾਂ ਗੁਰੂ ਨਾਨਕ ਦੇਵ ਹੀ ਸਨ ਅਤੇ ਇਸ ਮੀਰੀ ਦੀ ਪ੍ਰਭੂਤਾ ਨੂੰ ਸਿੱਖ ਲਹਿਰ ਨੇ ਆਰੰਭ ਤੋਂ ਹੀ ਆਪਣੇ ਸੰਸਥਾਤਮਕ ਰੂਪ ਵਿਚ ਸੁਵਿਵਸਥਿਤ ਕੀਤਾ ਸੀ (ਇਹ ਵਿਸ਼ਾ ਇਸ ਥਾਂ ਤੇ ਢੁੱਕਦਾ ਨਾ ਹੋਣ ਕਰਕੇ ਇਸ ਦਾ ਵਿਸਥਾਰ ਇਥੇ ਨਹੀਂ ਦਿੱਤਾ ਜਾਂਦਾ) ਪਰੰਤੂ ਜ਼ਾਹਰਾ ਰੂਪ ਵਿਚ ਮੀਰੀ ਪੀਰੀ ਦੇ ਅਦਾਰੇ ਨੂੰ ਉਜਾਗਰ ਕਰਨ ਵਾਲੇ ਗੁਰੂ ਹਰਿਗੋਬਿੰਦ ਸਾਹਿਬ ਸਨ। ਸਤਾਰ੍ਹਵੀਂ ਸਦੀ ਦੇ ਭਾਰਤ ਵਿਚ ਭਗਤੀ ਅਤੇ ਸ਼ਕਤੀ ਦਾ ਸੁਮੇਲ ਆਮ ਤੌਰ ਤੇ ਸਹੀ ਰੂਪ ਵਿਚ ਨਹੀਂ ਸਮਝਿਆ ਜਾਂਦਾ ਸੀ, ਇਸ ਲਈ ਹੋਰਨਾਂ ਵਿਅਕਤੀਆਂ ਵਾਂਗ ਮਸੰਦ ਵੀ ਗੁਰੂ ਹਰਿਗੋਬਿੰਦ ਸਾਹਿਬ ਦੀ ਨੀਤੀ ਨੂੰ ਨਾ ਸਮਝ ਸਕੇ। ਕੁਝ ਮਸੰਦਾਂ ਨੇ ਗੁਰੂ ਸਾਹਿਬ ਦੀ ਮਾਤਾ ਅਗੇ ਗੁਰੂ ਸਾਹਿਬ ਵਿਰੁੱਧ ਸ਼ਿਕਾਇਤ ਵੀ ਕੀਤੀ ਸੀ। ਇਸ ਪ੍ਰਕਾਰ ਗੁਰੂ ਹਰਿਗੋਬਿੰਦ ਦਾ ਸ਼ਾਹੀ ਠਾਠ ਤੇ ਸ਼ਸਤਰਾਂ ਦੇ ਜਲੌ ਵੇਖ ਕੇ ਪ੍ਰਸਿੱਧ ਮਰਹੱਟਾ ਸੰਤ ਸਮਰਥ ਰਾਮਦਾਸ ਸ੍ਰੀ ਨਗਰ ਵਿਖੇ ਗੁਰੂ ਸਾਹਿਬ ਨਾਲ ਮੁਲਾਕਾਤ ਸਮੇਂ ਹੈਰਾਨ ਰਹਿ ਗਏ। ਉਨ੍ਹਾਂ ਗੁਰੂ ਸਾਹਿਬ ਦੀ ਰਹਿਣੀ-ਬਹਿਣੀ ਉੱਤੇ ਕਿੰਤੂ ਕੀਤਾ ਤਾਂ ਗੁਰੂ ਸਾਹਿਬ ਦਾ ਉੱਤਰ 'ਬਾਤਨ ਫ਼ਕੀਰੀ ਜ਼ਾਹਿਰ ਅਮੀਰੀ' (ਜਿਸਦਾ ਅੰਤਰੀਵ ਭਾਵ ਸੀ ਕਿ ਸ਼ਸਤਰ ਗਰੀਬ ਦੀ ਰਖਿਆ ਅਤੇ ਜਰਵਾਣੇ ਦੀ ਭਖਿਆ ਕਰਦੇ ਹਨ) ਸੁਣਕੇ ਮਾਨਸਿਕ ਤਸੱਲੀ ਹੋਈ।

ਗੁਰੂ ਹਰ ਰਾਏ ਸਾਹਿਬ ਜੀ ਛੋਟੀ ਆਯੂ ਵਿਚ ਜੋਤੀ ਜੋਤਿ ਸਮਾ ਗਏ ਅਤੇ ਗੁਰੂ ਹਰ ਕ੍ਰਿਸ਼ਨ ਜੀ ਬਚਪਨ ਵਿਚ ਹੀ ਗੁਰਪੁਰੀ ਸੁਧਾਰ ਗਏ। ਗੁਰੂ ਤੇਗ ਬਹਾਦਰ ਸਾਹਿਬ ਦਾ ਬਹੁਤ ਸਾਰਾ ਸਮਾਂ ਯਾਤਰਾ ਵਿਚ ਬਤੀਤ ਹੋਇਆ ਅਤੇ ਉਹ ਪੰਜਾਬ ਤੋਂ ਕਾਫੀ ਦੇਰ ਲਈ ਬਾਹਰ ਰਹੇ। ਇਸ ਲਈ ਮਸੰਦਾਂ ਵਲ ਗੁਰੂ ਸਾਹਿਬਾਨ ਦਾ ਬਹੁਤਾ ਧਿਆਨ ਨਾ ਜਾਣ ਕਾਰਨ ਉਹ ਲਾਪਰਵਾਹ ਹੋ ਗਏ ਅਤੇ ਆਪਣੇ ਕਰਤੱਵਾਂ ਨੂੰ ਤਿਆਗ ਬੈਠੇ। ਇਸ ਦੇ

ਫਲਸਰੂਪ ਮਸੰਦਾਂ ਪ੍ਰਤੀ ਗੁਰੂ ਗੋਬਿੰਦ ਸਿੰਘ ਜੀ ਦਾ ਵਿਸ਼ਵਾਸ ਜਾਂਦਾ ਰਿਹਾ। ਗੁਰੂ ਸਾਹਿਬ ਨੇ ਖਾਲਸੇ ਨਾਲ ਸਿੱਧਾ ਸੰਬੰਧ ਕਾਇਮ ਕਰਕੇ ਮਸੰਦਾਂ ਦੇ ਅਦਾਰੇ ਨੂੰ ਤਿਆਗ ਦਿੱਤਾ। ਗੁਰੂ ਗੋਬਿੰਦ ਸਿੰਘ ਜੀ ਦਾ ਹਜ਼ੂਰੀ ਕਵੀ ਸੈਨਾਪਤਿ ਇਸ ਸੰਬੰਧ ਵਿਚ ਲਿਖਦਾ ਹੈ :

ਕਰਨਹਾਰ ਕਰਤਾਰ ਹੁਕਮੁ ਕਰਤੇ ਕੀਆ।
ਕਰ ਮਸੰਦ ਸਭਿ ਦੂਰ ਖਾਲਸਾ ਕਰ ਲੀਆ।

...

ਸਿਮਰਤ ਨਾਮ ਪੁਨੀਤ ਟੂਟਤ ਫੰਦ ਹੈ।
ਭਏ ਖਾਲਸਾ ਸੋਇ ਛੋਡਿ ਮਸੰਦ ਹੈ।

(**ਸ੍ਰੀ ਗੁਰ ਸੋਭਾ**, ॥32॥148॥ 162)

ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮਨਾਮੇ ਵੀ ਉਪਰੋਕਤ ਕਥਨਾਂ ਦੀ ਗਵਾਹੀ ਭਰਦੇ ਹਨ (ਵੇਖੋ **ਹੁਕਮਨਾਮੇ** (ਸੰਪਾਦਕ ਗੰਡਾ ਸਿੰਘ), ਪਟਿਆਲਾ, 1967, ਹੁਕਮਨਾਮੇ ਨੰ: 46, 49, 50, 55 ਆਦਿ।

ਮਸੰਦਾਂ ਨਾਲ ਮੇਲ ਮਿਲਾਪ ਦੀ ਮਨਾਹੀ ਅਤੇ ਉਨ੍ਹਾਂ ਨੂੰ ਨਾ ਮੰਨਣ ਦੇ ਸੰਬੰਧ ਵਿਚ ਇਥੇ ਗੁਰੂ ਗੋਬਿੰਦ ਸਿੰਘ ਜੀ ਦਾ ਇਕ ਹੁਕਮਨਾਮਾ ਅੰਕਿਤ ਕੀਤਾ ਜਾਂਦਾ ਹੈ :

ਫੱਗਣ 10, ਸੰਮਤ 1758 ਬਿ:
6 ਫਰਵਰੀ 1702 ਈ.

(ਨਿਸ਼ਾਨ ਗੁਰੂ ਸਾਹਿਬ)
(ਲਿਖਾਰੀ ਦੀ ਲਿਖਤ)
੧ਓ ਸਤਿਗੁਰੂ ਜੀ

ਸਿਰੀ ਗੁਰੂ ਜੀ ਦੀ ਆਗਿਆ ਹੈ ਭਾਈ ਮਹਿਰ ਚੰਦੁ ਧਰਮ ਚੰਦ ਗੁਰੂ ਰਖੇਗਾ। ਗੁਰੂ ਗੁਰੂ ਜਪਣਾ ਜਨਮੁ ਸਉਰੇਗਾ ਤੁਸੀਂ ਮੇਰਾ ਖਾਲਸਾ ਹੋ ਇਕ ਸਉ ਇਕ 101/ ਰੁਪਯਾ ਹਾਥੀ ਦੀ ਫਰਮਾਇਸਿ ਹੁਕਮ ਦੇਖਦੇ ਹੀ ਸਿਤਾਬੀ ਹੁੰਡੀ ਕਰਾਇ ਭੇਜਣੀ ਅਰੁ ਹੋਰ ਜੋ ਕਿਛ ਗੁਰੂ ਕੇ ਨਵਿਤ ਕਾ ਹੋਵੈ ਸੋ ਆਪੇ ਲੈ ਆਵਣਾ ਹਥੀਆਰ ਬੰਨਿ ਕੇ ਦਰਸਨਿ ਆਵੁਗੁ ਸੋ ਨਿਹਾਲ ਹੋਗੁ ਉਸ ਦੀ ਘਾਲਿ ਥਾਇ ਪਵਗੁ ਗੁਰੂ ਨਾਲਿ ਰਹਗੁ ਗੁਰੂ ਕੇ ਨਵਿਤ ਕਾ ਹੋਵੈ ਸੋ ਹੋਰਸ ਕਿਸੇ ਨੋ ਨਾਹੀ ਦੇਣਾ ਅਰੁ ਮਸੰਦ ਮਸੰਦੀਏ ਨਾਲਿ ਨਾਹੀ ਮਿਲਣਾ ਨਾਹੀ ਮੰਨਣਾ ਜੋ ਸਿਖੁ ਮਿਲੈ ਸੋ ਮੇਲਿ ਲੈਣਾ ਵਧੀਕ ਦਿਕਤਿ ਨਾਹੀ ਕਰਣੀ ਮੇਰਾ ਹੁਕਮੁ ਹੈ ਸੰਗਤਿ ਸੰਮਤ ੧੭੫੮ ਮਿਤੀ ਫਾਗੋ ੨੦ ਅਠਿ ੮

(ਹੁਕਮਨਾਮਾ ਨੰ: 55)

## ਸਾਖੀ ਉਨ੍ਹੀਵੀਂ :

*ਗੁਰੂ ਗੋਬਿੰਦ ਸਿੰਘ ਨਾਲ ਪਹਾੜੀ ਰਾਜਿਆਂ ਦੀਆਂ ਕੁਝ ਕੁ ਲੜਾਈਆਂ ਦਾ ਵੇਰਵਾ ਨਿਮਨ-ਲਿਖਿਤ ਹੈ :

ਆਨੰਦਪੁਰ ਦਾ ਪਹਿਲਾ ਯੁੱਧ
ਆਨੰਦਪੁਰ ਦਾ ਦੂਜਾ ਯੁੱਧ

ਭੰਗਾਣੀ ਦਾ ਯੁੱਧ
ਨਦੌਣ ਦਾ ਯੁੱਧ
ਆਨੰਦਪੁਰ ਦਾ ਯੁੱਧ (ਪਹਿਲਾ) (ਖਾਲਸੇ ਦੀ ਸਾਜਨਾ ਉਪਰੰਤ)
ਆਨੰਦਪੁਰ ਦਾ ਯੁੱਧ (ਦੂਜਾ)
ਨਿਰਮੋਹ ਗੜ੍ਹ ਦਾ ਯੁੱਧ
ਆਨੰਦਪੁਰ ਦਾ ਯੁੱਧ (ਤੀਜਾ)
ਆਨੰਦਪੁਰ ਦਾ ਯੁੱਧ (ਚੌਥਾ)
ਆਨੰਦਪੁਰ ਦਾ ਯੁੱਧ (ਪੰਜਵਾਂ)
ਆਨੰਦਪੁਰ ਦਾ ਯੁੱਧ (ਛੇਵਾਂ)

(ਵੇਖੋ ਗੁਪਤਾ, ਹਰੀ ਰਾਮ, 'ਹਿਸਟਰੀ ਆਫ਼ ਸਿੱਖ ਗੁਰੂਜ਼', ਨਵੀਂ ਦਿੱਲੀ, 1973, ਪੰਨੇ 150-202)

*ਉਪਰੋਕਤ ਲੜਾਈਆਂ ਵਿਚ ਉਹ ਲੜਾਈਆਂ ਵੀ ਸ਼ਾਮਲ ਹਨ ਜਿਨ੍ਹਾਂ ਵਿਚ ਪਹਾੜੀ ਰਾਜੇ ਅਤੇ ਮੁਗਲ ਫੌਜਾਂ ਇਕੱਠੀਆਂ ਗੁਰੂ ਸਾਹਿਬ ਵਿਰੁੱਧ ਲੜੀਆਂ ਸਨ ।

**ਸਾਖੀ ਵੀਹਵੀਂ :**

*ਚਮਕੌਰ ਸਾਹਿਬ ਜ਼ਿਲ੍ਹਾ ਅੰਬਾਲਾ, ਤਹਿਸੀਲ ਰੋਪੜ, ਥਾਣਾ ਮੋਰਿੰਡਾ ਵਿਚ ਹੈ । ਚਮਕੌਰ ਸਾਹਿਬ ਵਿਚ ਆਨੰਦਪੁਰ ਛੱਡਣ ਉਪਰੰਤ ਗੁਰੂ ਗੋਬਿੰਦ ਸਿੰਘ ਜੀ ਦਸੰਬਰ 1705 ਈ. ਨੂੰ ਸਾਹਿਬਜ਼ਾਦਾ ਅਜੀਤ ਸਿੰਘ ਅਤੇ ਜੁਝਾਰ ਸਿੰਘ ਅਤੇ ਚਾਲ੍ਹੀ ਸਿੰਘਾਂ ਦੇ ਨਾਲ ਬਿਰਾਜੇ । ਇੱਕ ਗੜ੍ਹੀ ਜਿਸ ਨੂੰ ਚਮਕੌਰ ਸਾਹਿਬ ਦੀ ਗੜ੍ਹੀ ਕਿਹਾ ਜਾਦਾ ਹੈ ਵਿਚ ਆਪ ਦਾ ਸ਼ਾਹੀ ਸੈਨਾ ਨਾਲ ਟਾਕਰਾ ਹੋਇਆ ।

ਸਾਹਿਬਜ਼ਾਦਾ ਅਜੀਤ ਸਿੰਘ ਅਤੇ ਸਾਹਿਬਜ਼ਾਦਾ ਜੁਝਾਰ ਸਿੰਘ ਨੇ ਚਮਕੌਰ ਦੀ ਰਣ-ਭੂਮੀ ਵਿਚ ਅਲੌਕਿਕ ਵੀਰਤਾ ਨਾਲ ਸ਼ਹੀਦੀ ਪਾਈ ।

**ਸਾਖੀ ਇੱਕੀਵੀਂ :**

*ਇਹ ਸਿੱਖ ਧਰਮ ਦਾ ਸ਼ਿਰੋਮਣੀ ਪ੍ਰਗਟਾਵਾ ਹੈ । ਰਵਾਇਤ ਹੈ ਕਿ ਕਲਗੀਧਰ ਜੀ ਨੇ ਖੰਡੇ ਦੀ ਪਾਹੁਲ ਪੰਜਾਂ ਪਿਆਰਿਆਂ ਨੂੰ ਛਕਾ ਕੇ ਫਿਰ ਉਨ੍ਹਾਂ ਤੋਂ ਅੰਮ੍ਰਿਤ ਪਾਨ ਕੀਤਾ । ਭਾਈ ਗੁਰਦਾਸ ਦੂਜੇ ਨੇ ਵੀ ਤਾਂ ਲਿਖਿਆ ਹੈ :

"ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰ ਚੇਲਾ"

**ਸਾਖੀ ਤੇਈਵੀਂ :**

*ਲੰਗਰ ਦਾ ਅਦਾਰਾ ਸਿੱਖ ਧਰਮ ਵਿਚ ਗੁਰੂ ਨਾਨਕ ਸਾਹਿਬ ਦੇ ਸਮੇਂ ਤੋਂ ਹੀ ਚਲਿਆ ਆਉਂਦਾ ਹੈ । ਪੰਗਤਾਂ ਵਿਚ ਬੈਠ ਕੇ ਲੰਗਰ ਛਕਣਾ ਹੁਣ ਤਕ ਸਿੱਖ ਧਰਮ ਦੀ ਰਵਾਇਤ ਚਲੀ ਆਉਂਦੀ ਹੈ । ਇਤਿਹਾਸ ਵਿਚ ਸਭ ਤੋਂ ਪਹਿਲੀ ਪੰਗਤ ਚੂਹੜਕਾਨੇ ਦੀ ਕਹੀ ਜਾ ਸਕਦੀ ਹੈ ਜਦ ਗੁਰੂ ਨਾਨਕ ਦੇਵ ਜੀ ਨੇ ਭੁਖਿਆਂ ਸਾਧੂਆਂ ਨੂੰ ਪੰਗਤ ਵਿਚ ਬਿਠਾ ਕੇ ਭੋਜਨ ਛਕਾਇਆ ਸੀ । ਲੰਗਰ ਦਾ ਅਦਾਰਾ ਜਿਸ ਦੇ ਪੂਰਨੇ ਗੁਰੂ ਨਾਨਕ ਸਾਹਿਬ ਨੇ ਪਾਏ ਸਨ ਉਨ੍ਹਾਂ ਦੇ ਉੱਤਰਾਧਿਕਾਰੀਆਂ ਦੇ ਗੁਰਗੱਦੀ ਦੇ ਸਮੇਂ ਬਹੁਤ ਪ੍ਰਫੁਲਿਤ

ਹੋਇਆ । ਇਸ ਸਾਖੀ ਵਿਚ ਗੁਰੂ ਗੋਬਿੰਦ ਸਿੰਘ ਜੀ ਦੀ ਲੰਗਰ ਚਲਾਉਣ ਦੀ ਭਾਵਨਾ ਅਤੇ ਸ਼ਰਧਾ ਨੂੰ ਪ੍ਰਗਟ ਕੀਤਾ ਗਿਆ ਹੈ । ਗੁਰੂ ਗੋਬਿੰਦ ਸਿੰਘ ਜੀ ਨੇ ਵੀ ਹੋਰਨਾਂ ਸਿੱਖ ਗੁਰੂਆਂ ਵਾਂਗ ਲੰਗਰ ਵਿਚ ਕਿਸੇ ਕਿਸਮ ਦੀ ਕਿਸੇ ਵੀ ਸਮੇਂ ਤੋਟ ਨਹੀਂ ਆਉਣ ਦਿੱਤੀ ਅਤੇ ਗੁਰੂ ਕਾ ਲੰਗਰ ਖੁੱਲ੍ਹੇ ਦਿਲ ਸਦਾ ਹੀ ਚਲਦਾ ਰਿਹਾ ਹੈ । ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਆਨੰਦਪੁਰ ਸਾਹਿਬ ਦੇ ਲੰਗਰ ਤੋਂ ਛੁੱਟ ਭਾਈ ਨੰਦ ਲਾਲ ਅਤੇ ਭਾਈ ਰਾਮ ਕੁਵਰ ਜੀ ਦਾ ਲੰਗਰ ਬਹੁਤ ਪ੍ਰਸਿੱਧ ਸਨ ਪਰੰਤੂ ਭਾਈ ਨੰਦ ਲਾਲ ਜੀ ਦੇ ਲੰਗਰ ਨਾਲ ਕਿਸੇ ਦਾ ਕੋਈ ਮੁਕਾਬਲਾ ਨਹੀਂ ਸੀ ।

### ਈਸੇ ਦੀ ਉਲਾਦ

*ਇਸ ਨੂੰ ਕਈ ਵਿਦਵਾਨ ਅੰਗਰੇਜ਼ਾਂ ਵਲ ਸੰਕੇਤ ਖਿਆਲ ਕਰਦੇ ਹਨ ।

### ਸਾਖੀ ਚਵੀਵੀਂ :

*ਸ਼ਹੀਦ ਤੋਂ ਭਾਵ ਸ਼ਹਾਦਤ ਦੇਣ ਵਾਲਾ ਲਿਆ ਜਾਂਦਾ ਹੈ । ਧਰਮ ਯੁੱਧ ਵਿਚ ਸਰੀਰ ਅਰਪਨ ਕਰਨ ਵਾਲੇ ਨੂੰ ਸ਼ਹੀਦ ਕਿਹਾ ਜਾਂਦਾ ਹੈ ।

### ਸਾਖੀ ਪੱਚੀਵੀਂ :

*12 ਦਸੰਬਰ, 1705 ਈਸਵੀ ਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਛੋਟੇ ਸਾਹਿਬਜ਼ਾਦੇ ਜ਼ੋਰਾਵਰ ਸਿੰਘ ਅਤੇ ਸਾਹਿਬਜ਼ਾਦਾ ਫ਼ਤਿਹ ਸਿੰਘ ਨੂੰ ਸਰਹਿੰਦ ਦੇ ਸੂਬੇ ਵਜ਼ੀਰ ਖ਼ਾਂ ਦੇ ਹੁਕਮ ਨਾਲ ਸਰਹਿੰਦ ਵਿਖੇ ਸ਼ਹੀਦ ਕਰ ਦਿੱਤਾ ਗਿਆ । ਇਸ ਦੁੱਖ ਨਾਲ ਮਾਤਾ ਗੁਜਰੀ ਜੀ ਦਾ ਵੀ ਸਰਹਿੰਦ ਵਿਖੇ ਹੀ ਦੇਹਾਂਤ ਹੋ ਗਿਆ । ਬੰਦਾ ਬਹਾਦਰ ਨੇ ਸੰਨ 1710 ਈਸਵੀ ਵਿਚ ਸਰਹਿੰਦ ਦੀ ਇੱਟ ਨਾਲ ਇੱਟ ਵਜਾ ਕੇ ਵਜ਼ੀਰ ਖਾਂ ਨੂੰ ਖ਼ਤਮ ਕੀਤਾ । ਆਪਣੀਆਂ ਜਿੱਤਾਂ ਅਤੇ ਮੱਲਾਂ ਮਾਰਨ ਉਪਰੰਤ ਬੰਦਾ ਬਹਾਦਰ ਨੇ ਗੁਰੂ ਗੋਬਿੰਦ ਸਿੰਘ ਦੇ ਨਾਮ ਦਾ ਸਿੱਕਾ ਵੀ ਚਲਾਇਆ ਜਿਸ ਦੇ ਸਿੱਧੇ ਪਾਸੇ ਨਿਮਨ ਲਿਖਿਤ ਸ਼ਬਦ ਸਨ :

سکہ زد بر ہر دو عالم تیغ نانک واہب است
فتح گوبند سنگہ شاہ شاہان فضل سچا صاحب است

ਸੰਨ 1764 ਈਸਵੀ ਵਿਚ ਖਾਲਸੇ ਨੇ ਸਰਹਿੰਦ ਦੇ ਹਾਕਮ ਜ਼ੈਨ ਖਾਨ ਨੂੰ ਮਾਰ ਦਿੱਤਾ ਅਤੇ ਇਲਾਕਾ ਆਪੋ ਵਿਚ ਵੰਡ ਲਿਆ ਸੀ ।

### ਸਾਖੀ ਛਬੀਵੀਂ :

*ਮਸੰਦਾਂ ਦੇ ਅਦਾਰੇ ਲਈ ਵੇਖੋ ਸਾਕੀ ਅਠਾਰ੍ਹਵੀਂ ਟਿੱਪਣੀ ਨੰ: 1 (ਅੰਤਿਕਾ 2)

### ਸਾਖੀ ਸਤਾਈਵੀਂ :

*ਸੈਦਾ ਖਾਂ ਜਾਂ ਸੈਦ ਖਾਂ ਔਰੰਗਜ਼ੇਬ ਬਾਦਸ਼ਾਹ ਦੀ ਫ਼ੌਜ ਵਿਚ ਸਰਦਾਰ ਸੀ ਅਤੇ ਸੰਨ 1702 ਵਿਚ ਆਨੰਦਪੁਰ ਸਾਹਿਬ ਫ਼ਤਿਹ ਕਰਨ ਨਮਿਤ ਚੜ੍ਹਾਈ ਕਰ ਕੇ ਆਇਆ ਸੀ ।

ਇਹ ਆਖਰਕਾਰ ਗੁਰੂ ਸਾਹਿਬ ਦਾ ਸ਼ਰਧਾਲੂ ਬਣ ਗਿਆ ਸੀ ।

*ਔਰੰਗਜ਼ੇਬ ਸ਼ਾਹ ਜਹਾਨ ਦਾ ਤੀਜਾ ਪੁੱਤਰ ਸੀ । ਦਾਰਾ, ਸ਼ੁਜਾਹ ਅਤੇ ਮੁਰਾਦ ਇਸ ਦੇ ਭਾਈ ਸਨ । ਇਹ 3 ਨਵੰਬਰ ਸੰਨ 1618 ਨੂੰ ਪੈਦਾ ਹੋਇਆ ਅਤੇ ਸੰਨ 1658 ਵਿਚ ਦਿੱਲੀ ਦੇ ਤਖ਼ਤ ਉੱਤੇ ਬੈਠਾ । ਇਸ ਦੇ ਰਾਜ ਸਮੇਂ ਗੁਰੂ ਗੋਬਿੰਦ ਸਿੰਘ ਦੇ ਖ਼ਾਲਸੇ ਦੀਆਂ ਲੜਾਈਆਂ ਮੁਗ਼ਲ ਸੈਨਾ ਨਾਲ ਹੋਈਆਂ । ਗੁਰੂ ਸਾਹਿਬ ਨੇ ਇਸ ਨੂੰ 'ਜ਼ਫ਼ਰਨਾਮਾ' ਲਿਖਿਆ ਸੀ ਜਿਸ ਵਿਚ ਮੁਗ਼ਲ ਸਰਕਾਰ ਨੂੰ ਵਾਹਿਦਾਸ਼ਿਕਨ ਹੋਣ ਦਾ ਇਲਜ਼ਾਮ ਲਗਾਇਆ ਸੀ । ਹੋਰਨਾਂ ਉੱਦੇਸ਼ਾਂ, ਸਪਸ਼ਟੀਕਰਨਾਂ ਅਤੇ ਦਲੀਲਾਂ ਤੋਂ ਛੁੱਟ ਇਹ ਵੀ ਲਿਖਿਆ ਸੀ :

چو کار از همه حیلتے در گذشت
حلال است بُردن به شمشیر دست

ਜਦੋਂ ਕੋਈ ਕੰਮ ਕਰਨ ਲਈ ਸਾਰੇ ਸਾਧਨ ਮੁਕ ਜਾਂਦੇ ਹਨ ਤਾਂ ਤਲਵਾਰ ਨੂੰ ਹੱਥ ਵਿਚ ਲੈਣਾ ਵਾਜਬ ਹੋ ਜਾਂਦਾ ਹੈ ।

**ਸਾਖੀ ਅਠਾਈਵੀਂ :**

*ਭਾਈ ਦਇਆ ਸਿੰਘ ਅਤੇ ਧਰਮ ਸਿੰਘ ਗੁਰੂ ਗੋਬਿੰਦ ਸਿੰਘ ਜੀ ਦੇ ਨਿਕਟਵਰਤੀ ਅਤੇ ਭਰੋਸੇ ਯੋਗ ਸ਼ਰਧਾਲੂਆਂ ਵਿਚੋਂ ਸਨ । ਇਹ ਦੋਵੇਂ ਔਰੰਗਜ਼ੇਬ ਬਾਦਸ਼ਾਹ ਨੂੰ ਦੱਖਣ ਵਿਚ ਗੁਰੂ ਸਾਹਿਬ ਦੀ ਚਿੱਠੀ ਜਿਸ ਨੂੰ 'ਜ਼ਫ਼ਰਨਾਮਾ' ਕਿਹਾ ਜਾਂਦਾ ਹੈ, ਦੇਣ ਹਿੱਤ ਮਿਲੇ ਸਨ ।

ਭਾਈ ਦਇਆ ਸਿੰਘ ਦੇ ਪਿਤਾ ਗੁਰੂ ਤੇਗ ਬਹਾਦਰ ਸਾਹਿਬ ਦੇ ਸੇਵਕ ਸਨ । ਆਪ ਨੇ ਸੰਨ 1699 ਈਸਵੀ ਦੀ ਵਿਸਾਖੀ ਨੂੰ ਆਨੰਦਪੁਰ ਸਾਹਿਬ ਵਿਖੇ ਧਰਮ ਨਮਿਤ ਸੀਸ ਅਰਪਨ ਕਰਨਾ ਮਨਜ਼ੂਰ ਕੀਤਾ ਅਤੇ ਪੰਜ ਪਿਆਰਿਆਂ ਵਿਚ ਪਦਵੀ ਪਾਈ ।

*ਇਥੇ ਔਰੰਗਜ਼ੇਬ ਬਾਦਸ਼ਾਹ ਦੇ ਕਰਾਮਾਤੀ ਸ਼ਕਤੀ ਰਾਹੀਂ ਮੱਕੇ ਜਾਣਾ ਪਰਤੀਤ ਹੁੰਦਾ ਹੈ ਜੋ ਇਤਿਹਾਸਕ ਪੱਖ ਤੋਂ ਸਹੀ ਨਹੀਂ ਹੈ ।

**ਸਾਖੀ ਤੀਹਵੀਂ :**

*ਕਬੀਰ ਭਗਤ ਦਾ ਜਨਮ ਜੇਠ ਸੁਦੀ 15 ਸੰਮਤ 1455 (ਮਈ 1398) ਨੂੰ ਹੋਇਆ । ਆਪ ਦੀ ਬਾਣੀ ਗੁਰੂ ਅਰਜਨ ਦੇਵ ਜੀ ਨੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਕੀਤੀ ਹੈ ।

**ਸਾਖੀ ਬੱਤੀਵੀਂ :**

*ਖ਼ਾਲਸੇ ਲਈ ਤੁਰਕਣੀ ਦਾ ਸੰਗ ਬੱਜਰ ਕੁਰਹਿਤਾਂ ਵਿਚੋਂ ਗਿਣਿਆ ਗਿਆ ਹੈ । ਇਸ ਦਾ ਮੁੱਖ ਕਾਰਣ ਮੁਗ਼ਲ ਸਰਕਾਰ ਦੀ ਖ਼ਾਲਸੇ ਨਾਲ ਵਧਦੀ ਹੋਈ ਕਸ਼ੀਦਗੀ ਸੀ । ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖਾਂ ਨੂੰ ਅਜਿਹਾ ਕਰਨ ਤੋਂ ਇਸ ਲਈ ਵਰਜਿਆ ਪ੍ਰਤੀਤ ਹੁੰਦਾ ਹੈ ਕਿ ਕੋਈ ਸਿੱਖ ਬਦਲੇ ਦੀ ਭਾਵਨਾ ਨਾਲ ਅਜਿਹਾ ਕੁਕਰਮ ਨਾ ਕਰ ਬੈਠੇ । '**ਗੁਰ ਪਰਤਾਪ ਸੂਰਜ ਗ੍ਰੰਥ**' ਦੇ ਕਰਤਾ ਭਾਈ ਸੰਤੋਖ ਸਿੰਘ ਜੀ ਆਪਣੇ ਗ੍ਰੰਥ ਦੇ ਅੰਕ 16-19

ਰੁੱਤ 6 ਅੰਸੂ 20 ਵਿਚ ਇਸ ਸੰਬੰਧੀ ਲਿਖਦੇ ਹਨ :

ਜੋ ਤੁਰਕਨਿ ਸਿੱਖ ਭੋਗਹਿ ਜਾਇ ।
ਸੋ ਨਹਿ ਬਖਸਿਓ ਜਾਇ ਕਦਾਇ ।
...
ਪੁਨ ਸਿੰਘ ਬੂਝੇ ਗੁਨ ਖਾਨੀ ।
ਬ੍ਰਿੰਦ ਤੁਰਕ ਭੋਗੇ ਹਿੰਦਵਾਨੀ।
ਸਿੱਖ ਬਦਲਾ ਲੇ ਭਲਾ ਜਨਾਏ ।
ਕਿਉਂ ਗੁਰ ਸ਼ਾਸਤ੍ਰ ਬਰਜ ਹਟਾਏ ।
ਸੁਨਿ ਸਤਿਗੁਰ ਬੋਲੇ ਤਿਸ ਬੇਰੇ ।
ਹਮ ਲੇ ਜਾਨੋਂ ਪੰਥ ਉਚੇਰੇ ।

*ਸਿੱਖ ਧਰਮ ਸਮੂਹ ਧਰਮਾਂ ਦਾ ਸਤਿਕਾਰ ਕਰਦਾ ਹੈ ਅਤੇ ਸਿੱਖ ਗੁਰੂ ਸਾਹਿਬਾਨ ਨੇ ਕਦੇ ਵੀ ਕਿਸੇ ਧਰਮ ਦੀ ਨਿਖੇਧੀ ਨਹੀਂ ਕੀਤੀ । ਇਸ ਲਈ ਇਹ ਕਥਨ ਕਿ ਹਜ਼ਰਤ ਮੁਹੰਮਦ ਸਾਹਿਬ ਨੇ ਭੂਤਾਂ ਦਾ ਪੰਥ ਸੰਭਾਲਿਆ ਹੈ ਇਤਿਹਾਸਕ ਸਚਾਈ ਦਾ ਪਰਤੀਕ ਨਹੀਂ ਹੈ । ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਨੁਖ ਨੂੰ ਹਿੰਦੂ, ਮੁਸਲਮਾਨ ਤੇ ਸਿੱਖ ਹੋਣ ਦੇ ਪਖੋਂ ਨਹੀਂ ਵੇਖਿਆ ਗਿਆ ਸਗੋਂ ਪਰਮ ਸਚ ਦੇ ਇਕ ਜ਼ਰੇ ਦੇ ਰੂਪ ਵਿਚ ਦ੍ਰਿਸ਼ਟੀਮਾਨ ਕੀਤਾ ਗਿਆ ਹੈ ।

## ਸਾਖੀ ਛੱਤੀਵੀ :

*ਅਦੀਨਾ ਬੇਗ ਦਾ 18ਵੀਂ ਸਦੀ ਦੇ ਪੰਜਾਬ ਦੀ ਰਾਜਨੀਤੀ ਵਿਚ ਵਿਸ਼ੇਸ਼ ਹੱਥ ਸੀ। ਉਸ ਨੇ ਖ਼ਾਨ ਬਹਾਦਰ ਜ਼ਕਰੀਆ ਖ਼ਾਂ, ਸ਼ਾਹ ਨਿਵਾਜ਼ ਅਤੇ ਮੀਰ ਮਨੂੰ ਪਾਸ ਕੰਮ ਕੀਤਾ ਸੀ ਪ੍ਰੰਤੂ ਸੌ ਸਾਖੀ ਵਿਚ ਇਸ ਥਾਂ ਉਤੇ ਦਿੱਤਾ ਗਿਆ ਹਵਾਲਾ ਇਸ ਅਦੀਨਾ ਬੇਗ ਦਾ ਪ੍ਰਤੀਤ ਨਹੀਂ ਹੁੰਦਾ । ਪ੍ਰਸਿਧ ਮੁਗਲ ਫੌਜਦਾਰ ਅਦੀਨਾ ਬੇਗ ਖਾਂ ਜ਼ਾਤ ਦਾ ਅਰਾਂਈ ਸੀ ਜਿਸ ਨੇ ਆਪਣਾ ਵਿਵਸਾਇ ਖਾਨ ਬਹਾਦਰ ਜ਼ਕਰੀਆ ਖ਼ਾਂ (1726-1745) ਦੇ ਸਮੇਂ ਆਰੰਭ ਕੀਤਾ ਸੀ । ਦੋ ਦਹਾਕਿਆਂ ਦਾ ਸਮਾਂ ਉਹ ਜਲੰਧਰ ਦੁਆਬ ਦਾ ਫੌਜਦਾਰ ਰਿਹਾ ਸੀ । ਮੀਰ ਮਨੂੰ ਸਮੇਂ ਉਸ ਨੇ ਸਿੱਖਾਂ ਨਾਲ ਅਤਿਅੰਤ ਸਖਤੀ ਕੀਤੀ ਪ੍ਰੰਤੂ ਸਮਾਂ ਉਹ ਵੀ ਆਇਆ ਜਦੋਂ ਉਸ ਨੇ ਸਿੱਖ ਸਰਦਾਰਾਂ ਨਾਲ ਸਮਝੌਤਾ ਕਰ ਕੇ ਮਰਹਟਿਆਂ ਨੂੰ ਪੰਜਾਬ ਉਤੇ ਕਬਜ਼ਾ ਕਰਨ ਲਈ ਬੁਲਾਇਆ ਸੀ । ਮਰਹਟਿਆਂ ਨੇ 75 ਲੱਖ ਰੁਪਿਆ ਵਾਰਸ਼ਿਕ ਖ਼ਰਾਜ ਉਤੇ ਪੰਜਾਬ ਅਦੀਨਾ ਬੇਗ ਦੇ ਸਪੁਰਦ ਕਰ ਦਿੱਤਾ ਸੀ ਪ੍ਰੰਤੂ 15 ਸਤੰਬਰ, 1758 ਨੂੰ ਉਸ ਦੀ ਮੌਤ ਹੋ ਗਈ । 'ਸੌ ਸਾਖੀ' ਵਿਚ ਅੰਕਿਤ ਇਹ ਹਵਾਲਾ ਇਸ ਪ੍ਰਸਿਧ ਫੌਜਦਾਰ ਅਦੀਨਾ ਬੇਗ ਨਾਲ ਸਬੰਧਤ ਨਹੀਂ ।

***ਭੀਮ ਚੰਦ**

ਭੀਮ ਚੰਦ (1665-1692) ਕਹਿਲੂਰ (ਬਿਲਾਸਪੁਰ) ਦਾ ਰਾਜਾ ਸੀ ਜੋ ਰਾਜਾ ਦੀਪ ਚੰਦ ਦਾ ਲੜਕਾ ਸੀ । ਬਿਲਾਸਪੁਰ ਰਾਜ ਦਾ ਮੋਢੀ ਰਾਜਾ ਬੀਰ ਚੰਦ ਸੀ । **ਸ਼ਿਮਲਾ ਹਿਲ ਸਟੇਟ ਗਜ਼ਟੀਅਰ** (ਲਾਹੌਰ 1919, ਪੰਨੇ 6-7) ਅਨੁਸਾਰ ਕਹਿਲੂਰ ਦੇ

ਕਿਲੇ ਦੇ ਨਾਮ ਤੇ ਇਸ ਰਾਜ ਨੂੰ ਕਹਿਲੂਰ ਕਿਹਾ ਜਾਂਦਾ ਸੀ। ਇਹ ਕਿਲ੍ਹਾ ਰਾਜਾ ਕੈਹਲ ਚੰਦ ਨੇ ਬਣਵਾਇਆ ਸੀ ਜੋ ਉਸ ਪੁਸ਼ਤ ਵਿਚੋਂ ਛੇਵਾਂ ਸੀ ਅਤੇ ਉਸ ਕਿਲ੍ਹੇ ਨੂੰ ਕਹਿਲੂਰ ਕਿਹਾ ਜਾਂਦਾ ਸੀ।

ਭੀਮ ਚੰਦ ਦੇ ਗੱਦੀ ਉਤੇ ਬੈਠਣ ਤਕ ਬਿਲਾਸਪੁਰ ਦੇ ਰਾਜੇ ਦੇ ਸੰਬੰਧ ਸਿੱਖਾਂ ਨਾਲ ਚੰਗੇ ਰਹੇ ਸਨ[1]। ਗੁਰੂ ਹਰਿਗੋਬਿੰਦ ਸਾਹਿਬ ਨੇ 1630 ਈਸਵੀ ਵਿਚ ਕੀਰਤਪੁਰ ਵਿਖੇ ਨਿਵਾਸ ਕੀਤਾ ਜੋ ਕਹਿਲੂਰ ਪਰਬਤ ਉਤੇ ਸਥਿਤ ਹੈ। ਜ਼ੁਲਫਿਕਾਰ ਅਰਦਸਤਾਨੀ **ਦਬਿਸਤਾਨ-ਏ-ਮਜ਼ਾਹਬ** ਵਿਚ ਲਿਖਦਾ ਹੈ ਕਿ ਉਸ ਨੇ ਗੁਰੂ ਸਾਹਿਬ ਨੂੰ ਉਥੇ 1053 ਹਿਜਰੀ (1643-44 ਈ:) ਵਿਚ ਵੇਖਿਆ ਸੀ। ਗੁਰੂ ਤੇਗ ਬਹਾਦਰ ਸਾਹਿਬ ਨੇ ਪੰਜ ਸੌ ਰੁਪੈ ਦੀ ਰਕਮ ਦੇ ਬਰਾਬਰ ਦੇ ਇਵਜ਼ ਵਿਚ ਕਹਿਲੂਰ ਦੇ ਰਾਜੇ ਤੋਂ ਭੂਮੀ ਦਾ ਇਕ ਟੁੱਕੜਾ ਖਰੀਦਿਆ ਸੀ। ਕਈਆਂ ਵਿਦਵਾਨਾਂ ਦਾ ਵਿਚਾਰ ਹੈ ਕਿ ਇਹ ਰਕਮ ਇਤਨੀ ਭੂਮੀ ਲਈ ਥੋੜੀ ਸੀ ਪ੍ਰੰਤੂ ਇਹ ਸੰਭਵ ਹੋ ਸਕਦਾ ਹੈ ਕਿ ਕਹਿਲੂਰ ਦੀ ਰਾਣੀ ਜਿਸ ਨੇ ਇਹ ਸੌਦਾ ਕੀਤਾ ਸੀ ਅਤੇ ਭੂਮੀ ਮੁਫਤ ਭੇਟ ਕਰਨ ਨੂੰ ਤਿਆਰ ਸੀ ਨੇ ਥੋਹੜੀ ਰਕਮ ਪ੍ਰਾਪਤ ਕੀਤੀ ਹੋਵੇ।

ਗੁਰੂ ਗੋਬਿੰਦ ਸਿੰਘ ਜੀ ਦੇ ਗੁਰਗੱਦੀ ਦੇ ਦੌਰਾਨ ਆਨੰਦਪੁਰ ਸਿੱਖਾਂ ਦਾ ਉੱਘਾ ਧਾਰਮਿਕ ਕੇਂਦਰ ਰਿਹਾ ਸੀ ਅਤੇ ਇਕ ਉੱਘਾ ਕਸਬਾ ਬਣ ਗਿਆ ਸੀ। ਗੁਰੂ ਸਾਹਿਬ ਦੀਆਂ ਜੰਗੀ ਤਿਆਰੀਆਂ ਨੇ ਪਹਾੜੀ ਰਾਜਿਆਂ ਦੇ ਦਿਲ ਵਿਚ ਈਰਖਾ ਪੈਦਾ ਕਰ ਦਿੱਤੀ ਸੀ ਅਤੇ ਉਹ ਗੁਰੂ ਸਾਹਿਬ ਦੀ ਵਧਦੀ ਹੋਈ ਸ਼ਕਤੀ ਤੋਂ ਭੈਭੀਤ ਹੋ ਗਏ ਸਨ। ਇਸ ਦੇ ਫਲਸਰੂਪ ਰਾਜਾ ਭੀਮਚੰਦ ਨੇ ਪਹਾੜੀ ਰਾਜਿਆਂ ਅਤੇ ਮੁਗਲ ਸਰਕਾਰ ਦੀ ਸਹਾਇਤਾ ਦੁਆਰਾ ਗੁਰੂ ਸਾਹਿਬ ਨੂੰ ਆਨੰਦਪੁਰ ਛੱਡਣ ਉਤੇ ਮਜਬੂਰ ਕੀਤਾ। ਭੰਗਾਣੀ ਦੇ ਯੁੱਧ ਦਾ ਅਸਲ ਅਤੇ ਮੁੱਖ ਕਾਰਨ ਭੀਮ ਚੰਦ ਦੀ ਵਿਰੋਧਤਾ ਸੀ। ਭੀਮ ਚੰਦ ਦੇ ਪਿਛੋਂ ਉਸ ਦਾ ਲੜਕਾ ਅਜਮੇਰ ਚੰਦ ਖਾਲਸੇ ਨਾਲ ਟਾਕਰਾ ਕਰਦਾ ਰਿਹਾ। ਔਰੰਗਜ਼ੇਬ ਦੀ ਮੌਤ ਉਪਰੰਤ ਬਹਾਦਰਸ਼ਾਹ ਬਾਦਸ਼ਾਹ ਨਾਲ ਆਨੰਦਪੁਰ ਸਾਹਿਬ ਦੇ ਹੱਕਾਂ ਦੇ ਮਸਲੇ ਤੇ ਅਜੇ ਕੋਈ ਫੈਸਲਾ ਨਹੀਂ ਸੀ ਹੋਇਆ ਜਦੋਂ ਗੁਰੂ ਗੋਬਿੰਦ ਸਿੰਘ ਜੀ ਨੰਦੇੜ ਵਿਖੇ ਜੋਤੀ ਜੋਤਿ ਸਮਾ ਗਏ।

---

[1]ਰਾਜਾ ਦੀਪ ਚੰਦ ਦੀ ਮੌਤ ਸਮੇਂ ਕਹਿਲੂਰ ਦੀ ਰਿਆਸਤ ਦੇ ਸਿੱਖਾਂ ਨਾਲ ਸੰਬੰਧਾਂ ਦੀ ਇਕ ਝਲਕ ਨਿਮਨ ਲਿਖਿਤ ਹੈ :

"ਸੰਮਤ 1722 ਕੋ ਰਾਜਾ ਦੀਪ ਚੰਦ ਕਹਿਲੂਰ ਕਾ ਕਾਲ ਵਸ ਹੋਆ। ਰਾਣੀ ਚੰਪਾ ਨੇ ਅਹਿਲਕਾਰ ਭੇਜ ਕੇ ਕੀਰਤ ਸੇ ਗੁਰੂ ਜੀ ਕੋ ਬੁਲਾ ਭੇਜਾ। ਮਸੰਦਾਂ ਅਰਦਾਸ ਕੀਤਾ ਜੀ ਸੱਚੇ ਪਾਤਸ਼ਾਹ ਜੇਠ ਮਾਸ ਕੀ ਪੰਦਰਸ ਕੋ ਰਾਜਾ ਜੀ ਕੀ ਸਤਾਰਵੀਂ ਹੈ। ਪਹਿਲਾ ਜਾਣਾ ਚਾਹੀਏ......। ਰਾਣੀ ਨੇ ਸਤਿਗੁਰਾਂ ਦਾ ਬਹੁਤ ਆਉ ਭਗਤ ਕੀਆ। ਗਾਮ ਵਜਾਨੇ ਕੇ ਲੀਏ ਭੇਂਟ ਦਈ। ਦੀਵਾਨ ਦਰਘਾ ਮਲ ਕੋ ਬਚਨ ਹੋਆ ਕੋਈ ਉੱਚੀ ਥਾਂ ਵੇਖੋ। ਸੰਮਤ 1722 ਅਸਾਢ ਮਾਸ ਕੀ ਇਕੀਸ (19 ਜੂਨ 1665) ਕੋ ਮੋੜ੍ਹੀ ਗਾਡੀ ਮਾਖੋਵਾਲ ਕੇ ਥੇਹ ਪਰ ਨਾਮ ਚੱਕ ਨਾਨਕੀ ਰਖਾ...।"

ਸਰੂਪ ਸਿੰਘ ਕ੍ਰਿਤ 'ਗੁਰੂ ਕੀਆਂ ਸਾਖੀਆਂ'। ਖਰੜਾ ਗੁਰੂ ਗੋਬਿੰਦ ਸਿੰਘ ਭਵਨ, **ਪੰਜਾਬੀ ਯੂਨੀਵਰਸਿਟੀ,** ਪਟਿਆਲਾ ਵਿਖੇ ਵੇਖਿਆ ਗਿਆ।

**ਸਾਖੀ ਸੈਂਤੀਵੀਂ :**

*ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੇ ਮਾਖੋਵਾਲ ਦੀ ਧਰਤੀ ਖਰੀਦ ਕੇ ਆਨੰਦਪੁਰ ਸਾਹਿਬ ਦੀ ਨੀਂਹ ਸੰਮਤ 1722 (1665 ਈ.) ਨੂੰ ਰੱਖ ਕੇ ਇਹ ਨਗਰ ਵਸਾਇਆ। ਗੁਰੂ ਗੋਬਿੰਦ ਸਿੰਘ ਸਾਹਿਬ ਵੇਲੇ ਇਥੇ ਖਾਲਸੇ ਦੇ ਦਰਬਾਰ ਸਜਿਆ ਕਰਦੇ ਸਨ। ਖਾਲਸੇ ਨੇ ਖੰਡੇ ਦਾ ਅੰਮ੍ਰਿਤ ਇਥੇ ਹੀ ਪਾਨ ਕੀਤਾ ਸੀ। ਗੁਰੂ ਸਾਹਿਬ ਨੇ ਇਸ ਦੀ ਹਿਫ਼ਾਜ਼ਤ ਲਈ ਪੰਜ ਕਿਲ੍ਹਿਆਂ ਦੀ ਉਸਾਰੀ ਕਰਵਾਈ ਸੀ : ਅਨੰਦਗੜ੍ਹ, ਲੋਹਗੜ੍ਹ, ਫ਼ਤਿਹਗੜ੍ਹ, ਕੇਸਗੜ੍ਹ ਅਤੇ ਹੋਲਗੜ੍ਹ।

ਆਨੰਦਪੁਰ ਸਾਹਿਬ ਪ੍ਰਤੀ ਗੁਰੂ ਸਾਹਿਬ ਨੇ ਆਪਣੇ ਹੱਕ ਨਾ ਛੱਡੇ ਭਾਵੇਂ ਪਹਾੜੀ ਰਾਜਿਆਂ ਨੇ ਇਸ ਮਾਮਲੇ ਵਿਚ ਗੁਰੂ ਸਾਹਿਬ ਵਿਰੁੱਧ ਮੁਗਲ ਸਰਕਾਰ ਦੀ ਵੀ ਸਹਾਇਤਾ ਲਈ। ਔਰੰਗਜ਼ੇਬ ਦੇ ਰਾਜ ਕਾਲ ਸਮੇਂ ਆਨੰਦਪੁਰ ਸੰਬੰਧੀ ਕੋਈ ਸਥਾਈ ਫੈਸਲਾ ਨਾ ਹੋ ਸਕਿਆ। ਇਥੋਂ ਤਕ ਕਿ ਬਹਾਦਰ ਸ਼ਾਹ ਵੀ ਕੋਈ ਇਨਸਾਫ ਨਾ ਦੇ ਸਕਿਆ ਅਤੇ ਜਦੋਂ ਗੁਰੂ ਗੋਬਿੰਦ ਸਿੰਘ ਜੀ ਜੋਤੀ ਜੋਤਿ ਸਮਾਏ ਤਾਂ ਅਜੇ ਆਨੰਦਪਰ ਸਾਹਿਬ ਉੱਤੇ ਗੁਰੂ ਸਾਹਿਬ ਦ ਹੱਕਾਂ ਦਾ ਮਸਲਾ ਜਾਰੀ ਸੀ।

**ਸਾਖੀ ਉਨਤਾਲੀਵੀਂ :**

*ਪੰਮੇ ਵਜ਼ੀਰ ਲਈ ਵੇਖੋ ਸਾਖੀ ਦੂਜੀ ਟਿੱਪਣੀ 1 (ਅੰਤਿਕਾ 2)

**ਸਾਖੀ ਪੰਤਾਲੀਵੀਂ :**

*ਡੱਲਾ ਬਰਾੜ ਸਾਬੋ ਦੀ ਤਲਵੰਡੀ ਦਾ ਜੱਟ ਸੀ ਜੋ ਸੰਮਤ 1763 ਬਿਕਰਮੀ (1706 ਈ.) ਵਿਚ ਗੁਰੂ ਗੋਬਿੰਦ ਸਿੰਘ ਜੀ ਨੂੰ ਬੜੇ ਪ੍ਰੇਮ ਅਤੇ ਉਤਸ਼ਾਹ ਸਹਿਤ ਆਪਣੇ ਪਿੰਡ ਆਪਣੇ ਘਰ ਵਿਖੇ ਲੈ ਗਿਆ ਸੀ। ਉਸ ਨੇ ਗੁਰੂ ਸਾਹਿਬ ਦੀ ਬੜੀ ਸੇਵਾ ਕੀਤੀ ਸੀ। ਗੁਰੂ ਸਾਹਿਬ ਨੇ ਉਸ ਨੂੰ ਅੰਮ੍ਰਿਤ ਛਕਾ ਕੇ ਡੱਲਾ ਸਿੰਘ ਬਣਾਇਆ। ਡੱਲੇ ਨੂੰ ਸੰਬੋਧਨ ਕਰਕੇ ਗੁਰੂ ਸਾਹਿਬ ਨੇ ਮਾਲਵੇ ਦੀ ਭੂਮੀ ਨੂੰ ਵਰ ਦਿੱਤਾ ਸੀ ਕਿ ਇਥੇ ਨਹਿਰਾਂ ਖੋਦੀਆਂ ਜਾਣਗੀਆਂ ਅਤੇ ਕਣਕ ਆਦਿ ਖ਼ੂਬ ਪੈਦਾ ਹੋਵੇਗੀ।

**ਸਾਖੀ ਛੇਤਾਲੀਵੀਂ :**

*ਮਾਲਵਾ ਦੇਸ਼ ਫਿਰੋਜ਼ਪੁਰ ਲੁਧਿਆਣਾ, ਪਟਿਆਲਾ, ਨਾਭਾ, ਜੀਂਦ ਅਤੇ ਫ਼ਰੀਦਕੋਟ ਦੇ ਜੰਗਲੀ ਇਲਾਕੇ ਨੂੰ ਕਹਿੰਦੇ ਸਨ। ਗੁਰੂ ਗੋਬਿੰਦ ਸਿੰਘ ਸਾਹਿਬ ਨੇ ਵਰ ਦਿੱਤਾ ਸੀ ਕਿ ਇਹ ਇਲਾਕਾ ਉਪਜਾਊ ਹੋਵੇਗਾ। ਰਵਾਇਤ ਹੈ ਕਿ ਜਦੋਂ ਗੁਰੂ ਗੋਬਿੰਦ ਸਿੰਘ ਜੀ ਦਮਦਮੇ ਠਹਿਰੇ ਹੋਏ ਸਨ ਤਾਂ ਇੱਕ ਦਿਨ ਉਨ੍ਹਾਂ ਨੇ ਡੱਲੇ ਬਰਾੜ ਨੂੰ ਉੱਚੇ ਟਿੱਬੇ ਉੱਤੇ ਖੜੇ ਹੋ ਕੇ ਕਿਹਾ ਕਿ ਬੜੀ ਸੁੰਦਰ ਨਹਿਰ ਚਲ ਰਹੀ ਹੈ ਅਤੇ ਬੜੇ ਸੁੰਦਰ ਅੰਬ ਫਲੇ ਹਨ। ਕਣਕ ਵੀ ਬੜੀ ਉੱਤਮ ਹੈ। ਡੱਲੇ ਨੇ ਉੱਤਰ ਵਿਚ ਗੁਰੂ ਸਾਹਿਬ ਨੂੰ ਭੁਲੇਖਾ ਲੱਗਾ ਦਸਿਆ ਸੀ ਅਤੇ ਕਿਹਾ ਸੀ ਕਿ ਉਸ ਇਲਾਕੇ ਵਿਚ ਅਜਿਹੇ ਪਦਾਰਥ ਨਹੀਂ ਹੁੰਦੇ ਅਤੇ ਸੂਰਜ ਦੀ ਚਮਕ ਨਾਲ ਰੇਤ ਨਹਿਰ ਪ੍ਰਤੀਤ ਹੋ ਰਹੀ ਸੀ ਅਤੇ ਅੱਕ ਅੰਬ ਭਾਸ ਰਿਹਾ ਸੀ ਅਤੇ ਕਾਹੀ ਕਣਕ। ਤਾਂ ਸਤਿਗੁਰ ਕਲਗੀਧਰ ਜੀ ਨੇ ਕਿਹਾ ਸੀ ਕਿ ਇਸ ਦੇਸ਼ ਵਿਚ ਸਭ ਪਦਾਰਥ ਹੋਣਗੇ।

*ਇੰਦ੍ਰ ਦੇਵਤਾ ਵੱਲ ਸੰਕੇਤ ਹੈ ਜੋ ਵਰਖਾ ਦਾ ਰਾਜਾ ਹੈ।

## ਸਾਖੀ ਉਨ੍ਹਿਜਵੀਂ :

*ਊਦੇ ਸਿੰਘ ਨਾਮੀ ਇਕ ਵਿਅਕਤੀ ਗੁਰੂ ਗੋਬਿੰਦ ਸਿੰਘ ਦਾ ਸਿੱਖ ਸੀ। ਜਦੋਂ ਗੁਰੂ ਸਾਹਿਬ ਨੇ ਆਨੰਦਪੁਰ ਛੱਡਿਆ ਤਾਂ ਉਹ ਗੁਰੂ ਸਾਹਿਬ ਦੇ ਨਾਲ ਸੀ। ਉਹ ਸੰਮਤ 1762 ਬਿਕਰਮੀ (1705 ਈ.) ਵਿਚ ਚਮਕੌਰ ਸਾਹਿਬ ਦੇ ਰਾਹ ਵਿਚ ਸਰਸਾ ਦੇ ਕੰਢੇ ਉੱਤੇ ਵੈਰੀਆਂ ਨਾਲ ਜੂਝਦਾ ਹੋਇਆ ਸ਼ਹੀਦ ਹੋਇਆ। ਸੈਨਾਪਤਿ ਇਸ ਸੰਬੰਧ ਵਿਚ ਲਿਖਦਾ ਹੈ :

ਪਹਰ ਏਕ ਲੌ ਰਨ ਪਰਿਓ ਮਹਾਂ ਪ੍ਰਬਲ ਇਕਸਾਰ।
ਉਦੈ ਸਿੰਘ ਜੂਝੇ ਤਬੈ ਸਤਿਗੁਰ ਸਰਨ ਬਿਚਾਰ।

## ਸਾਖੀ ਇਕਵੰਜਵੀਂ :

*ਲੇਖਕ ਨੇ ਇਸ ਸਾਖੀ ਵਿਚ ਇਕ ਰਾਜੇ ਦੇ ਜਨਮ ਸੰਬੰਧੀ ਭਵਿੱਖ ਬਾਣੀ ਦਾ ਵਰਣਨ ਕੀਤਾ ਹੈ। ਉਸ ਦਾ ਨਾਉਂ ਰਾਮ ਸਿੰਘ ਲਿਖਿਆ ਹੈ ਜੋ ਆਪਣੇ ਪਾਸ ਸਿੱਖ ਸਿਪਾਹੀ ਰਖੇਗਾ। ਕੂਕਿਆਂ ਨੇ ਇਸ ਨੂੰ ਰਾਮ ਸਿੰਘ ਕੂਕੇ ਦਾ ਸੰਕੇਤ ਖਿਆਲ ਕੀਤਾ ਪ੍ਰਤੀਤ ਹੁੰਦਾ ਹੈ ਜੋ ਲੁਧਿਆਣੇ ਦੇ ਇਕ ਨਗਰ ਭੈਣੀ ਵਿਚ ਸੰਨ 1815 ਈਸਵੀ ਵਿਚ ਪੈਦਾ ਹੋਇਆ ਸੀ ਅਤੇ ਬਾਬਾ ਬਾਲਕ ਸਿੰਘ ਤੋਂ ਉਪਰੰਤ ਕੂਕਿਆਂ ਦਾ ਗੁਰੂ ਮੰਨਿਆ ਜਾਂਦਾ ਸੀ। ਉਹ ਮਹਾਰਾਜਾ ਰਣਜੀਤ ਸਿੰਘ ਦੀ ਫੌਜ ਵਿਚ ਸਿਪਾਹੀ ਸੀ। ਸੰਨ 1845 ਈਸਵੀ ਦੀ ਸਿੱਖਾਂ ਦੀ ਅੰਗਰੇਜ਼ਾਂ ਨਾਲ ਪਹਿਲੀ ਲੜਾਈ ਵਿਚ ਉਹ ਅੰਗਰੇਜਾਂ ਵਿਰੁੱਧ ਮੁਦਕੀ ਦੇ ਅਸਥਾਨ ਤੇ ਲੜਿਆ ਸੀ ਅਤੇ ਲਾਹੌਰ ਤੇ ਅੰਗਰੇਜ਼ਾਂ ਦੇ ਕਬਜ਼ੇ ਉਪਰੰਤ ਮੁਲਾਜਮਤ ਛੱਡਕੇ ਆਪਣੇ ਪਿੰਡ ਭੈਣੀ ਵਿਖੇ ਰਿਹਾਇਸ਼ ਰੱਖੀ ਸੀ। ਬਾਬਾ ਰਾਮ ਸਿੰਘ ਦੀ ਅੰਗਰੇਜ਼ਾਂ ਦੇ ਪਤਨ ਸੰਬੰਧੀ ਭਵਿੱਖਤ ਬਾਣੀ ਜਾਂ ਪਸ਼ੀਨਗੋਈ ਨੂੰ ਉਸ ਦੇ ਸਮੂਹ ਨਾਮਧਾਰੀ ਚੇਲੇ ਵਿਸ਼ਵਾਸ ਨਾਲ ਪ੍ਰਵਾਨ ਕਰਦੇ ਸਨ। ਅਸਲ ਵਿਚ ਸੰਨ 1859 ਈ. ਤੋਂ ਉਪਰੰਤ ਅੰਗਰੇਜ਼ੀ ਸਰਕਾਰ ਕੂਕਿਆਂ ਪ੍ਰਤੀ ਸ਼ੱਕੀ ਨਜ਼ਰ ਨਾਲ ਵੇਖਣ ਲਗ ਪਈ ਸੀ ਅਤੇ ਵਿਚਾਰ ਕੀਤਾ ਜਾਂਦਾ ਸੀ ਕਿ ਕੂਕੇ ਦੁਬਾਰਾ ਸਿੱਖ ਰਾਜ ਸਥਾਪਿਤ ਕਰਨਾ ਚਾਹੁੰਦੇ ਸਨ। ਰਾਮ ਸਿੰਘ ਵੇਲੇ ਕੂਕਾ ਲਹਿਰ ਆਪਣੇ ਪੂਰੇ ਜੋਬਨ ਉੱਤੇ ਸੀ ਅਤੇ ਵਿਦੇਸ਼ੀ ਸਰਕਾਰ ਵਿਰੁੱਧ ਪ੍ਰਯੋਜਨ ਜਾਰੀ ਸਨ। ਰਾਮ ਸਿੰਘ ਇਕ ਸ਼ਾਂਤੀ ਪਸੰਦ ਵਿਅਕਤੀ ਸਨ ਅਤੇ ਉਨ੍ਹਾਂ ਦੀ ਇੱਛਾ ਦੇ ਵਿਰੁੱਧ ਕੁਝ ਕੂਕਿਆਂ ਨੇ ਗਊ ਹੱਤਿਆ ਕਰਨ ਵਾਲੇ ਕੁਝ ਕਸਾਈਆਂ ਨੂੰ ਕਤਲ ਕਰ ਦਿੱਤਾ। ਲੁਧਿਆਣੇ ਦੇ ਡਿਪਟੀ ਕਮਿਸ਼ਨਰ ਮਿਸਟਰ ਐਲ. ਕਾਊਨ ਨੇ ਬਿਨਾਂ ਮੁਕੱਦਮਾ ਚਲਾਏ 49 ਕੂਕਿਆਂ ਨੂੰ 17 ਜਨਵਰੀ 1872 ਈ. ਨੂੰ ਗੋਲੀ ਦੇ ਮੂੰਹ ਅੱਗੇ ਰੱਖਕੇ ਖ਼ਤਮ ਕਰਵਾ ਦਿੱਤਾ। ਇਸੇ ਪ੍ਰਕਾਰ ਅੰਬਾਲੇ ਦੇ ਕਮਿਸ਼ਨਰ ਮਿਸਟਰ ਡਗਲਸ ਫੋਰਸਿਥ ਨੇ 16 ਕੂਕਿਆਂ ਨੂੰ ਅਗਲੇ ਸਾਲ ਗੋਲੀ ਦਾ ਨਿਸ਼ਾਨਾ ਬਣਾ ਦਿੱਤਾ। ਇਸ ਦੇ ਫਲਸਰੂਪ ਦੇਸ਼ ਵਿਚ ਬੇਚੈਨੀ ਦੀ ਲਹਿਰ ਦੌੜ ਗਈ। ਬਾਬਾ ਰਾਮ ਸਿੰਘ ਦੀਆਂ ਅੰਗਰੇਜ਼ਾਂ ਵਿਰੁੱਧ ਸਰਗਰਮੀਆਂ ਦੇ ਕਾਰਨ ਉਨ੍ਹਾਂ ਨੂੰ ਗ੍ਰਿਫ਼ਤਾਰ ਕਰਕੇ ਪਹਿਲਾਂ ਅਲਾਹਬਾਦ ਅਤੇ ਉਸ ਤੋਂ ਉਪਰੰਤ ਰੰਗੂਨ ਭੇਜ ਦਿੱਤਾ ਗਿਆ। ਉਨ੍ਹਾਂ ਦੇ ਸਾਥੀ ਕੂਕਿਆਂ ਨੂੰ ਸਖ਼ਤ ਦੰਡ ਦਿੱਤੇ ਗਏ। 13 ਸਾਲ ਦੀ ਕੈਦ ਪਿਛੋਂ ਬਾਬਾ ਰਾਮ ਸਿੰਘ ਦਾ ਦੇਹਾਂਤ 29 ਨਵੰਬਰ 1858 ਈਸਵੀ ਨੂੰ ਹੋਇਆ।

**ਸਾਖੀ ਬਵੰਜਵੀਂ :**

*ਮਾਤਾ ਜੀਤੋ ਜੀ ਲਾਹੌਰ ਦੇ ਰਹਿਣ ਵਾਲੇ ਹਰਿਜਸ ਸੁਭਿਖੀਏ ਖਤ੍ਰੀ ਦੀ ਸਪੁੱਤ੍ਰੀ ਸਨ। ਆਪ ਜੀ ਦਾ ਆਨੰਦ ਕਾਰਜ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ 23 ਹਾੜ ਸੰਮਤ 1734 (21 ਜੂਨ 1677 ਈ.) ਨੂੰ ਗੁਰੂ ਕੇ ਲਾਹੌਰ ਵਿਖੇ, ਆਨੰਦਪੁਰ ਸਾਹਿਬ ਦੇ ਨਜ਼ਦੀਕ ਹੋਇਆ। ਅੰਮ੍ਰਿਤ ਪਾਨ ਕਰਨ ਉਪਰੰਤ ਆਪ ਜੀ ਦਾ ਨਾਮ ਅਜੀਤ ਕੌਰ ਜੀ ਪ੍ਰਸਿੱਧ ਹੋਇਆ। ਆਪ ਜੀ ਦੀ ਕੁੱਖ ਤੋਂ ਸਾਹਿਬਜ਼ਾਦਾ ਜੁਝਾਰ ਸਿੰਘ, ਸ਼ਾਹਿਬਜ਼ਾਦਾ ਜ਼ੋਰਾਵਰ ਸਿੰਘ ਅਤੇ ਸਾਹਿਬਜ਼ਾਦਾ ਫ਼ਤਿਹ ਸਿੰਘ ਨੇ ਜਨਮ ਲਿਆ। ਆਪ ਜੀ ਆਨੰਦਪੁਰ ਸਾਹਿਬ ਵਿਖੇ 13 ਅੱਸੂ ਸੰਮਤ 1757 (13 ਅਗਸਤ 1700 ਈ.) ਨੂੰ ਪਰਲੋਕ ਸੁਧਾਰ ਗਏ।

*ਮਾਤਾ ਸੁੰਦਰੀ ਜੀ ਲਾਹੌਰ ਨਿਵਾਸੀ ਰਾਮ ਸਰਨ ਜੀ ਦੀ ਸਪੁੱਤਰੀ ਸਨ। ਆਪ ਦਾ ਆਨੰਦ ਕਾਰਜ ਗੁਰੂ ਗੋਬਿੰਦ ਸਿੰਘ ਜੀ ਨਾਲ 7 ਵੈਸਾਖ ਸੰਮਤ 1741 (4 ਅਪ੍ਰੈਲ 1684 ਈ.) ਨੂੰ ਹੋਇਆ। ਆਪ ਜੀ ਦੀ ਕੁੱਖ ਤੋਂ ਸਾਹਿਬਜ਼ਾਦਾ ਅਜੀਤ ਸਿੰਘ ਜੀ ਨੇ ਜਨਮ ਲਿਆ। ਆਪ ਜੀ ਨੇ ਹੀ ਗੁਰੂ ਗੋਬਿੰਦ ਸਿੰਘ ਜੀ ਤੋਂ ਉਪਰੰਤ ਭਾਈ ਮਨੀ ਸਿੰਘ ਜੀ ਨੂੰ ਹਰਿਮੰਦਰ ਸਾਹਿਬ, ਅੰਮ੍ਰਿਤਸਰ ਦਾ ਗ੍ਰੰਥੀ ਥਾਪਿਆ ਸੀ। ਗੁਰੂ ਸਾਹਿਬ ਜੀ ਪਿੱਛੋਂ ਆਪ ਨੇ ਖਾਲਸਾ ਜੀ ਦੀ ਰਹਿਬਰੀ ਕੀਤੀ। ਆਪ ਜੀ ਦਾ ਦੇਹਾਂਤ ਸੰਮਤ 1804 (1747 ਈ.) ਵਿਚ ਦਿੱਲੀ ਵਿਖੇ ਹੋਇਆ।

*ਸਾਹਿਬਜ਼ਾਦਾ ਜਝਾਰ ਸਿੰਘ ਦਾ ਜਨਮ ਸੰਮਤ 1747 (1690 ਈ.) ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਮਹਿਲ ਮਾਤਾ ਜੀਤੋ ਜੀ ਦੇ ਉਦਰ ਤੋਂ ਹੋਇਆ। ਆਪ ਨੇ ਪੋਹ ਸੰਮਤ 1762 ਬਿਕਰਮੀ (ਦਸੰਬਰ 1705) ਨੂੰ ਚਮਕੌਰ ਸਾਹਿਬ ਦੇ ਲੜਾਈ ਦੇ ਮੈਦਾਨ ਵਿਚ ਸ਼ਹੀਦੀ ਪਾਈ। ਭੱਟ ਵਹੀਆਂ ਵਿਚ ਸਾਹਿਬਜ਼ਾਦਾ ਜੁਝਾਰ ਸਿੰਘ ਦੇ ਨਾਲ ਸ਼ਹੀਦ ਹੋਏ ਸਾਥੀਆਂ ਅਤੇ ਲੜਾਈ ਦੇ ਸੰਮਤ ਦਾ ਵੇਰਵਾ ਦਿੱਤਾ ਗਿਆ ਹੈ :

"ਅਨਕ ਸਿੰਘ ਅਜਾਇਬ ਸਿੰਘ ਬੇਟੇ ਮਨੀ ਸਿੰਘ ਕੇ ਪੋਹ ਦਿਨ ਆਠ ਸਾਲ ਸਤਰਾਂ ਸੈ ਬਾਸਠ ਚਮਕੌਰ ਕੇ ਮਲਹਾਨ ਪਰਗਨਾਂ ਰੋਪੜ ਗੁਰੂ ਕੇ ਬੇਟੇ ਜੁਝਾਰ ਸਿੰਘ ਗੈਲ ਸਾਮੇ ਮਾਥੇ ਰਨ ਮੇਂ ਜੂਝ ਕਰ ਮਰੇ। ਗੈਲ ਕ੍ਰਿਪਾ ਸਿੰਘ ਸਨਮੁਖ ਸਿੰਘ ਬੇਟੇ ਅਰੂ ਕੇ ਭਾਰਦਵਾਜੀ ਗੋਤਰੇ ਮੁਝਾਲ ਦੱਤ ਬ੍ਰਾਹਮਣ ਮਾਰੇ ਗਏ (ਵਹੀ ਬਿਜਲਉਤੋਂ ਕੀ ਖਾਤਾ ਜਲਹਾਨੋ ਕਾ)। ਕੁਝ ਹੋਰ ਸ਼ਹੀਦ ਸਿੰਘਾਂ ਦਾ ਵੇਰਵਾ ਇਸ ਪ੍ਰਕਾਰ ਹੈ :

ਦਾਨ ਸਿੰਘ ਮਾਈ ਦਾਸ ਕਾ ਪੋਹ ਦਿਨ ਆਠ ਸਾਲ ਸਤ੍ਰਾਂ ਸੈ ਬਾਸਠ ਚਮਕੌਰ ਕੇ ਮਲਹਾਨ ਤੁਰਕੋਂ ਗੈਲ ਲਰ ਕਰ ਆਧ ਘੜੀ ਦਿਨ ਪਰੇ ਜੂਝ ਕਰ ਮਰਾ। ਗੈਲੋ ਮਕੰਦ ਸਿੰਘ ਬੇਟਾ ਸੱਤੀ ਦਾਸ ਕਾ ਪੋਤਾ ਕਬੂਲਾ ਕਾ ਪੜਪੋਤਾ ਦਵਾਰਕਾ ਦਾਸ ਕਾ ਬੰਸ ਗੋਤਮ ਜੀ ਕਾ ਭਾਰਗਵ ਗੋਤਰਾ ਛਿੱਬਰ ਬ੍ਰਾਹਮਣ ਮਾਰਾ (ਭੱਟ ਵਹੀ ਤਲਉਡਾ ਪਰਗਨਾ ਜੀਂਦ ਖਾਤਾ ਜਲਹਾਨੋ ਕਾ)।

*ਸਾਹਿਬਜ਼ਾਦਾ ਜ਼ੋਰਾਵਰ ਸਿੰਘ ਜੀ ਮੱਘਰ ਸੁਦੀ 3 ਸੰਮਤ 1753 (16 ਨਵੰਬਰ 1696 ਈ:) ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਮਹਿਲ ਮਾਤਾ ਜੀਤੋ ਜੀ ਦੇ ਉਦਰ ਤੋਂ ਆਨੰਦਪੁਰ ਸਾਹਿਬ ਵਿਖੇ ਪੈਦਾ ਹੋਏ। ਆਪ ਜੀ ਨੂੰ 13 ਪੋਹ ਸੰਮਤ 1762 (12

ਦਸੰਬਰ 1705) ਨੂੰ ਵਜ਼ੀਰ ਖ਼ਾਂ ਸੂਬਾ ਸਰਹਿੰਦ ਦੇ ਹੁਕਮ ਨਾਲ ਸ਼ਹੀਦ ਕਰ ਦਿੱਤਾ ਗਿਆ। ਆਪ ਜੀ ਦੀ ਸ਼ਹਾਦਤ ਸੰਬੰਧੀ ਵਿਦਵਾਨਾਂ ਦੀ ਭਿੰਨ ਭਿੰਨ ਰਾਏ ਹੈ। ਕਈਆਂ ਨੇ ਆਪ ਜੀ ਨੂੰ ਸਾਹਿਬਜ਼ਾਦਾ ਫ਼ਤਿਹ ਸਿੰਘ ਨਾਲ ਦੀਵਾਰ ਵਿਚ ਚਿਣਵਾਏ ਜਾਣਾ ਲਿਖਿਆ ਹੈ। ਆਪ ਜੀ ਦੇ ਸਸਕਾਰ ਸੰਬੰਧੀ ਇਹ ਵੀ ਕਿਹਾ ਗਿਆ ਹੈ ਕਿ ਬਾਬਾ ਫੂਲ ਦੇ ਸਪੁੱਤਰ ਭਾਈ ਤਿਲੋਕਾ ਅਤੇ ਭਾਈ ਰਾਮਾ ਜੀ ਨੇ ਕੀਤਾ[1]। ਆਪ ਜੀ ਦੇ ਸ਼ਹੀਦੀ ਸਥਾਨ ਨੂੰ ਫ਼ਤਿਹਗੜ੍ਹ ਸਾਹਿਬ ਦੇ ਨਾਲ ਯਾਦ ਕੀਤਾ ਜਾਂਦਾ ਹੈ।

*ਸਾਹਿਬਜ਼ਾਦਾ ਫ਼ਤਿਹ ਸਿੰਘ ਜੀ ਦਾ ਜਨਮ ਗੁਰੂ ਗੋਬਿੰਦ ਸਿੰਘ ਜੀ ਦੇ ਮਹਿਲ ਮਾਤਾ ਜੀਤੋ ਜੀ ਦੇ ਉਦਰ ਤੋਂ ਆਨੰਦਪੁਰ ਸਾਹਿਬ ਵਿਖੇ ਫੱਗਣ ਸੁਦੀ 7 ਸੰਮਤ 1755 (25 ਫਰਵਰੀ 1698 ਈ.) ਨੂੰ ਹੋਇਆ। 13 ਪੋਹ ਸੰਮਤ 1762 (12 ਦਸੰਬਰ 1705 ਈ.) ਨੂੰ ਵਜ਼ੀਰ ਖ਼ਾਂ ਦੇ ਹੁਕਮ ਨਾਲ ਸਰਹਿੰਦ ਵਿਖੇ ਆਪ ਜੀ ਨੇ ਸਾਹਿਬਜ਼ਾਦਾ ਜ਼ੋਰਾਵਰ ਸਿੰਘ ਦੇ ਨਾਲ ਸ਼ਹੀਦੀ ਪਾਈ। ਆਪ ਦਾ ਸਸਕਾਰ ਬਾਬਾ ਫੂਲ ਦੇ ਸਪੁੱਤਰ ਭਾਈ ਤਿਲੋਕਾ ਅਤੇ ਭਾਈ ਰਾਮਾ ਜੀ ਨੇ ਕੀਤਾ ਲਿਖਿਆ ਮਿਲਦਾ ਹੈ[2]। ਕਈਆਂ ਦਾ ਵਿਚਾਰ ਹੈ ਕਿ ਆਪ ਦੀਵਾਰ ਵਿਚ ਚਿਣੇ ਗਏ।

## ਸਾਖੀ ਤਰਵੰਜਵੀਂ :

*ਸਾਹਿਬਜ਼ਾਦਾ ਅਜੀਤ ਸਿੰਘ ਜੀ ਗੁਰ ਗੋਬਿੰਦ ਸਿੰਘ ਜੀ ਦੇ ਟਿੱਕਾ ਸਾਹਿਬ ਸਨ। ਆਪ ਦਾ ਜਨਮ ਮਾਤਾ ਸੁੰਦਰੀ ਜੀ ਦੇ ਉਦਰ ਤੋਂ 23 ਮਾਘ ਸੰਮਤ 1743 (21 ਜਨਵਰੀ 1687 ਈ.) ਵਿਚ ਹੋਇਆ। ਆਪ ਜੀ ਚਮਕੌਰ ਸਾਹਿਬ ਦੇ ਜੁੱਧ ਵਿਚ ਪੋਹ ਦੇ ਮਹੀਨੇ ਸੰਮਤ 1762 (ਦਸੰਬਰ 1705 ਈ.) ਨੂੰ ਸ਼ਹੀਦੀ ਪਾ ਗਏ।

## ਸਾਖੀ ਅਠਵੰਜਵੀਂ :

*ਗ਼ਨੀ ਖ਼ਾਂ ਤੇ ਨਬੀ ਖ਼ਾਂ ਮਾਛੀਵਾੜੇ ਦੇ ਰਹਿਣ ਵਾਲੇ ਦੋ ਪਠਾਣ ਭਰਾ ਸਨ। ਇਨ੍ਹਾਂ ਵਿਚੋਂ ਗ਼ਨੀ ਖ਼ਾਂ ਵੱਡਾ ਸੀ। ਕੁਝ ਸਮੇਂ ਲਈ ਇਹ ਦੋਵੇਂ ਭਰਾ ਗੁਰੂ ਗੋਬਿੰਦ ਸਿੰਘ ਜੀ ਦੀ ਸੇਵਾ ਵਿਚ ਰਹੇ ਸਨ। ਗੁਰੂ ਸਾਹਿਬ ਦੇ ਚਮਕੌਰ ਤੋਂ ਮਾਛੀਵਾੜੇ ਆਉਣ ਉਪਰੰਤ ਇਹ ਦੋਵੇਂ ਆਪ ਜੀ ਨੂੰ ਮਿਲੇ ਅਤੇ ਭੀੜ ਦੇ ਸਮੇਂ ਗੁਰੂ ਸਾਹਿਬ ਦਾ ਪਲੰਘ ਚੁੱਕ ਕੇ ਪਿੰਡ ਹੇਹਰ ਤੱਕ ਲਿਆਏ। ਆਪਣੇ ਜੀਵਨ ਨੂੰ ਖਤਰੇ ਵਿਚ ਪਾਉਂਦੇ ਹੋਇਆਂ ਉਨ੍ਹਾਂ ਨੇ ਗੁਰੂ ਸਾਹਿਬ ਨੂੰ ਨੀਲਾ ਲਬਾਸ ਪਹਿਨਾ ਰੱਖਿਆ ਸੀ ਤੇ ਸਮੂਹ ਪੁੱਛ ਗਿੱਛ ਕਰਨ ਵਾਲੇ ਸਰਕਾਰੀ ਵਿਅਕਤੀਆਂ ਨੂੰ ਦਸਿਆ ਕਿ ਉਹ 'ਉਚ ਪੀਰ' ਜਾਂ ਦੂਜੇ ਅਰਥਾਂ ਵਿਚ ਉੱਚੇ ਦਰਜੇ ਦੇ ਪੀਰ ਨੂੰ ਲਿਜਾ ਰਹੇ ਸਨ। ਉੱਚ ਮੁਲਤਾਨ ਦੇ ਨੇੜੇ ਇਕ ਪਵਿੱਤਰ ਮੁਸਲਮਾਨੀ ਅਸਥਾਨ ਵੀ ਹੈ। ਰਸਤੇ ਵਿਚ ਉਨ੍ਹਾਂ ਨੂੰ ਇਕ ਛੋਟੇ ਫ਼ੌਜੀ ਦਸਤੇ ਨੇ ਰੋਕ ਲਿਆ ਅਤੇ ਪੀਰ ਸੰਬੰਧੀ ਘੋਖ ਕੀਤੀ ਗਈ। ਕਾਜ਼ੀ ਮੀਰ ਮੁਹੰਮਦ ਜੋ ਕਦੇ ਗੁਰੂ ਸਾਹਿਬ ਦਾ ਟਿਊਟਰ ਵੀ ਰਿਹਾ ਸੀ ਨੂੰ ਬੁਲਾਇਆ ਗਿਆ

---

[1]ਕਾਨ੍ਹ ਸਿੰਘ, ਮਹਾਨ ਕੋਸ਼', ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1974, ਪੰਨਾ 537।

[2]ਉਹੀ, ਪੰਨਾ 808

ਜਿਸ ਨੇ ਗੁਰੂ ਸਾਹਿਬ ਦੇ ਹਿਤ ਵਿਚ ਆਪਣੇ ਬਿਆਨ ਦਿੱਤੇ ਅਤੇ ਸਥਿਤੀ ਉੱਤੇ ਕਾਬੂ ਪਾ ਲਿਆ ਗਿਆ। ਗੁਰੂ ਸਾਹਿਬ ਦੇ ਇਨ੍ਹਾਂ ਮੁਸਲਮਾਨ ਮਿੱਤਰਾਂ ਦੇ ਪਰਿਵਾਰਾਂ ਕੋਲ ਅਜੇ ਵੀ ਉਨ੍ਹਾਂ ਪ੍ਰਤੀ ਪਰਸੰਨਤਾ ਦੇ ਪੱਤਰ ਦੱਸੇ ਜਾਂਦੇ ਹਨ ਜੋ ਇਹ ਪਰਿਵਾਰ ਬੜੇ ਸਤਿਕਾਰ ਸਹਿਤ ਆਪਣੇ ਮਹਿਮਾਨਾਂ ਨੂੰ ਵਖਾਉਂਦੇ ਹਨ।

ਤੇਜਾ ਸਿੰਘ, ਗੰਡਾ ਸਿੰਘ, **ਏ ਸ਼ਾਰਟ ਹਿਸਟਰੀ ਆਫ਼ ਦਾ ਸਿੱਖਸ**, ਓਰੀਐਂਟ ਲੌਂਗਮੈਨਜ਼ ਲਿਮਟਿਡ, ਜਿਲਦ ਪਹਿਲੀ, ਬੰਬਈ-ਕਲਕੱਤਾ-ਮਦਰਾਸ, 1950, ਪੰਨਾ 74

*ਪੀਲੂ ਇਕ ਫਲ ਦਾ ਨਾਮ ਹੈ ਜੋ ਬਿਛਾਂ ਨਾਲ ਲੱਗਦਾ ਹੈ।

## ਸਾਖੀ ਉਣਾਹਠਵੀਂ :

*ਭਾਈ ਦਇਆ ਸਿੰਘ ਅਤੇ ਧਰਮ ਸਿੰਘ ਗੁਰੂ ਗੋਬਿੰਦ ਸਿੰਘ ਜੀ ਨੂੰ ਬਗਹੌੜ ਦੇ ਸਥਾਨ 'ਤੇ ਮਿਲੇ ਜਦੋਂ ਉਹ ਗੁਰੂ ਸਾਹਿਬ ਦੀ ਚਿੱਠੀ (ਜ਼ਫਰਨਾਮਾ) ਔਰੰਗਜ਼ੇਬ ਬਾਦਸ਼ਾਹ ਨੂੰ ਦੇ ਕੇ ਆਏ ਸਨ। ਉਨ੍ਹਾਂ ਨੇ ਸ਼ਾਹੀ ਫਰਮਾਨ ਲਿਆਂਦਾ ਸੀ ਕਿ ਬਾਦਸ਼ਾਹ ਗੁਰੂ ਸਾਹਿਬ ਨੂੰ ਮਿਲਣ ਦਾ ਇਛੁੱਕ ਸੀ। ਥੋੜੀ ਦੇਰ ਉਪਰੰਤ ਗੁਰੂ ਸਾਹਿਬ ਨੇ ਔਰੰਗਜ਼ੇਬ ਦੀ ਮੌਤ ਦੀ ਖ਼ਬਰ ਸੁਣੀ ਜੋ 20 ਫਰਵਰੀ 1707 ਨੂੰ ਅੰਤਿਮ ਚਲਾਣਾ ਕਰ ਗਿਆ।

## ਸਾਖੀ ਸੱਠਵੀਂ :

ਬਹਾਦਰ ਸ਼ਾਹ (ਰਾਜਕੁਮਾਰ ਮੁਅਜ਼ਮ) ਮੁਗ਼ਲ ਬਾਦਸ਼ਾਹ ਔਰੰਗਜ਼ੇਬ ਦਾ ਦੂਜਾ ਪੁੱਤਰ ਸੀ। ਉਹ ਸੰਨ 1707 ਈਸਵੀ ਵਿਚ ਦਿੱਲੀ ਦੇ ਤਖ਼ਤ ਉਤੇ ਬੈਠਾ। ਗੁਰੂ ਗੋਬਿੰਦ ਸਿੰਘ ਨੇ ਤਖ਼ਤ ਨਸ਼ੀਨੀ ਦੀ ਲੜਾਈ ਵਿਚ ਉਸ ਦੀ ਸਹਾਇਤਾ ਕੀਤੀ ਕਿਉਂ ਜੋ ਉਹ ਤਖ਼ਤ ਦਾ ਜਾਇਜ਼ ਵਾਰਸ ਸੀ। ਬਹਾਦਰ ਸ਼ਾਹ ਨੇ ਜਾਜਉ ਦੀ ਲੜਾਈ ਵਿਚ ਗੁਰੂ ਸਾਹਿਬ ਦੀ ਦਿੱਤੀ ਹੋਈ ਸਹਾਇਤਾ ਨੂੰ ਸਵੀਕਾਰ ਕੀਤਾ ਅਤੇ ਆਗਰੇ ਵਿਖੇ 23 ਜੁਲਾਈ ਸੰਨ 1707 ਈਸਵੀ ਨੂੰ ਖਿਲਤ ਨਾਲ ਨਿਵਾਜਿਆ। ਗੁਰੂ ਸਾਹਿਬ ਬਹਾਦਰ ਸ਼ਾਹ ਦੇ ਨਾਲ ਦੱਖਣ ਗਏ ਅਤੇ ਇਸ ਤੋਂ ਪਹਿਲਾਂ ਕਿ ਬਾਦਸ਼ਾਹ ਨਾਲ ਕੋਈ ਸਫ਼ਲਤਾ ਭਰਿਆ ਫੈਸਲਾ ਸਿਰੇ ਚੜ੍ਹਦਾ, ਨੰਦੇੜ ਦੇ ਸਥਾਨ ਉੱਤੇ ਗੁਰੂ ਸਾਹਿਬ ਨੂੰ ਸਰਹਿੰਦ ਦੇ ਨਵਾਬ ਦੇ ਇਕ ਏਜੈਂਟ ਨੇ ਛੁਰਾ ਮਾਰ ਕੇ ਜਖ਼ਮੀ ਕਰ ਦਿੱਤਾ। ਆਪ ਜੀ 7 ਅਕਤੂਬਰ 1708 ਈਸਵੀ ਨੂੰ ਜੋਤੀ ਜੋਤਿ ਸਮਾ ਗਏ। ਬਹਾਦਰ ਸ਼ਾਹ ਦੀ ਮੌਤ ਲਾਹੌਰ ਵਿਖੇ 18 ਫਰਵਰੀ 1712 ਈਸਵੀ ਨੂੰ ਹੋਈ।

## ਸਾਖੀ ਇਕਾਹਠਵੀਂ :

*ਸਢੌਰਾ ਅੰਬਾਲੇ ਦੇ ਜ਼ਿਲੇ ਦੀ ਤਹਿਸੀਲ ਨਰਾਇਣਗੜ੍ਹ ਦਾ ਇਕ ਪ੍ਰਸਿੱਧ ਪਿੰਡ ਸੀ ਜਿਸ ਦੀ ਗਿਣਤੀ ਕਿਸੇ ਸਮੇਂ ਸਰਹਿੰਦ ਦੇ ਅਠਾਈ ਪਰਗਨਿਆਂ ਵਿਚੋਂ ਇਕ ਪਰਗਨੇ ਦੇ ਨਗਰ ਵਜੋਂ ਹੁੰਦੀ ਸੀ। ਗੁਰੂ ਗੋਬਿੰਦ ਸਿੰਘ ਜੀ ਦਾ ਸ਼ਰਧਾਲੂ ਪੀਰ ਬੁਧੂ ਸ਼ਾਹ ਇਸੇ ਨਗਰ ਦਾ ਵਾਸੀ ਸੀ। ਉਸ ਨੇ ਆਪਣੇ ਪੁੱਤਰਾਂ ਨਾਲ ਭੰਗਾਣੀ ਦੇ ਯੁੱਧ ਵਿਚ ਕਲਗੀਧਰ ਸਤਿਗੁਰਾਂ ਦੀ ਸਹਾਇਤਾ ਕੀਤੀ ਸੀ ਜਿਸ ਦੇ ਫਲਸਰੂਪ ਗੁਰੂ ਸਾਹਿਬ ਦੇ ਵਿਰੋਧੀਆਂ ਨੇ ਉਸ ਨੂੰ ਹਾਨੀ ਪਹੁੰਚਾਈ ਸੀ। ਬੰਦਾ ਸਿੰਘ ਬਹਾਦਰ ਨੇ ਪੰਜਾਬ ਉੱਤੇ ਚੜ੍ਹਾਈ ਸਮੇਂ ਇਸ ਨਗਰ ਦੇ ਜ਼ਾਲਮਾਂ ਨੂੰ ਸਖਤ ਸਜ਼ਾਵਾਂ ਦਿੱਤੀਆਂ ਅਤੇ ਨਗਰ ਨੂੰ ਲੁਟਿਆ।

**ਸਾਖੀ ਬਾਹਠਵੀਂ :**

*ਭਾਈ ਨੰਦ ਲਾਲ ਜੀ ਗੋਯਾ ਗੁਰੂ ਗੋਬਿੰਦ ਸਿੰਘ ਜੀ ਦੇ ਸ਼ਰਧਾਲੂ ਸਨ। ਆਪ ਦਾ ਜਨਮ ਮੁਲਤਾਨ ਵਿਖੇ 1633 ਈ. ਵਿਚ ਹੋਇਆ। ਉਹ 1682 ਈ. ਵਿਚ ਗੁਰੂ ਗੋਬਿੰਦ ਸਿੰਘ ਦੇ ਸਿੱਖ ਬਣੇ। ਰਾਜਕੁਮਾਰ ਮੁਅਜ਼ਮ ਦੇ ਕੁਝ ਸਮੇਂ ਲਈ ਮੀਰ ਮੁਨਸ਼ੀ ਰਹਿਣ ਉਪਰੰਤ ਆਪ ਅਨੰਦਪੁਰ ਸਾਹਿਬ ਵਿਖੇ ਆ ਗਏ ਤੇ ਆਪਣੇ ਆਪ ਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਮਿਸ਼ਨ ਨਵਿਤ ਕਰ ਦਿੱਤਾ। ਆਪ ਜੀ ਦੀ ਗਿਣਤੀ ਉੱਚ ਕੋਟੀ ਦੇ ਵਿਦਵਾਨਾਂ ਵਿਚ ਹੁੰਦੀ ਸੀ। ਆਪ ਜੀ ਨੂੰ ਅਰਬੀ ਅਤੇ ਫ਼ਾਰਸੀ ਵਿਚ ਮੁਹਾਰਤ ਹਾਸਲ ਸੀ ਅਤੇ ਉਹ ਗੁਰੂ ਸਾਹਿਬ ਦੇ ਸਾਹਿਤ ਦਰਬਾਰ ਦੇ ਇਕ ਰਤਨ ਸਨ। ਆਪ ਜੀ ਦੇ ਲੰਗਰ ਦੀ ਸੇਵਾ ਵੀ ਗੁਰੂ ਸਾਹਿਬ ਨੇ ਬਹੁਤ ਸਲਾਹੀ ਸੀ। ਆਪ ਜੀ ਦੀਆਂ ਕ੍ਰਿਤਾਂ ਵਿਚੋਂ ਨਿਮਨ ਲਿਖਤ ਵਿਸ਼ੇਸ਼ ਪ੍ਰਸਿੱਧ ਹਨ :

ਦੀਵਾਨ ਗੋਯਾ, ਜ਼ਿੰਦਗੀ ਨਾਮਾ, ਇਨਸ਼ਾ ਦਸਤੂਰ, ਤੋਸੀਫੋ ਸਨਾ ਆਦਿ।

ਆਪ ਮੁਲਤਾਨ ਵਿਖੇ 1705 ਈ. ਵਿਚ ਅਕਾਲ ਚਲਾਣਾ ਕਰ ਗਏ।

**ਸਾਖੀ ਚੌਂਹਠਵੀਂ :**

*ਇਨ੍ਹਾਂ ਪੰਗਤੀਆਂ ਵਿਚ ਵੱਡਾ ਕਾਲ ਪੈਣ, ਰਾਜਿਆਂ ਦੇ ਨਾਸ ਹੋਣ ਅਤੇ ਅੰਗਰੇਜ਼ਾਂ ਦੇ ਭੁੱਲ ਭੁਲਈਆਂ ਵਿਚ ਪੇਣ (ਭੂਲੇ ਫਰੰਗੀ ਦੂਰ) ਦਾ ਉਲੇੱਖ ਮਿਲਦਾ ਹੈ। ਇਨ੍ਹਾਂ ਪੰਗਤੀਆਂ ਦੇ ਸਰਵੇਖਣ ਤੋਂ ਅੰਗਰੇਜ਼ੀ ਰਾਜ ਸੰਬੰਧੀ ਲੇਖਕ ਦੀ ਭਾਵਨਾ ਦਾ ਪ੍ਰਗਟਾ ਹੁੰਦਾ ਹੈ ਜੋ ਗੁਰੂ ਸਾਹਿਬ ਦੇ ਮੁੱਖ ਤੋਂ ਅੰਗਮੀ ਬਾਣੀ ਦੇ ਰੂਪ ਵਿਚ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕੀਤੀ ਗਈ ਹੈ।

**ਸਾਖੀ ਪੈਂਹਠਵੀਂ :**

*ਅਜਿਹਾ ਪ੍ਰਗਟਾਵਾ ਖਾਲਸਾ ਦੀਆਂ ਤੁਰਕਾਂ ਨਾਲ ਲੜਾਈਆਂ ਸਦਕਾ ਲੇਖਕ ਦੀ ਕਲਮ ਤੋਂ ਹੋਇਆ ਅਨੁਭਵ ਹੁੰਦਾ ਹੈ। ਸਿੱਖ ਗੁਰੂ ਸਾਹਿਬਾਨ ਕਿਸੇ ਵੀ ਧਰਮ ਦੇ ਵਿਰੋਧੀ ਨਹੀਂ ਸਨ।

*ਪਰ ਨਾਰੀ ਰਮਤਾ ਜੁਈ ਪੜੈ ਪਾਰਸੀ ਜੀਵ।
ਨਾ ਮੈ ਤਾਕਾ ਨਾਹਿ ਮਮ ਸਿਖ ਨ ਜਲ ਤਿਸ ਪੀਵ।

ਇਨ੍ਹਾਂ ਪੰਗਤੀਆਂ ਵਿਚ ਪਰ ਨਾਰੀ ਅਤੇ ਫ਼ਾਰਸੀ ਪੜ੍ਹਨ ਦੀ ਮਨਾਹੀ ਉੱਤੇ ਜ਼ੋਰ ਦਿੱਤਾ ਗਿਆ ਹੈ। ਇਤਿਹਾਸ ਗਵਾਹੀ ਭਰਦਾ ਹੈ ਕਿ ਸਿੱਖ ਗੁਰੂ ਸਾਹਿਬਾਨ ਨੇ ਆਪ ਫ਼ਾਰਸੀ ਦੀ ਵਰਤੋਂ ਕੀਤੀ ਹੈ। ਗੁਰੂ ਗ੍ਰੰਥ ਸਾਹਿਬ ਵਿਚ ਵੀ ਬਾਣੀ ਫ਼ਾਰਸੀ ਭਾਖਾ ਵਿਚ ਮੌਜੂਦ ਹੈ। ਗੁਰੂ ਗੋਬਿੰਦ ਸਿੰਘ ਜੀ ਖ਼ੁਦ ਫ਼ਾਰਸੀ ਦੇ ਚੰਗੇ ਵਿਦਵਾਨ ਸਨ। 'ਜ਼ਫਰਨਾਮਾ' ਜਾਂ 'ਜਿੱਤ ਦਾ ਖਤ' ਜੋ ਆਪ ਨੇ ਔਰੰਗਜ਼ੇਬ ਬਾਦਸ਼ਾਹ ਨੂੰ ਦੱਖਣ ਵਿਚ ਭੇਜਿਆ ਸੀ ਉਹ ਫ਼ਾਰਸੀ ਵਿਚ ਹੀ ਸੀ।

*ਉਪਰੋਕਤ ਪੰਗਤੀਆਂ ਵਿਚ ਸਿੱਖ ਧਰਮ ਵਿਚ ਸ਼ਰਾਧ ਕਰਨ ਦੀ ਮਨਾਹੀ ਉਤੇ ਜ਼ੋਰ ਦਿੱਤਾ ਹੈ। ਪੂਜਾ ਆਦਿ ਦਾ ਧਨ ਖਾਣਾ ਵੀ ਵਰਜਿਤ ਕੀਤਾ ਗਿਆ ਹੈ। ਗ੍ਰਹਿ ਭਾਵ ਸੂਰਜ, ਚੰਦ੍ਰਮਾ, ਮੰਗਲ, ਸਨਿਚਰ ਆਦਿ ਨੂੰ ਮੰਨਣ ਦੀ ਵੀ ਮਨਾਹੀ ਕੀਤੀ ਗਈ ਹੈ।

**ਸਾਖੀ ਛਿਹਾਠਵੀਂ :**

*ਸੈਨਾਪਤਿ ਗੁਰੂ ਗੋਬਿੰਦ ਸਿੰਘ ਜੀ ਦੇ ਕਵੀਆਂ ਵਿਚੋਂ ਇਕ ਸੀ। ਇਸ ਦਾ ਅਸਲ ਨਾਉਂ ਚੰਦਰ ਸੈਨ ਸੀ। ਇਸ ਦੇ ਵੱਡੇ ਵਡੇਰੇ ਲਾਹੌਰ ਨਿਵਾਸੀ ਸਨ। ਇਸ ਦੇ ਪਿਤਾ ਦਾ ਨਾਮ ਬਾਲ ਚੰਦ ਸੀ। ਇਸ ਨੂੰ ਵਿਦਿਆ ਪ੍ਰਦਾਨ ਕਰਨ ਵਾਲਾ ਦੇਵੀ ਦਾਸ ਸੀ ਜਿਸ ਨੇ ਇਸ ਨੂੰ ਵਿਦਿਆ ਦੇ ਗਹਿਣੇ ਨਾਲ ਮੜ੍ਹ ਕੇ ਆਨੰਦਪੁਰ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਕੋਲ ਭੇਜਿਆ ਸੀ। ਇਹ ਆਪਣੀ ਵਿਦਵਤਾ ਕਾਰਨ ਗੁਰੂ ਸਾਹਿਬ ਦੇ ਕਾਵਿ ਦਰਬਾਰ ਦਾ ਸ਼ਿੰਗਾਰ ਗਿਣਿਆ ਗਿਆ। ਇਹ 'ਸ੍ਰੀ ਗੁਰ-ਸੋਭਾ' ਅਤੇ ਕਈ ਹੋਰ ਰਚਨਾਵਾਂ ਦਾ ਕਰਤਾ ਹੈ।

*ਊਦੇ ਰਾਇ ਗੁਰੂ ਗੋਬਿੰਦ ਸਿੰਘ ਦਾ ਦਰਬਾਰੀ ਕਵੀ ਸੀ ਅਤੇ ਇਸ ਦਾ ਵਰਣਨ ਕਈ ਥਾਵਾਂ ਤੇ ਆਉਂਦਾ ਹੈ। ਅਸਲ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਸਮਕਾਲੀ ਲੇਖਕ ਊਦੇ ਰਾਇ ਇਕ ਤੋਂ ਵਧੀਕ ਮਿਲਦੇ ਹਨ। ਇਸ ਸਾਖੀ ਵਿਚ ਜਿਸ ਊਦੇ ਰਾਇ ਦਾ ਉੱਲੇਖ ਮਿਲਦਾ ਹੈ ਉਹ ਗੁਰੂ ਸਾਹਿਬ ਦਾ ਦਰਬਾਰੀ ਕਵੀ ਸੀ।

*ਅਲੂ ਸੰਬੰਧੀ ਪ੍ਰਮਾਣਿਕ ਤੌਰ ਤੇ ਨਹੀਂ ਕਿਹਾ ਜਾ ਸਕਦਾ ਕਿ ਉਹ ਗੁਰੂ ਸਾਹਿਬ ਦਾ ਦਰਬਾਰੀ ਕਵੀ ਸੀ। ਹਾਂ ! ਇਹ ਕਹਿਣਾ ਯੋਗ ਹੋਵੇਗਾ ਕਿ ਉਹ ਕੋਈ ਗੁਰੂ ਸਾਹਿਬ ਦਾ ਸ਼ਰਧਾਲੂ ਜ਼ਰੂਰ ਸੀ।

**ਸਾਖੀ ਸਤਾਹਠਵੀਂ :**

*ਸਿੱਖ ਧਰਮ ਵਿਚ ਬੁੱਤ ਪੂਜਾ, ਮੜ੍ਹੀ ਮਸਾਣੀ ਆਦਿ ਨੂੰ ਮੰਨਣ ਦਾ ਖੰਡਨ ਕੀਤਾ ਗਿਆ ਹੈ।

**ਸਾਖੀ ਅਠਾਹਠਵੀਂ :**

*ਭੰਗਾਨੀ ਦਾ ਯੁੱਧ 18 ਸਤੰਬਰ 1688 ਨੂੰ ਗੁਰੂ ਗੋਬਿੰਦ ਸਿੰਘ ਅਤੇ ਪਹਾੜੀ ਰਾਜਿਆਂ ਵਿਚਕਾਰ ਹੋਇਆ ਜਿਸ ਵਿਚ ਰਾਜਾ ਫ਼ਤਿਹ ਸ਼ਾਹ ਗੜ੍ਹਵਾਲੀਆ, ਭੀਮ ਚੰਦ ਬਿਲਾਸਪੁਰੀਆ, ਕ੍ਰਿਪਾਲ ਚੰਦ ਕਾਂਗੜੇ ਵਾਲਾ, ਸਿਦ੍ਰ ਸੈਨ ਮੰਡੀ ਵਾਲਾ, ਗੁਪਾਲ ਚੰਦ ਗੁਲੇਰੀਆ, ਹਰੀ ਚੰਦ ਹਿੰਦੂਰੀਆ, ਕੇਸਰੀ ਚੰਦ ਜਸਵਾਲੀਆ, ਦਇਆ ਸਿੰਘ ਨੂਰਪੁਰੀਆ ਆਦਿ ਸ਼ਾਮਲ ਸਨ। ਸਿਰਮੂਰ ਦਾ ਰਾਜਾ ਮੇਦਨੀ ਪ੍ਰਕਾਸ਼ ਨਿਰਪੱਖ ਰਿਹਾ।

*ਮਾਖੋਵਾਲ ਦੇ ਇਲਾਕੇ ਨੂੰ ਸਿੱਖਾਂ ਨੇ ਆਨੰਦਪੁਰ ਸਾਹਿਬ ਨਾਲ ਰਲਾ ਲਿਆ ਤਾਂ ਇਸ ਨੂੰ ਆਨੰਦਪੁਰ ਦੇ ਨਾਮ ਨਾਲ ਹੀ ਪੁਕਾਰਿਆ ਜਾਣ ਲੱਗਾ। ਕਈਆਂ ਇਤਿਹਾਸਕਾਰਾਂ ਨੇ ਮਾਖੋਵਾਲ ਨੂੰ ਆਨੰਦਪੁਰ ਹੀ ਲਿਖਿਆ ਹੈ।

*ਨਦੌਣ ਦਾ ਯੁੱਧ 20 ਮਾਰਚ 1691 ਈਸਵੀ ਨੂੰ ਹੋਇਆ। ਇਸ ਯੁੱਧ ਵਿਚ ਗੁਰੂ ਗੋਬਿੰਦ ਸਿੰਘ ਪਹਾੜੀ ਰਾਜਿਆਂ ਦੀ ਬੇਨਤੀ ਸਵੀਕਾਰ ਕਰਕੇ ਅਲਫ਼ ਖਾਂ ਦੀਆਂ ਫ਼ੌਜਾਂ ਵਿਰੁੱਧ ਪਹਾੜੀ ਰਾਜਿਆਂ ਵਲੋਂ ਹੋ ਕੇ ਲੜੇ।

*"ਦੀਪ ਸਿੰਘ ਹੋਇ ਅਵਤਰੈ ਕੂੜੇ ਕਰਸੀ ਰਾਸਿ"

ਇਸ ਪੰਗਤੀ ਵਿਚ ਦੀਪ ਸਿੰਘ ਦੇ ਅਵਤਾਰ ਧਾਰਨ ਦੀ ਪਸ਼ੀਨਗੋਈ ਮਿਲਦੀ ਹੈ। ਸਿੱਖ ਧਰਮ ਵਿਚ ਬਾਬਾ ਦੀਪ ਸਿੰਘ ਜੀ ਦੀ ਸ਼ਹੀਦੀ ਅਲੌਕਿਕ ਹੈ। ਬੰਦਾ ਬਹਾਦਰ ਦੇ ਨਾਲ ਹੋ ਕੇ ਆਪ ਨੇ ਮੁਗਲਾਂ ਵਿਰੁੱਧ ਯੁੱਧ ਕੀਤੇ। ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਦੀ ਰੱਖਿਆ

ਹਿੱਤ ਆਪ ਜੀ ਨੇ ਰਾਮਸਰ ਦੇ ਨੇੜੇ ਸੰਮਤ 1817 (1760 ਈ.) ਵਿਚ ਸ਼ਹੀਦੀ ਪਾਈ। ਸੰਭਵ ਹੈ ਕਿ ਲੇਖਕ ਨੇ ਇਸ ਪੰਗਤੀ ਵਿਚ ਇਹੀ ਬਾਬਾ ਦੀਪ ਸਿੰਘ ਵੱਲ ਸੰਕੇਤ ਦਿੱਤਾ ਹੋਵੇ ਪਰੰਤੂ ਇਕ ਗੱਲ ਸਪੱਸ਼ਟ ਹੈ ਕਿ ਦੀਪ ਸਿੰਘ ਵਾਲੀ ਪੰਗਤੀ ਦੀਆਂ ਪਛਾੜੀ ਵਾਲੀਆਂ ਪੰਗਤੀਆਂ ਜਿਨ੍ਹਾਂ ਵਿਚ ਭੰਗਾਣੀ, ਮਾਖੋਵਾਲ ਅਤੇ ਨਦੌਣ ਦੇ ਯੁੱਧਾਂ ਦਾ ਵਰਣਨ ਮਿਲਦਾ ਹੈ ਇਤਿਹਾਸਿਕ ਘਟਨਾ ਚਿਤ੍ਰਣ ਦੇ ਪੱਖ ਤੋਂ ਸਹੀ ਨਹੀਂ।

**ਸਾਖੀ ਉਣੱਤਰਵੀਂ :**

*"ਸ਼ਾਹ ਸਕੰਦਰ ਗੁਰਮ ਕਾ ਆਇਆ ਵਿਚ ਪੰਜਾਬ"

ਇਤਿਹਾਸ ਗਵਾਹੀ ਭਰਦਾ ਹੈ ਕਿ ਸਿਕੰਦਰ ਯੂਨਾਨੀ ਸੀ ਅਤੇ ਯੂਨਾਨ ਵਿਚੋਂ ਆਇਆ ਸੀ।

**ਸਖੀ ਪੰਝੱਤਰਵੀਂ :**

*ਸਿੱਖ ਧਰਮ ਦੇ ਨਿਯਮ ਸੂਤਕ ਆਦਿ ਨੂੰ ਨਹੀਂ ਮੰਨਦੇ।

**ਸਾਖੀ ਅੱਸੀਵੀਂ :**

*ਇਨ੍ਹਾਂ ਪੰਗਤੀਆਂ ਵਿਚ ਗੁਰੂ ਸਾਹਿਬ ਦਾ ਬਸ਼ੰਬਰ ਪ੍ਰਤੀ ਉਪਦੇਸ਼ ਉੱਲੇਖਿਆ ਗਿਆ ਹੈ ਕਿ ਗੁਰੂ ਦੇ ਨਿਮਿਤ ਨਿਤ ਪੰਜ ਕੌਡੀਆਂ ਕੱਢ ਲਿਆ ਕਰੇ। ਗੁਰੂ ਦੇ ਨਿਮਿਤ ਕੁਝ ਕੱਢਣ ਦੇ ਫਲਸਰੂਪ ਉਸ ਕੋਲ ਅਕਾਲ ਪੁਰਖ ਦੀ ਬਖਸ਼ਿਸ਼ ਦੁਆਰਾ ਧਨ ਹੋਵੇਗਾ ਅਤੇ ਸਗਲ ਸੁਖ ਹੋਵੇਗਾ। ਸਿੱਖ ਧਰਮ ਵਿਚ ਪਹਿਲੇ ਪਹਿਲ ਤਾਂ ਗੁਰ ਸਿੱਖ ਜੋ ਗੁਰੂ ਨਿਮਿਤ ਕੱਢ ਸਕਦਾ ਸੀ ਉਹ ਪ੍ਰਵਾਨ ਕੀਤਾ ਜਾਂਦਾ ਸੀ। ਫਿਰ ਦਸਵੰਧ ਕੱਢਣਾ ਉਚਿਤ ਮੰਨਿਆ ਗਿਆ।

*"ਸਿਖ ਕੀਆ ਤਬ ਹਰਿ ਗੁਪਾਲ ਚਰਨ ਪਾਹਿਲੀ ਦੇਇ"

ਇਸ ਪੰਗਤੀ ਵਿਚ ਹਰ ਗੋਪਾਲ ਨੂੰ ਚਰਨ ਪਾਹੁਲ ਰਾਹੀਂ ਸਿੱਖ ਸਜਾਉਣਾ ਲਿਖਿਆ ਹੈ। ਇਹ ਘਟਨਾ ਗੁਰੂ ਸਾਹਿਬ ਦੇ ਖੰਡੇ ਦੀ ਪਾਹੁਲ ਦੇਣ ਤੋਂ ਪਹਿਲਾਂ ਦੀ ਪ੍ਰਤੀਤ ਹੁੰਦੀ ਹੈ ਭਾਵ ਇਹ ਰਾਜਾ ਗੁਰੂ ਸਾਹਿਬ ਨੂੰ 1699 ਈਸਵੀ ਦੀ ਵਿਸਾਖੀ ਤੋਂ ਪਹਿਲਾਂ ਮਿਲਣ ਆਇਆ ਸਿੱਧ ਹੁੰਦਾ ਹੈ।

**ਸਾਖੀ ਪਚਾਸੀਵੀਂ :**

*ਇਸ ਸਾਖੀ ਵਿਚ 'ਭੂਪ ਨਾਮਾ' ਪੜ੍ਹਨ ਉੱਤੇ ਜ਼ੋਰ ਦਿੱਤਾ ਗਿਆ ਹੈ ਤਾਂ ਜੋ ਗੁਰੂ ਨਾਲ ਇਕ ਮਿਕ ਹੋਇਆ ਜਾਵੇ। 'ਭੂਪ ਨਾਮਾ' ਉਨ੍ਹਾਂ ਉਪਦੇਸ਼ਾਂ ਨੂੰ ਕਿਹਾ ਗਿਆ ਹੈ ਜੋ ਗੁਰੂ ਗੋਬਿੰਦ ਸਿੰਘ ਜੀ ਨੇ ਰਾਜਾ ਬਿਸ਼ੰਬਰ ਦਾਸ ਨੂੰ ਦਿੱਤੇ ਸਨ ਪਰੰਤੂ ਇਨ੍ਹਾਂ ਦਾ ਵਰਣਨ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਵਿਚ ਨਹੀਂ ਮਿਲਦਾ।

**ਸਾਖੀ ਛਿਆਸੀਵੀਂ :**

*ਏਹ ਮੁਸਲੀ ਸੇਵਿਆ (ਵੇਸਵਾ) ਹੋਗ।
ਕਰਤਾਰ ਕੀ ਨੇਤ
ਪਰ ਸਿਦਕ ਕਾ ਫਲ ਰਣ ਸਿੰਘ ਕੇਸੋ ਦਾਸ
ਅੰਗੀਕਾਰ ਕਰੈਗਾ

ਉਪਰੋਕਤ ਪੰਗਤੀਆਂ ਵਿਚ ਕਿਸੇ ਔਰਤ ਸੰਬੰਧੀ ਅਗੰਮੀ ਬਾਣੀ ਅੰਕਿਤ ਕੀਤੀ ਗਈ ਹੈ

ਅਤੇ ਰਣ ਸਿੰਘ ਅਤੇ ਕੇਸੋ ਦਾਸ ਨਾਮੀ ਵਿਅਕਤੀਆਂ ਨਾਲ ਉਸ ਦੇ ਸੰਬੰਧ ਦਸੇ ਹਨ। ਇਸ ਪੁਸਤਕ ਦੀ ਲਿਖਣ ਸ਼ੈਲੀ ਇਸ ਪ੍ਰਕਾਰ ਦੀ ਹੈ ਕਿ ਸੰਕੇਤਕ ਲਿਖਣ ਤੋਂ ਪਾਠਕਾਂ ਨੂੰ ਇਸ ਦੇ ਭਾਵ ਕੱਢਣ ਦੀ ਖੁਲ੍ਹ ਮਿਲ ਜਾਂਦੀ ਹੈ[1]।

## ਸਾਖੀ ਉਣਾਨਵੀਂ :

*"ਹਮ ਭੀ ਬਪੁ ਧਾਰੈ ਅਵਰੁ ਕਥੇ ਫਿਰੰਗੀ ਹਾਨ"

ਇਸ ਪੰਗਤੀ ਵਿਚ ਗੁਰੂ ਗੋਬਿੰਦ ਜੀ ਦੀ ਪਸ਼ੀਨਗੋਈ ਦਸੀ ਗਈ ਹੈ ਕਿ ਉਹ ਫਿਰ ਦੂਸਰਾ ਅਵਤਾਰ ਧਾਰਨਗੇ ਅਤੇ ਫਰੰਗੀਆਂ ਦਾ ਨਾਸ ਕਰਨਗੇ। ਸਿੱਖ ਧਰਮ ਵਿਚ ਦਸ ਗੁਰੂ ਹਨ। ਯਾਰਵਾਂ ਗੁਰੂ ਗੁਰੂ ਗ੍ਰੰਥ ਸਾਹਿਬ ਨੂੰ ਸਵੀਕਾਰ ਕੀਤਾ ਜਾਂਦਾ ਹੈ ਅਤੇ ਖਾਲਸੇ ਵਿਚ ਗੁਰਾਂ ਦੀ ਜੋਤਿ ਮੰਨੀ ਜਾਂਦੀ ਹੈ। ਗੁਰੂ ਗੋਬਿੰਦ ਸਿੰਘ ਜੀ ਦਾ ਮੁੜ ਦੇਹਧਾਰੀ ਹੋ ਕੇ ਅਵਤਾਰ ਧਾਰਨਾ ਪ੍ਰਮਾਣਿਕ ਪ੍ਰਤੀਤ ਨਹੀਂ ਹੁੰਦਾ।

## ਸਾਖੀ ਤਿਰਾਨਵੀਂ :

*"ਜਹਾ ਤਮਾਕੂ ਹੋਤ ਹੈ ਸੋ ਖੇਤੀ ਹੈ ਨਪਾਕ"

ਉਪਰੋਕਤ ਤੁਕ ਵਿਚ ਤਮਾਕੂ ਨੂੰ ਨਾਪਾਕ ਚੀਜ਼ ਕਰਾਰ ਦਿੱਤਾ ਗਿਆ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਦੀ ਰਹਿਤ ਵਿਚ ਤਮਾਕੂ ਪੀਣ ਤੋਂ ਖਾਲਸੇ ਨੂੰ ਵਰਜਿਤ ਕੀਤਾ ਹੈ। ਤਮਾਕੂ ਦੀ ਵਰਤੋਂ ਖਾਲਸੇ ਲਈ ਬੱਜਰ ਕੁਰਹਿਤਾਂ ਵਿਚੋਂ ਹੈ।

ਹੁੱਕਾ ਨਾ ਪੀਵੈ ਸੀਸ ਦਾੜ੍ਹੀ ਨ ਮੁੰਡਾਵੈ।
ਸੋ ਤੋ ਵਾਹਿਗੁਰੂ ਵਾਹਿਗੁਰੂ ਗੁਰੂ ਜੀ ਕਾ ਖਾਲਸਾ।

(ਸ੍ਰੀ ਗੁਰ ਸੋਭਾ, ਪੰਨਾ 24)

## ਸਾਖੀ ਨੜਿਨਵੀਂ ਅਤੇ ਸੌਵੀਂ :

*ਨੜਿਨਵੀਂ ਸਾਖੀ ਦੀ ਇਸ ਪੰਗਤੀ ਵਿਚ ਅਹਿਮਦ ਸ਼ਾਹ ਦੀ ਚੜ੍ਹਾਈ ਸਮੇਂ ਗੁਰੂ ਗੋਬਿੰਦ ਸਿੰਘ ਜੀ ਦੇ ਫਿਰ ਆਗਮਨ ਦਾ ਜ਼ਿਕਰ ਹੈ ਜਿਸ ਦੀ ਇਤਿਹਾਸ ਸ਼ਾਹਦੀ ਨਹੀਂ ਭਰਦਾ। ਸੌਵੀਂ ਸਾਖੀ ਵਿਚ ਵੀ ਅਬਦਾਲੀ ਦਾ ਆਗਮਨ ਦਸਿਆ ਹੈ। ਅਹਿਮਦ ਸ਼ਾਹ ਅਬਦਾਲੀ ਨੇ ਭਾਰਤ ਉੱਤੇ ਅੱਠ ਹਮਲੇ ਕੀਤੇ। ਪੁਸਤਕ 'ਸੌ ਸਾਖੀ' ਵਿਚ ਅਹਿਮਦ ਸ਼ਾਹ ਸੰਬੰਧੀ ਪ੍ਰਸੰਗ ਇਹ ਸਪੱਸ਼ਟ ਨਹੀਂ ਕਰਦੇ ਕਿ ਇਥੇ ਅਹਿਮਦ ਸ਼ਾਹ ਦੇ ਕਿਸ ਹਮਲੇ ਦਾ ਵਰਣਨ ਕੀਤਾ ਗਿਆ ਹੈ ਜਾਂ ਉਸ ਸਮੇਂ ਉਸ ਦਾ ਭਾਰਤ ਵਰਸ਼ ਵਿਖੇ ਕਿਹੜਾ ਵਾਇਸਰਾਏ ਸੀ। ਅਹਿਮਦ ਸ਼ਾਹ ਦੇ ਭਾਰਤ ਉੱਤੇ ਹਮਲਿਆਂ ਦੇ ਸਾਲਾਂ ਦਾ ਵੇਰਵਾ ਅਤੇ ਉਸ ਦੇ ਇਥੇ ਨਿਯੁਕਤ ਕੀਤੇ ਗਏ ਵਾਇਸਰਾਏ ਦਾ ਸਮਾਂ ਨਿਮਨ ਲਿਖਿਤ ਹੈ :

---

[1] ਵੇਖੋ ਪ੍ਰਤਾਪ ਸਿੰਘ ਮਹਿਤਾ ਦੀ 'ਸੌ ਸਾਖੀ ਸਟੀਕ' ਪੰਨਾ 341। ਇਸ ਵਿਚ ਉਪਰੋਕਤ ਪੰਗਤੀਆਂ ਦਾ ਅਰਥ ਇਹ ਲਿਆ ਗਿਆ ਹੈ ਕਿ ਮੋਰਾਂ ਵੇਸਵਾ ਬਣੇਗੀ ਅਤੇ ਮਹਾਰਾਜਾ ਰਣਜੀਤ ਸਿੰਘ ਆਦਿ ਨਾਲ ਉਸ ਦਾ ਸੰਪਰਕ ਹੋਵੇਗਾ।

| ਅਹਿਮਦ ਸ਼ਾਹ ਅਬਦਾਲੀ ਦੇ ਹਮਲੇ | ਸਾਲ |
|---|---|
| ਪਹਿਲਾ ਹਮਲਾ | 1748 |
| ਦੂਜਾ ਹਮਲਾ | 1748-49 |
| ਤੀਜਾ ਹਮਲਾ | 1752 |
| ਚੌਥਾ ਹਮਲਾ | 1756-57 |
| ਪੰਜਵਾਂ ਹਮਲਾ | 1759 |
| ਛੇਵਾਂ ਹਮਲਾ | 1762 |
| ਸਤਵਾਂ ਹਮਲਾ | 1764 |
| ਅੱਠਵਾਂ ਹਮਲਾ | 1766-67 |

**ਭਾਰਤ ਵਿਚ ਅਹਿਮਦ ਸ਼ਾਹ ਅਬਦਾਲੀ ਦੇ ਨਿਯੁਕਤ ਕੀਤੇ ਹੋਏ ਵਾਇਸਰਾਏ :**

| | |
|---|---|
| ਹਾਜੀ ਕਰੀਮ ਦਾਦ ਖ਼ਾਂ | 1759 |
| ਸਰਬੁਲੰਦ ਖ਼ਾਂ | 1760-1761 |
| ਖ਼ਵਾਜਾ ਉਬੈਦ ਖ਼ਾਂ | 1761-1762 |
| ਅਹਿਮਦ ਸ਼ਾਹ ਆਪ ਲਾਹੌਰ ਵਿਖੇ ਠਹਿਰਿਆ | 1762-1763 |
| ਕਾਬਲੀ ਮਲ | 1763-1767 |
| ਦਾਦਨ ਖ਼ਾਂ | 1767-1768 |

# ਅੰਤਿਕਾ 3

## ਸਾਖੀਆਂ ਦੀ ਵੰਨਗੀ (ਪਾਠਾਂਤਰ ਦੇ ਪੱਖ ਤੋਂ)

ਛਪੀਆਂ ਹੋਈਆਂ ਪੋਥੀਆਂ ਵਿਚੋਂ ਚਾਰ ਸਾਖੀਆਂ ਦੀ ਵੰਨਗੀ ਜੋ ਮੂਲ ਖਰੜੇ ਵਿਚ ਨਹੀਂ ਹਨ ਨਿਮਨ ਲਿਖਤ ਹੈ ।

**ਸਾਖੀ ਅਠਾਨਵੀਂ**[1]

ਲਿਖਅਤੇ—ਸ੍ਰੀ ਗੁਰੂ ਨਾਨਕ ਸਾਹਿਬ ਜੀ ਦਾ ਰੁਕਤ[2] ਦੀਨ ਕਾਜ਼ੀ ਨਾਲ ਸੰਬਾਦ ।

ਨਾਨਕ ਆਖੇ ਰੁਕਨ ਦੀਨ ਸਾਚਾ ਸੁਨੋ ਜਬਾਬ ।
ਪੜੇ ਸੁਨੈ ਜੋ ਪ੍ਰੀਤ ਕਰ ਛੂਟਤ ਸਬ ਅਜਾਬ ।
ਦਸਵਾਂ ਜਾਮਾ ਪਹਿਰਕੇ ਬੈਠੂ ਪੁਰ ਕਰਤਾਰ ।
ਔਰੰਗਜ਼ੇਬ ਬਾਦਸ਼ਾਹ ਹਾਸੇ ਜੁਧ ਕਰੂ ਬਹੁ ਵਾਰ ।
ਟੁਕਬਲ ਆਪਾਨਾ ਦੇਕੇ ਭੇਜ ਦਿਓ ਇਕ ਸਿੰਘ ।
ਦੇਖ ਉਨ ਬਲ ਘਟ ਸੀ ਮੂਲ ਜਾਨ ਸਭ ਫੰਦ ।
ਖਾਲਸਾ ਪੈਦਾ ਹੋ ਗਿਆ ਭਲਾ......ਕੀਆ ਗੋਬਿੰਦ ।
ਆਲੋਪ ਹੋਵਾਂਗਾ ਰਾਜ ਦੇ ਪੁਨ ਥਾਪੂ ਗੋਬਿੰਦ ।

ਬਚਨ ਪਾਲ ਨਾ ਸਕੇਂਗੇ ਬਹੁਤ ਖਾਏਗੇ ਮਾਰ । ਜੋਏ ਨਿਤਾਪ੍ਰਤਿ ਹੋਏ ਆਨ ਦੀਨ ਸੈਮਾ ਸੈਮ । ਫੇਰ ਕਰਾਂਗਾ ਖਾਲਸਾ ਵਸੇ ਵਿਚ ਪੰਜਾਬ । ਚਾਰ ਵਰਨ ਇਕ ਰੂਪ ਕਰ ਫਿਰ ਦੇਖੂ ਮੈ ਆਪ ।

ਮਾਝੇ ਦੇ ਵਿਚ ਹੋਵਸੀ ਲੁਟੇਂਗੇ ਲਾਹੌਰ ।
ਪੋਠੋਹਾਰ ਕੋ ਸੋਧਕੇ ਲੇਵੇ ਫੇਰ ਪਸੌਰ ।
ਟੋਕੀ[3] ਅਟਕ ਬਹਾਲ ਕੇ ਫੇਰ ਲੇਵੇਂਗੇ ਬਾਰਤੰਗ[4] ।
ਜਲਾਲਾਬਾਦ ਕੋ ਸੋਧ ਕੇ ਕਾਬਲ ਹੋਸੀ ਜੰਗ ।

ਕਾਬਲ ਰਾਜਾ ਬਹਾਲ ਕੇ ਫੇਰ ਜਾਵੇ ਗਜਨੀ ਦੇ ਮੁਲਕ ਹਜਾਰਾ ਸੋਧਕੇ ਘਨਬਾਭ । ਸੋਧ ਕਰ ਕਚ ਬਲਖ ਬੁਖਾਰਾ ਬਗਦਾਦ ਦੇ ਭਏ ਮਸੰਦ ਬਿਲੋਚ । ਇਕ ਮੁਲਖੋਂ ਕੋ ਜਬਤ ਕਰ ਹੱਲੇ ਜਾ ਮਕਾ ਮਦੀਨਾ ਫਿਰੰਗੀ ਮਰਹੱਟਾ ਭਿਲ ਦਖਨ ਪੂਰਬੀ ਹਿੰਦ ਕੋ ਜਬਤ ਕਹੂ ਗਈ ਲੈ ਦਿਲੀ ਤਖਤ ਪਰ ਬੈਠੇਗੀ ਗੁਰੂ ਕੀ ਫ਼ੌਜ । ਛਤਰ ਝੁਲੇਗਾ ਤਖ਼ਤ ਪਰ ਬੜੀ ਕਰੇਗੀ ਮੌਜ ।

---

[1]ਸੌ ਸਾਖੀ, ਪ੍ਰਕਾਸ਼ਕ ਭਾਈ ਚਤਰ ਸਿੰਘ ਜੀਵਨ ਸਿੰਘ, ਅੰਮ੍ਰਿਤਸਰ, ਪੰਨੇ 293-95

[2]ਰੁਕਨ ਦੀਨ

[3]ਚੋਕੀ

[4]ਦਰਾ ਖੈਬਰ

ਉਦੇ ਅਸਤ ਲੈ ਹਮੀ ਹੋਇ ਅਉਰ ਨ ਦੀਸੈ ਕੋਈ । ਰਯਤ ਹੋ ਕੇ ਮਿਨੇਗੀ ਧਰਤੀ ਊਪਰ ਜੋ ਫੌਜਾਂ ਫਿਰੇ ਅਕਾਲ ਕੀ ਮਰਜ਼ੀ ਨਿਆਈਂ ਹੋਈ । ਨੀਲਾ ਬਾਨਾ ਪੈਹਰੈ ਔਰ ਨ ਦੀਸੈ ਕੋਈ । ਸਚੇ ਸਾਹਿਬ ਦੇ ਰਾਜ ਵਿਚ ਸਤਿਜੁਗ ਹੋਸੀ ਆਏ । ਆਗਿਆ ਚਲੇ ਪੰਥ ਕੀ ਖਾਏ ਨ ਜਮ ਕੀ ਮਾਰ । ਵਾਹਿਗੁਰੂ ਸਭ ਜਪੈਂਗੀ ਮੁਕਤ ਆਪਣੀ ਜਾਨ । ਧਰਮਸਾਲ ਬੇਹੇਗੀ ਛਪੈ ਮਸੀਤ ਕੁਰਾਨ । ਉਦੇ ਅਸਤ ਲੌ ਰਾਜ ਦੇ ਸੂਬੇ ਥਾਪੂ ਆਪ । ਧਰਤੀ ਅੰਨ ਬਹੁ ਦੇਏਗੀ ਧਰਤੀ ਡੰਨੇ ਆਪ । ਗਊ ਦੁਧ ਬਹੁ ਦੇਏਗੀ ਪਰਬਤ ਦੇਂਗੇ ਲਾਲ...। ਮਾਇਆ ਲੈ ਇਕਤ੍ਰ ਕਰ ਲੇਵੈ ਲੰਗਰ ਲਾਏ । ਭੁਖਾ ਨੰਗਾ ਅਰਥੀਆ ਖਾਲੀ ਕੋਈ ਨ ਜਾਏ । ਚੋਦਾਂ ਸੌ ਬਰਸ ਤੀਕਰ ਐਸਾ ਹੋਸੀ ਰਾਜ । ਨਾਨਕ ਆਖੇ ਰੁਕਨਦੀਨ ਇਹ ਵਰਤੇਗੀ ਰੀਤ ।[1]

## ਸਾਖੀ ਨੜਿੰਨਵੀਂ ਤੇ ਸੌਵੀਂ ਚਲੀ[2]

ਵਿਸਾਖੀ ਵਿਸਾਖੀ ਵਿਚਾਰ, ਦਰਵੰਤ ਸੰਸਾਰ ਸਭ ਨਹੀਂ ਭਿਖਾਰੀ ਕੋਇ ਘਰ ਘਰ ਮੰਗਲ ਚਾਰ ਹੈ ਸੁਖੀ ਬਸੇ ਸਭ ਕੋਇ । ਜੋਰ ਕਰੇ ਨਹੀ ਕਿਸੀ ਪਰ ਕਿਆ ਮਾਨਸ ਪਸ ਪੰਖ । ਸਭ ਭੈ ਮਾਲੈ ਸਾਹਕਾ ਕਰੈ ਨ ਮੈਲੀ ਅੰਖ । ਸਿੰਘ ਸਿਆਹ ਸੋਭਾ ਜੀ ਕਰੇ । ਬਾਜ ਬਟੇਰਾ ਸੇਤੀ ਡਰੇ । ਮੂਸਾ ਖੇਲੇ ਸਾਤ ਮਝਾਰ । ਅਜਾ ਸਾਥ ਖੇਲਾ ਬਘਿਆੜ । ਲੋਕ ਦੇਸਕੇ ਸਭ ਸੁਖਮਾਨੇ ਕੋਊ ਨਾ ਕਿਸੀ ਕੀ ਰਾਖੇ ਕਾਨੇ । ਦਈਕਾਲ ਐਸਾ ਭਈ ਬਰਖਾ ਹੋਇ ਗਈ ਬੰਦ । ਕਹਾ ਕਰੇ ਆਨੰਦ ਜੀ ਅਬ ਘਰ ਬਰ ਕੋ ਕੰਦ । ਪੰਜ ਸਾਲ ਬੀਤ ਤਬ ਭਏ ਬਰਖਾ ਭਈ ਨਾ ਮੂਲ । ਤਰਾਹਿ ਤਰਾਹਿ ਪਰਜਾ ਕਰੇ ਭਯੋ ਅੰਨ ਕ ਸੂਲ । ਪਰਜਾ ਰਾਜੇ ਪੈ ਗਈ ਕੀਨੀ ਬਹੁਤ ਪੁਕਾਰ । ਅਨ ਦੁਖ ਸ ਸਾਰਾ ਜੀ ਮਰ ਗਿਓ ਰਹੁ ਸੰਸਾਰ ।

ਦੋਹਿਰਾ

ਰਾਜ ਕਰੇਗਾ ਖਾਲਸਾ ਆਕੀ ਰਹੇ ਨਾ ਕੋਇ
ਖੁਆਰ ਹੋਏ ਸਭ ਮਿਲੇਂਗੇ ਬਚੇ ਸਰਨ ਜੋ ਹੋਇ ।[3]
॥ ਸੰਪੂਰਣੰ ॥

## ਸਾਖੀ ਸੌਵੀਂ[4]

ਸ੍ਰੀ ਵਾਕ ਪਾਤਸ਼ਾਹੀ 10 (ਦਸਵੀਂ)

ੴ ਸਤਿਗੁਰ ਪ੍ਰਸਾਦਿ ।
ਅਬ ਤੁਮ ਮੇਰੇ ਬਚਨ ਕੀ ਨਹਿ ਮਾਨੋ ਪ੍ਰਤੀਤ

---

[1]ਉਪਰੋਕਤ ਵਿਚ ਕਈ ਸੋਧਾਂ ਹੋਣੀਆਂ ਜ਼ਰੂਰੀ ਹਨ ।
[2]'ਸੌ ਸਾਖੀ', ਪ੍ਰਕਾਸ਼ਕ ਭਾਈ ਚਤਰ ਸਿੰਘ ਜੀਵਨ ਸਿੰਘ, ਅੰਮ੍ਰਿਤਸਰ, ਪੰਨੇ 296.
[3]ਉਹੀ; ਪੰਨਾ 296. ਮੂਲ ਖਰੜੇ ਵਿਚ ਇਹ ਦੋਹਰਾ ਨਹੀਂ ਮਿਲਦਾ ।
[4]ਮਹਿਤਾ, ਪ੍ਰਤਾਪ ਸਿੰਘ, 'ਸੌ ਸਾਖੀ ਸਟੀਕ', ਸਾਖੀ ਸੌਵੀਂ', ਪੰਨੇ 519-35.

ਤਬ ਹੀ ਹਮ ਸੇ ਹੋਇਗੀ
ਅਨਕ ਭਾਤ ਯਿਹ ਰੀਤ ।
ਸੇਰ ਸੇਰ ਆਟੇ ਕੇ ਪਾਗੇ ।
ਭੌਂਦੇ ਫਿਰੋ ਮਲੇਛਨ ਆਗੇ
ਟੋਪੀ ਧਰ ਜੋ ਮਲੇਛ ਕੋ ਦੇਹੋਂ ਰਾਜ ਸਮਾਜ
ਜੋ ਤੁਮ ਪਰ ਬਲ ਧਾਰ ਕੇ ਬਹੁਰ ਬਜਾਵੇ ਬਾਜ
ਉਡਗਣ ਨਾਥ ਪਿਤ ਧਾਮ ਸੇ ਆਵੇ ਜੋ ਧਰ ਟੋਪ
ਝਗੜ ਕਰੇ ਜਬ ਖਾਲਸੇ ਤਾਂਹਿ ਘਟਾਊ ਓਪ
ਗੁਰੂ ਤੇਗ ਬਹਾਦਰ ਕੇ ਹੁਕਮ ਸੇ
ਪ੍ਰਗਟ ਭਿਯੋ ਯਿਹ ਆਏ ।
ਮਹੀ ਸਾਫ ਸਭ ਕਰੇਗੋ ਖਾਲਸਾ ਦੇਖ ਡਰਾਏ ।
ਜਬ ਤੁਮ ਹੋਵੋ ਦੀਨ ਗਤਿ ਇਨੇ ਬਢੇ ਹੰਕਾਰ ।
ਤਬ ਇਨ ਕੋ ਹਣ ਡਾਰ ਹੋਂ ਅਨਕ ਭਾਤਿ ਦੇ ਮਾਰ ।
ਅਬ ਤੁਮ ਮੇਰੇ ਬਚਨ ਕੀ ਕਰੋ ਪ੍ਰਤੀਤ ਜੋ ਨਾਹਿ ।
ਢਾਈ ਸਦੀ ਲੌ ਖਾਲਸਾ ਦੁਖ ਭੋਗੇਗੋ ਤਾਹਿ ।

॥ ਚੌਪਈ ॥

ਪੰਜਾਹ ਬਰਖ ਤਬ ਗੰਗ ਬਖਾਨੈ ।
ਭਬੈ ਖਾਲਸਾ ਇਹ ਬਿਧ ਮਾਨੈ ।
ਮਾਲਵਾ ਦੇਸ ਜੁਧ ਅਤਿ ਭਾਰੀ ।
ਰੁੰਡ ਮੁੰਡ ਤਬ ਕਰਹਿ ਪੁਕਾਰੀ ।
ਜੰਗਲ ਧਿਰ ਮੁਦਕੀ ਹੁਏ ਮੁਕਾਮ ।
ਭੌਨ ਡੌਰ ਪ੍ਰਥਮੀ ਸੰਗ੍ਰਾਮ ।
ਫੇਰੂਮਾਨੀ ਦੂਤੀ ਹੋਇ ਜੁਧ ।
ਸਿੰਘ ਅਰ ਮੌਨ ਭਿਰਨ ਕਰ ਕਰੁਧ ।
ਤੀਸਰ ਸਮਹ ਹੋਇ ਮੁਲਤਾਨ ।
ਮੂਲਾ ਭਿਰੇ ਮੌਨ ਤਨ ਕਾਨ ।
ਚਤਰਥ ਜੰਗ ਪਗ ਪੈ ਜਾਵਨ ।
ਕਾਰਨ ਅਨੰਤ ਦੇਸ ਤਜ ਜਾਵਨ ।
ਜੋ ਮੈਂ ਤੁਮ ਹਿਤ ਬਚਨ ਉਚਾਰੋ ।
ਸੋ ਸੋ ਸੁਣ ਨਿਸਚੈ ਹੀਏ ਧਾਰੋ ।
ਧਰਮ ਹੇਤ ਤਪ ਕਰ ਵਖ ਧਾਰੇ ।
ਪੰਥ ਮੇਰੇ ਗੁਰ ਸਿਖ ਉਜਿਆਰੇ ।

ਸੁਤਧਰਵ ਰਕਤ ਸਮ ਵਹੈ ।
ਤ੍ਰਿਆ ਪੁਰਖ ਭੇਦ ਕੋਊ ਕਹੈ ।
ਤ੍ਰਿਆ ਰਾਜ ਜਬ ਬਹੁਰ ਕਮਾਵੈ ।
ਮੌਨ ਰਾਜ ਤਬ ਮੇਲ ਕਰਾਵੈ ।
ਲਵ ਪੁਰ ਸਿੰਘ ਦ੍ਰਿਸ਼ਟ ਨਹੀਂ ਆਯੋ ।
ਆਪਨਾ ਕਰਮ ਤਬ ਆਪ ਗਵਾਯੋ ।
ਨੱਵ ਸਾਲ ਤਬ ਇਵੇ ਬਿਹਾਨੈਂ ।
ਪਾਛੇ ਤ੍ਰੀਆ ਦੁਰਗ ਸਮਾਨੈਂ ।
ਇਕਾਦਸ ਮਾਸ ਬਤੀਤ ਹੁਇ ।
ਦਲੀਪ ਸਿੰਘ ਉਤਰ ਕੋ ਧਾਇ ।
ਪਾਛੇ ਮੌਨ ਸਿਧਾਵਹੀ ਜੁਧ ਹੋਤ ਬਹੁ ਭਾਇ ।
ਸਨ ਕੋਟੀਏ, ਜਸਰੋਟੀਏ ਔਰ ਤਹਾਂ ਸਮਿਆਲ ।
ਜਮਆਲ ਕੋ ਮੇਲ ਕੇ ਜੁਧ ਹੋਤ ਬਹੁ ਭਾਲ ।
ਕਾਬਲ ਸਿਖ ਹਮਾਰੋ ਹੋਸੀ ।
ਬਿਸ਼ਨ ਸਿੰਘ ਤਹਿ ਨਾਮ ਧਰੇਸੀ ।
ਸਭ ਤੁਰਕਨ ਕੋ ਸੰਗ ਲਿਆਵੈ ।
ਸਿੰਧ ਵਤਸ਼ਤਾ ਜੁਧ ਮਚਾਵੈ ।
ਜੰਮੂ ਪਿਸ਼ਟ ਮਹਾਂ ਬਲ ਲੇਵੈ ।
ਤੁਰਕ ਮੌਨ ਕੋ ਬਹੁ ਰੋਸੇਵੈ ।
ਲਵ ਪੁਰ ਜੁਧ ਹੋਤ ਮਝਾਰਾ ।
ਚੜੇ ਖਾਲਸਾ ਬੇ ਸੁਮਾਰਾ ।
ਪ੍ਰਿਥਮੈ ਮਾਰਹਿਗੇ ਪਟਿਆਲਾ ।
ਬਹੁਰੋਂ ਲੇਵਹਿਗੇ ਹਮਾਲਾ ।
ਫੀਰੋਜਪੁਰ ਮਾਰਿਓ ਸੰਕਾਰਾ ।
ਸਹਾਰਨਪੁਰ ਮਾਰਿਓ ਜੈਕਾਰਾ ।

॥ ਦੋਹਰਾ ॥

ਚਾਰ ਜੋਜਨ ਦਿਲੀ ਉਰੇ ਰਾਜਾ ਤਜਹਿ ਪਰਾਨ ।
ਦਲੀਪ ਸਿੰਘ ਤਖਤ ਪਰ ਬਹੇਗਾ
ਸਭ ਜਗ ਕਰੇ ਸਲਾਮ
ਸੁਕਤਾਵਲੀ ਗਰੰਥ ਕਹਿਉ ਜੋ
ਯਿਹ ਤਿਸਕਾ ਬੀਚਾਰ ।
ਦਲੀਪ ਸਿੰਘ ਤਖਤ ਪੁਰ ਬਹੇਗਾ ।
ਸਦਾ ਸੁਖੀ ਨਿਰਧਾਰ ।

# ਸਹਾਇਕ ਪੁਸਤਕ ਸੂਚੀ


**ਪੰਜਾਬੀ** (ਹੱਥ ਲਿਖਤਾਂ)

ਅਗਿਆਤ ਲੇਖਕ — **ਅਬਚੱਲ ਗੋਬਿੰਦ ਨਗਰੀ ਮਹਾਤਮ**, ਨੰ: 2183 ਸੈਂਟਰਲ ਪਬਲਿਕ ਲਾਇਬਰੇਰੀ, ਪਟਿਆਲਾ

—**ਪਰਚੀਆਂ ਭਗਤਾਂ ਦੀਆਂ**, ਨੰ: 2587, ਸੈਂਟਰਲ ਪਬਲਿਕ ਲਾਇਬਰੇਰੀ, ਪਟਿਆਲਾ

—**ਸਾਖੀ ਸੰਗ੍ਰਹਿ**, ਨੰ: 471, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ

—**ਸਾਖੀ ਭਾਈ ਗੁਰਦਾਸ**, ਨੰ: 2827, ਸੈਂਟਰਲ ਪਬਲਿਕ ਲਾਇਬਰੇਰੀ, ਪਟਿਆਲਾ

—**ਸਿਅਮ ਸ੍ਰੀ ਗੁਰੂ ਗੋਬਿੰਦ ਸਿੰਘ ਜੀ**, ਨੰ: 274, ਸਿੱਖ ਰੈਫਰੈਂਸ ਲਾਇਬਰੇਰੀ, ਅੰਮ੍ਰਿਤਸਰ

—**ਪ੍ਰਿਆਏ ਦਸਮ ਪਾਤਸ਼ਾਹ ਜੀ ਕੇ ਗ੍ਰੰਥ ਸਾਹਿਬ ਜੀ ਕੇ**, ਨੰ: 184/3378, ਸਿੱਖ ਰੈਫਰੈਂਸ ਲਾਇਬਰੇਰੀ, ਅੰਮ੍ਰਿਤਸਰ

—**ਨਾਨਕ ਪ੍ਰਕਾਸ਼**, ਐਮ/961, ਪੰਜਾਬ ਸਟੇਟ ਆਰ-ਕਾਈਵਜ਼, ਪਟਿਆਲਾ

—**ਚਰਿਤਰ ਪਖਿਆਨ ਗ੍ਰੰਥ**, ਨੰ: 3914, ਸਿੱਖ ਰੈਫਰੈਂਸ ਲਾਇਬਰੇਰੀ, ਅੰਮ੍ਰਿਤਸਰ

—**ਭੱਟ ਵਹੀ ਭਾਦਸੋਂ**, ਪਰਗਨਾ ਸਫੀਦੋਂ

—**ਭੱਟ ਵਹੀ ਮੁਲਤਾਨੀ ਸਿੰਧੀ**

—**ਭੱਟ ਵਹੀ ਪੂਰਬੀ ਦੱਖਣੀ**

—**ਭੱਟ ਵਹੀ ਤਲਾਉਡਾ**, ਪਰਗਨਾ ਜੀਂਦ

ਸੁੱਖਾ ਸਿੰਘ, ਭਾਈ — **ਗੁਰਬਿਲਾਸ ਦਸਵੀਂ ਪਾਤਸ਼ਾਹੀ**, ਨੰ: 125, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ

ਸੇਵਾ ਦਾਸ — **ਪੰਜਾਹ ਸਾਖੀ**, ਨੰ: 2768, ਸੈਂਟਰਲ ਪਬਲਿਕ ਲਾਇ-ਬਰੇਰੀ, ਪਟਿਆਲਾ

—**ਸਾਖੀਆਂ ਮਹਿਲਾਂ ਦਸਾਂ ਕੀਆਂ**, ਨੰ: 253, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ

—**ਪਰਚੀਆਂ (ਪੋਥੀ ਪ੍ਰੇਮ ਅੰਬੋਧ)**, ਨੰ. 254, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ

ਕੇਸਰ, ਮਨਮੋਹਨ — **ਅਠਾਰ੍ਹਵੀਂ ਸਦੀ ਦੇ ਵਾਰਤਕ ਸਾਖੀ-ਸਾਹਿੱਤ ਦਾ ਆਲੋਚਨਾਤਮਕ ਅਧਿਐਨ**, ਪੰਜਾਬੀ ਯੂਨੀਵਰਸਿਟੀ ਵਿਚ ਪੀ-ਐਚ. ਡੀ. ਦੀ ਡਿਗਰੀ ਲਈ ਪ੍ਰਸਤੁਤ **ਥੀਸਿਸ**

ਗੋਬਿੰਦ ਸਿੰਘ, ਗੁਰੂ — **ਹੁਕਮਨਾਮਾ**, ਐਮ/403, ਪੰਜਾਬ ਸਟੇਟ ਆਰਕਾਈਵਜ਼, ਪਟਿਆਲਾ

ਛਿੱਬਰ, ਕੇਸਰ ਸਿੰਘ — **ਬੰਸਾਵਲੀ ਨਾਮਾ ਦਸਾਂ ਪਾਤਸ਼ਾਹੀਆਂ ਦਾ**, ਨੰ. 48, ਸਿੱਖ ਹਿਸਟਰੀ ਰਿਸਰਚ ਡਿਪਾਰਟਮੈਂਟ, ਖਾਲਸਾ ਕਾਲਜ, ਅੰਮ੍ਰਿਤਸਰ

ਨਰੋਤਮ, ਤਾਰਾ ਸਿੰਘ — **ਗੁਰ ਤੀਰਥ ਸੰਗ੍ਰਹਿ**, **ਲੇਖਕ**, 1884

ਭੱਲਾ, ਸਰੂਪ ਦਾਸ — **ਮਹਿਮਾ ਪ੍ਰਕਾਸ਼**, ਨੰ. 176, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ

## ਪ੍ਰਕਾਸ਼ਿਤ ਸੋਮੇ :

ਅਸ਼ੋਕ, ਸ਼ਮਸ਼ੇਰ ਸਿੰਘ — **ਸਿੱਖੀ ਤੇ ਸਿੱਖ ਇਤਿਹਾਸ**, ਲੁਧਿਆਣਾ, 1951

—**ਗੁਰੂ ਖਾਲਸੇ ਦੇ ਨਿਸ਼ਾਨ ਤੇ ਹੁਕਮਨਾਮੇ**, ਅੰਮ੍ਰਿਤਸਰ, 1967

ਅਮੋਲ, ਐਸ. ਐਸ. — **ਨਾਨਕ ਬੋਲੈ ਅੰਮ੍ਰਿਤ ਬਾਣੀ**, ਲੁਧਿਆਣਾ, 1977

ਅਰਜਨ ਦੇਵ, ਗੁਰੂ — **ਸ੍ਰੀ ਗੁਰੂ ਗ੍ਰੰਥ ਸਾਹਿਬ** (ਸੰਗ੍ਰਹਿ 1604 ਈ:)

ਆਹਲੂਵਾਲੀਆ, ਜਸਬੀਰ ਸਿੰਘ — **ਸਿੱਖ ਫ਼ਲਸਫ਼ੇ ਦੀ ਭੂਮਿਕਾ**, ਅੰਮ੍ਰਿਤਸਰ, 1976

ਸਤਿਬੀਰ ਸਿੰਘ — **ਸਾਡਾ ਇਤਿਹਾਸ** (ਦੂਜਾ ਭਾਗ), ਜਲੰਧਰ, 1970

—**ਸਾਡਾ ਇਤਿਹਾਸ** (ਪਹਿਲਾ ਭਾਗ), ਜਲੰਧਰ), 1971

—**ਪੁਰਖ ਭਗਵੰਤ**, ਜਲੰਧਰ, 1973

—**ਰਹਿਤ ਤੇ ਕੁਰਹਿਤ**, ਦਿੱਲੀ, 1971

—**ਬਲਿਓ ਚਰਾਗ** (ਜੀਵਨੀ ਗੁਰੂ ਨਾਨਕ ਦੇਵ), ਜਲੰਧਰ, 1978

ਸਾਹਿਬ ਸਿੰਘ — **ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਨ**, ਜਲੰਧਰ, 1962-64

—**ਜੀਵਨ ਬ੍ਰਿਤਾਂਤ ਸ੍ਰੀ ਗੁਰੂ ਨਾਨਕ ਦੇਵ ਜੀ**, ਅੰਮ੍ਰਿਤਸਰ, 1969

—**ਧਰਮ ਤੇ ਸਦਾਚਾਰ**, ਅੰਮ੍ਰਿਤਸਰ, 1971

—**ਗੁਰਬਾਣੀ ਤੇ ਇਤਿਹਾਸ ਬਾਰੇ**, ਅੰਮ੍ਰਿਤਸਰ, 1971

ਸਾਵਨ ਸਿੰਘ (ਸੰਗ੍ਰਹਿ ਕਰਤਾ) **ਗੁਰਮਤ ਸਿਧਾਂਤ**, ਬਿਆਸ, 1967

ਸ਼ੇਰ ਸਿੰਘ ਗਿਆਨੀ **ਗੁਰਮਤ ਦਰਸ਼ਨ**, ਅੰਮ੍ਰਿਤਸਰ, 1962

ਸ਼ੇਰ, ਸ਼ੇਰ ਸਿੰਘ **ਸਚਿਆਰ ਗੁਰੂ ਨਾਨਕ**, ਜਲੰਧਰ, 1972

ਸੈਨਾਪਤਿ **ਸ੍ਰੀ ਗੁਰ ਸੋਭਾ**, (ਸੰਪਾਦਕ ਗੰਡਾ ਸਿੰਘ), ਪਟਿਆਲਾ, 1967

ਸੋਹਨ ਕਵੀ **ਗੁਰਬਿਲਾਸ ਪਾਤਸ਼ਾਹੀ ੬** (ਸੰਪਾਦਕ ਗਿਆਨੀ ਇੰਦਰ ਸਿੰਘ), ਅੰਮ੍ਰਿਤਸਰ, 1968

ਸੰਤੋਖ ਸਿੰਘ, ਭਾਈ **ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ** (ਸੰਪਾਦਕ ਭਾਈ ਵੀਰ ਸਿੰਘ), 14 ਭਾਗ, ਅੰਮ੍ਰਿਤਸਰ, 1926-37

ਕਨ੍ਹਈਆ ਲਾਲ **ਤਾਰੀਖ-ਏ-ਪੰਜਾਬ** (ਅਨੁਵਾਦਕ ਜੀਤ ਸਿੰਘ ਸੀਤਲ), ਪਟਿਆਲਾ, 1968

ਕਪੂਰ ਸਿੰਘ **ਸਾਚੀ ਸਾਖੀ**, ਦਿੱਲੀ, 1979

ਕਰਤਾਰ ਸਿੰਘ **ਸਿੱਖ ਇਤਿਹਾਸ** (ਪਹਿਲਾ ਤੇ ਦੂਜਾ ਭਾਗ), ਅੰਮ੍ਰਿਤਸਰ, 1971

ਕਰਤਾਰ ਸਿੰਘ, ਗਿਆਨੀ (ਸੰਪਾਦਕ) **ਪਰਉਪਕਾਰੀ ਇਤਿਹਾਸ**, ਯਮਨਾ ਨਗਰ, 1974

ਕਾਨ੍ਹ ਸਿੰਘ, ਭਾਈ **ਗੁਰਸ਼ਬਦ ਰਤਨਾਕਰ ਮਹਾਨ ਕੋਸ਼: ਇਨਸਾਈਕਲੋਪੀਡੀਆ ਆਫ਼ ਸਿੱਖ ਲਿਟਰੇਚਰ**, ਚਾਰ ਭਾਗ, ਪਟਿਆਲਾ, 1931

—**ਗੁਰਮਤ ਮਾਰਤੰਡ** (ਦੋ ਭਾਗ), ਅੰਮ੍ਰਿਤਸਰ, 1962

—**ਗੁਰਮਤ ਪ੍ਰਭਾਕਰ** (ਰੀਪ੍ਰਿੰਟ), ਪਟਿਆਲਾ, 1970

—**ਗੁਰਮਤ ਸੁਧਾਕਰ** (ਰੀਪ੍ਰਿੰਟ), ਪਟਿਆਲਾ, 1970

ਕਿਰਪਾਲ ਸਿੰਘ (ਸੰਪਾਦਕ) **ਜਨਮ ਸਾਖੀ ਮਿਹਰਬਾਨ**, ਅੰਮ੍ਰਿਤਸਰ, 1962

—**ਜਨਮ ਸਾਖੀ ਪਰੰਪਰਾ**, ਪਟਿਆਲਾ, 1969

ਕੋਇਰ ਸਿੰਘ **ਗੁਰਬਿਲਾਸ ਪਾਤਸ਼ਾਹੀ ੧੦** (ਸੰਪਾਦਕ ਸ਼ਮਸ਼ੇਰ ਸਿੰਘ ਅਸ਼ੋਕ), ਪਟਿਆਲਾ, 1968

ਕੋਹਲੀ, ਸੁਰਿੰਦਰ ਸਿੰਘ, (ਸੰਪਾਦਕ) **ਜਨਮ ਸਾਖੀ ਭਾਈ ਬਾਲਾ**, ਚੰਡੀਗੜ੍ਹ, 1975

ਗਰਜਾ ਸਿੰਘ, ਗਿਆਨੀ (ਸੰਪਾਦਕ) **ਸ਼ਹੀਦ ਬਿਲਾਸ** (ਭਾਈ ਮਨੀ ਸਿੰਘ), ਕਵੀ ਸੇਵਾ ਸਿੰਘ ਰਚਿਤ, ਲੁਧਿਆਣਾ, 1961

ਗਿਆਨ ਸਿੰਘ, ਗਿਆਨੀ **ਪੰਥ ਪ੍ਰਕਾਸ਼**, ਦਿੱਲੀ, 1880

—ਤਵਾਰੀਖ ਗੁਰੂ ਖਾਲਸਾ (ਪਹਿਲਾ ਤੇ ਦੂਜਾ ਭਾਗ), ਦੂਜੀ ਛਾਪ, ਪਟਿਆਲਾ, 1970

| | |
|---|---|
| ਗਿੱਲ, ਮਹਿੰਦਰ ਕੌਰ | ਆਦਿ ਗ੍ਰੰਥ : ਲੋਕ ਰੂਪ, ਨਵੀਂ ਦਿੱਲੀ, 1980 |
| | —ਮਾਤਾ ਸੁੰਦਰੀ, ਦਿੱਲੀ, 1981 |
| ਗੁਰਦਾਸ, ਭਾਈ | ਵਾਰਾਂ |
| | —ਕਬਿਤ ਸਵੱਯੇ |
| ਗੰਡਾ ਸਿੰਘ | ਕੁਝ ਕੁ ਪੁਰਾਤਨ ਸਿੱਖ ਇਤਿਹਾਸਿਕ ਪੱਤਰੇ, ਅੰਮ੍ਰਿਤਸਰ, 1937 |
| | —ਕੂਕਿਆਂ ਦੀ ਵਿਥਿਆ, ਅੰਮ੍ਰਿਤਸਰ, 1944 |
| (ਸੰਪਾ.) | —ਅਮਰ ਨਾਮਾ, ਕ੍ਰਿਤ ਨਥ ਮਲ, ਅੰਮ੍ਰਿਤਸਰ/ਪਟਿਆਲਾ, 1953 |
| | —ਪੰਜਾਬ ਉੱਤੇ ਅੰਗਰੇਜ਼ਾਂ ਦਾ ਕਬਜ਼ਾ, ਲੁਧਿਆਣਾ, 1957 |
| (ਸੰਪਾ.) | ਹੁਕਮਨਾਮੇ ਗੁਰੂ ਸਾਹਿਬਾਨ, ਮਾਤਾ ਸਾਹਿਬਾਨ, ਬੰਦਾ ਸਿੰਘ ਅਤੇ ਖਾਲਸਾ ਜੀ ਦੇ, ਪਟਿਆਲਾ, 1967 |
| ਜੱਗੀ, ਰਤਨ ਸਿੰਘ | ਗੁਰੂ ਨਾਨਕ : ਜੀਵਨ ਅਤੇ ਵਿਅਕਤਿਤਵ, ਨਵੀਂ ਦਿੱਲੀ, 1974 |
| ਜੋਧ ਸਿੰਘ, ਭਾਈ | ਗੁਰਮਤ ਨਿਰਣਯ, ਲਾਹੌਰ, 1932 |
| | —ਸਿਧ ਗੋਸਟਿ : ਇਕ ਅਧਿਐਨ, ਅੰਮ੍ਰਿਤਸਰ, 1973 |
| ਤਾਰਨ ਸਿੰਘ | ਗੁਰੂ ਨਾਨਕ ਚਿੰਤਨ ਤੇ ਕਲਾ, ਅੰਮ੍ਰਿਤਸਰ 1963 |
| ਤਾਰਨ ਸਿੰਘ (ਸੰਪਾ.) | ਗੁਰੂ ਤੇਗ ਬਹਾਦਰ, ਪਟਿਆਲਾ, 1976 |
| ਤੇਜਾ ਸਿੰਘ, ਬਾਬੂ | ਗੁਰਮੰਤਰ ਪ੍ਰਬੋਧ, ਅੰਮ੍ਰਿਤਸਰ, 1925 |
| ਦਰਦ, ਹੀਰਾ ਸਿੰਘ | ਕਰਮ ਸਿੰਘ ਹਿਸਟੋਰੀਅਨ ਦੀ ਇਤਿਹਸਾਕ ਖੋਜ, ਅੰਮ੍ਰਿਤਸਰ, 1964 |
| ਦਾਤਾ, ਪਿਆਰਾ ਸਿੰਘ | ਸਿੱਖ ਸ਼ਹੀਦ, ਦਿੱਲੀ, 1970 |
| ਦਿੱਤ ਸਿੰਘ ਭਾਈ, ਗਿਆਨੀ | ਜਨਮ ਸਾਖੀ ਸ੍ਰੀ ਗੁਰੂ ਨਾਨਕ ਸਾਹਿਬ ਜੀ, ਲਾਹੌਰ, 1896 |
| ਦੀਵਾਨ ਸਿੰਘ ਤੇ ਸਤਿੰਦਰ ਸਿੰਘ (ਸੰਪਾਦਕ) | ਗੁਰੂ ਤੇਗ ਬਹਾਦਰ : ਚਿੰਤਨ, ਕਲਾ ਤੇ ਬਾਣੀ, ਅੰਮ੍ਰਿਤਸਰ, 1976 |
| ਨਾਰੰਗ, ਸੀ. ਐਲ., | ਨੌਵੇਂ ਨਾਨਕ ਗੁਰੂ ਤੇਗ ਬਹਾਦਰ : ਰਚਨਾ ਤੇ ਸ਼ਖਸੀਅਤ, ਪਟਿਆਲਾ, 1976 |
| ਨੰਦ ਲਾਲ, ਭਾਈ | ਤਨਖਾਹਨਾਮਾ, ਅੰਮ੍ਰਿਤਸਰ, 1949 |
| ਪਦਮ, ਪਿਆਰਾ ਸਿੰਘ | ਦਸਮ ਗ੍ਰੰਥ ਦਰਸ਼ਨ, ਪਟਿਆਲਾ, 1968 |
| | —ਰਹਿਤਨਾਮੇ, ਪਟਿਆਲਾ, 1974 |
| | ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਰਤਨ, ਪਟਿਆਲਾ, 1976 |

| | |
|---|---|
| ਪਰਤਾਪ ਸਿੰਘ | ਸਿੱਖ ਇਤਿਹਾਸ (ਪਹਿਲਾ ਭਾਗ), ਅੰਮ੍ਰਿਤਸਰ, 1960 |
| | —ਸ੍ਰੀ ਗੁਰੂ ਤੇਗ ਬਹਾਦਰ ਜੀ, ਅੰਮ੍ਰਿਤਸਰ, 1975 |
| ਪਿਆਰ ਸਿੰਘ (ਸੰਪਾਦਕ) | ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ, ਅੰਮ੍ਰਿਤਸਰ 1974 |
| | —ਗੁਰੂ ਤੇਗ ਬਹਾਦਰ (ਫ਼ਾਰਸੀ ਸਰੋਤ) ਅੰਮ੍ਰਿਤਸਰ, 1976 |
| ਪ੍ਰੀਤਮ ਸਿੰਘ (ਸੰਪਾਦਕ) | ਸਿੱਖ ਫ਼ਲਸਫ਼ੇ ਦੀ ਰੂਪ ਰੇਖਾ, ਅੰਮ੍ਰਿਤਸਰ, 1975 |
| ਬੇਦੀ, ਕਾਲਾ ਸਿੰਘ | ਗੁਰੂ ਨਾਨਕ ਨਿਰੰਕਾਰੀ, ਨਵੀਂ ਦਿੱਲੀ, 1966 |
| ਭੰਗੂ, ਰਤਨ ਸਿੰਘ | ਪ੍ਰਾਚੀਨ ਪੰਥ ਪ੍ਰਕਾਸ਼, ਅੰਮ੍ਰਿਤਸਰ, 1962 |
| ਭੰਡਾਰੀ, ਸੁਜਾਨ ਰਾਇ | ਖੁਲਾਸਤੁਤ ਤਵਾਰੀਖ (ਅਨੁਵਾਦ), ਪਟਿਆਲਾ, 1972 |
| ਮਨਮੋਹਨ ਸਿੰਘ | ਸ੍ਰੀ ਗੁਰੂ ਤੇਗ ਬਹਾਦਰ: ਜੀਵਨ, ਰਚਨਾ ਅਤੇ ਵਿਅਕਤਿਤਵ, ਨਵੀਂ ਦਿੱਲੀ, 1975 |
| | —ਗੁਰੂ ਤੇਗ ਬਹਾਦਰ ਜੀ ਦਾ ਦਾਰਸ਼ਨਿਕ ਚਿੰਤਨ, ਨਵੀਂ ਦਿੱਲੀ, 1975 |
| ਮਿਹਰਬਾਨ, ਸੋਢੀ | ਜਨਮ ਸਾਖੀ ਸ੍ਰੀ ਗੁਰੂ ਨਾਨਕ (ਸੰਪਾਦਕ, ਕ੍ਰਿਪਾਲ ਸਿੰਘ, ਸ਼ਮਸ਼ੇਰ ਸਿੰਘ ਅਸ਼ੋਕ), ਅੰਮ੍ਰਿਤਸਰ, 1963 |
| ਰਣਧੀਰ ਸਿੰਘ (ਸੰਪਾਦਕ) | ਪ੍ਰੇਮ ਸੁਮਾਰਗ ਗ੍ਰੰਥ, ਜਲੰਧਰ, 1965 |
| | —ਗੁਰ-ਪ੍ਰਨਾਲੀਆਂ, ਅੰਮ੍ਰਿਤਸਰ, 1977 |
| ਲਾਲ ਸਿੰਘ, ਗਿਆਨੀ ਅਤੇ ਜਸਬੀਰ ਸਿੰਘ ਆਹਲੂਵਾਲੀਆ (ਸੰਪਾਦਕ) | ਮੀਰੀ-ਪੀਰੀ ਦਾ ਸਿਧਾਂਤ, ਚੰਡੀਗੜ੍ਹ, 1977 |
| ਵਜ਼ੀਰ ਸਿੰਘ | ਗੁਰੂ ਨਾਨਕ ਸਿਧਾਂਤ, ਲੁਧਿਆਣਾ, 1969 |
| (ਸੰਪਾਦਕ) | —ਨਾਨਕ ਬਾਣੀ ਚਿੰਤਨ, ਲੁਧਿਆਣਾ, 1969 |
| | —ਫ਼ਲਸਫ਼ਾ ਤੇ ਸਿੱਖ ਫ਼ਲਸਫ਼ਾ, ਪਟਿਆਲਾ, 1980, |
| | —ਸਿੱਖ ਧਰਮ ਦਰਸ਼ਨ (ਰਚਿਤ ਸਰਦੂਲ ਸਿੰਘ ਕਵੀਸ਼ਰ), ਪਟਿਆਲਾ, 1969 |
| ਵੀਰ ਸਿੰਘ, ਭਾਈ | ਸ੍ਰੀ ਗੁਰੂ ਕਲਗੀਧਰ ਚਮਤਕਾਰ, ਅੰਮ੍ਰਿਤਸਰ, 1925 |
| | —ਸ੍ਰੀ ਗੁਰੂ ਨਾਨਕ ਚਮਤਕਾਰ, ਅੰਮ੍ਰਿਤਸਰ, 1928 |
| (ਸੰਪਾਦਕ) | —ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਅੰਮ੍ਰਿਤਸਰ, 1926-1937 |
| | —ਦੇਵੀ ਪੂਜਣ ਪੜਤਾਲ, ਅੰਮ੍ਰਿਤਸਰ, 1932 |

**ਅੰਗਰੇਜ਼ੀ :**

| | |
|---|---|
| ਅਤਰ ਸਿੰਘ | ਸੈਕੂਲਰਇਜ਼ਮ ਐਂਡ ਸਿੱਖ ਫੇਥ, ਅੰਮ੍ਰਿਤਸਰ, 1973 |

ਅਤਰ ਸਿੰਘ (ਭਦੌੜ) ਟਰੈਵਲਜ਼ ਆਫ਼ ਗੁਰੂ ਤੇਗ ਬਹਾਦਰ ਐਂਡ ਗੁਰੂ ਗੋਬਿੰਦ ਸਿੰਘ, ਅਲਾਹਾਬਾਦ, 1876

ਆਸ਼ਤਾ, ਧਰਮ ਪਾਲ ਦਾ ਪੋਇਟਰੀ ਆਫ਼ ਦਾ ਦਸਮ ਗ੍ਰੰਥ, ਨਵੀਂ ਦਿੱਲੀ, 1959

ਆਹਲੂਵਾਲੀਆ, ਐਮ.ਐਮ. ਕੂਕਾਜ : ਦਾ ਫਰੀਡਮ ਫ਼ਾਈਟਰਜ਼ ਆਫ਼ ਦਾ ਪੰਜਾਬ, ਬੰਬਈ, ਨਵੀਂ ਦਿੱਲੀ, ਆਦਿ, 1965

ਆਨੰਦ, ਬਲਵੰਤ ਸਿੰਘ ਗੁਰੂ ਤੇਗ ਬਹਾਦਰ : ਏ ਬਾਇਓਗਰਾਫੀ, ਨਵੀਂ ਦਿੱਲੀ, ਬੰਗਲੌਰ, 1979

ਆਰਚਰ, ਜੋਹਨ ਕਲਰਕ ਦਾ ਸਿੱਖਸ ਇਨ ਰਿਲੇਸ਼ਨ ਟੂ ਹਿੰਦੂਜ਼, ਮੁਸਲਿਮਜ਼, ਕ੍ਰਿਸ਼ਚੀਅਨਜ਼, ਐਂਡ ਅਹਿਮਦੀਆਜ਼, ਪ੍ਰਿੰਸੀਟੋਨ, 1946

ਈਸ਼ਰ ਸਿੰਘ ਦਾ ਫਿਲਾਸਫੀ ਆਫ਼ ਗੁਰੂ ਨਾਨਕ, ਨਵੀਂ ਦਿੱਲੀ, 1969

—ਨਾਨਕਇਜ਼ਮ : ਏ ਨਿਊ ਵਲਡ ਆਰਡਰ, ਨਵੀਂ ਦਿੱਲੀ, 1976

ਸਕੌਟ, ਜੀ.ਬੀ. ਰਿਲੀਜਨ ਐਂਡ ਸ਼ਾਰਟ ਹਿਸਟਰੀ ਆਫ਼ ਦਾ ਸਿਖਸ, ਲੰਡਨ, 1930

ਸਮਿਥ, ਜੀ. ਸੀ. ਏ ਹਿਸਟਰੀ ਆਫ਼ ਦਾ ਰੇਨਿੰਗ ਫੈਮਿਲੀ ਆਫ਼ ਲਾਹੌਰ, ਕਲਕੱਤਾ, 1847

ਸ਼ਰਮਾ, ਸ੍ਰੀ ਰਾਮ ਰਿਲੀਜਅਸ ਪਾਲਿਸੀ ਆਫ਼ ਦਾ ਮੁਗਲ ਐਮਪਰਰਜ਼, ਬੰਬਈ, 1962

ਸਾਹਿਬ ਸਿੰਘ ਗੁਰੂ ਗੋਬਿੰਦ ਸਿੰਘ, ਜਲੰਧਰ, ਦਿੱਲੀ, 1967

ਸ਼ਾਂਤਾ, ਸਰਬਜੀਤ ਸਿੰਘ ਨਾਨਕ : ਦਾ ਗੁਰੂ, ਨਵੀਂ ਦਿੱਲੀ, 1970

ਸਿੱਕਾ, ਅਜੀਤ ਸਿੰਘ ਫੇਸਿਟਸ ਆਫ਼ ਗੁਰੂ ਨਾਨਕਸ ਥਾਟ, ਲੁਧਿਆਣਾ, 1972

ਸੇਠੀ, ਆਰ.ਆਰ. ਦਾ ਲਾਹੌਰ ਦਰਬਾਰ, ਸ਼ਿਮਲਾ, 1950

ਸ਼ੇਰ ਸਿੰਘ ਦਾ ਫਿਲਾਸਫ਼ੀ ਆਫ਼ ਸ਼ਿੱਖਇਜ਼ਮ, ਲਾਹੌਰ, 1944

—ਥਾਟਸ ਆਨ ਸਿੰਬਲਜ਼ ਇੰਨ ਸਿਖਇਜ਼ਮ, ਲਾਹੌਰ, 1927

ਹਸਰਤ, ਬਿਕਰਮਾਜੀਤ ਲਾਈਫ ਐਂਡ ਟਾਈਮਜ਼ ਆਫ਼ ਰਣਜੀਤ ਸਿੰਘ, ਨਾਭਾ, 1977

ਹਰਬੰਸ ਸਿੰਘ ਗੁਰੂ ਨਾਨਕ ਐਂਡ ਔਰੀਜਨਜ਼ ਆਫ਼ ਦਾ ਸਿੱਖ ਫੇਥ, ਬੰਬਈ, 1969

—ਗੁਰੂ ਗੋਬਿੰਦ ਸਿੰਘ, ਚੰਡੀਗੜ੍ਹ 1966

ਕਪੂਰ ਸਿੰਘ — ਪਰਾਸਰਪਰਸਨਾ ਆਰ ਦਾ ਬੈਸਾਖੀ ਆਫ਼ ਗੁਰੂ ਗੋਬਿੰਦ ਸਿੰਘ, ਜਲੰਧਰ, 1959

ਕਰਤਾਰ ਸਿੰਘ — ਗੁਰੂ ਗੋਬਿੰਦ ਸਿੰਘ ਐਂਡ ਦਾ ਮੁਗਲਜ਼, ਚੰਡੀਗੜ੍ਹ, 1967

ਕੁਨਿੰਘਮ, ਜੇ.ਡੀ. — ਏ ਹਿਸਟਰੀ ਆਫ਼ ਦਾ ਸਿਖਸ ਫਰਾਮ ਦਾ ਔਰਿਜਨ ਆਫ਼ ਦਾ ਨੇਸ਼ਨ ਟੂ ਦਾ ਬੈਟਲਜ਼ ਆਫ਼ ਦਾ ਸਤਲੁਜ, ਲੰਡਨ, 1849

ਕੋਹਲੀ, ਸੀਤਾ ਰਾਮ — ਸਨਸੈਟ ਆਫ਼ ਦਾ ਸਿੱਖ ਐਮਪਾਇਅਰ, ਨਵੀਂ ਦਿੱਲੀ, ਕਲਕੱਤਾ, 1967

ਕੋਹਲੀ, ਸੁਰਿੰਦਰ ਸਿੰਘ — ਆਉਟ ਲਾਈਨਜ਼ ਆਫ਼ ਸਿੱਖ ਥਾਟ, ਨਵੀਂ ਦਿੱਲੀ, 1966

—ਫ਼ਿਲਾਸਫ਼ੀ ਆਫ਼ ਗੁਰੂ ਨਾਨਕ, ਚੰਡੀਗੜ੍ਹ, 1969

ਟ੍ਰੈਵਲਜ਼ ਆਫ਼ ਗੁਰੂ ਨਾਨਕ, ਚੰਡੀਗੜ੍ਹ, 1969

—ਸਿੱਖ ਐਥਿਕਸ, ਨਵੀਂ ਦਿੱਲੀ, 1975

—ਦਾ ਸੋਰਡ ਐਂਡ ਦਾ ਸਪਿਰਿਟ, ਨਵੀਂ ਦਿੱਲੀ, 1977

ਕੋਰਟ, ਮੇਜਰ ਹੈਨਰੀ — ਹਿਸਟਰੀ ਆਫ਼ ਦਾ ਸਿਖਸ (ਸਿਖਾਂ ਦੇ ਰਾਜ ਦੀ ਵਿਥਿਆ), ਲਾਹੌਰ, 1888

ਕੋਲ. ਡਬਲਿਯੂ. ਓਵਨ ਅਤੇ ਪਿਆਰਾ ਸਿੰਘ ਸੰਭੀ — ਦਾ ਸਿਖਸ : ਦੇਅਰ ਰਿਲੀਜਅਸ ਬਿਲੀਫ਼ਸ ਐਂਡ ਪ੍ਰੈਕਟਿਸਿਜ਼, ਨਵੀਂ ਦਿੱਲੀ, ਬੰਬਈ, 1978

ਖਜ਼ਾਨ ਸਿੰਘ — ਦਾ ਹਿਸਟਰੀ ਐਂਡ ਫ਼ਿਲਾਸਫ਼ੀ ਆਫ਼ ਸਿੱਖ ਰਿਲੀਜ਼ਨ, 2 ਭਾਗ, ਲਾਹੌਰ, 1914

ਖੁਸ਼ਵੰਤ ਸਿੰਘ — ਦਾ ਸਿੱਖਸ ਟੁਡੇ, ਕਲਕੱਤਾ, 1959

—ਰਣਜੀਤ ਸਿੰਘ, ਮਹਾਰਜਾ ਆਫ਼ ਦਾ ਪੰਜਾਬ, ਲੰਡਨ, 1962

—ਦਾ ਫ਼ਾਲ ਆਫ਼ ਦਾ ਕਿੰਗਡਮ ਆਫ਼ ਦਾ ਪੰਜਾਬ, ਕਲਕੱਤਾ, ਬੰਬਈ, 1962

—ਏ ਹਿਸਟਰੀ ਆਫ਼ ਦਾ ਸਿੱਖਸ, 2 ਭਾਗ, ਪ੍ਰਿੰਸੀਟੋਨ, 1962, 1966

ਗਰੇਵਾਲ, ਜੇ. ਐਸ. — ਗੁਰੂ ਨਾਨਕ ਇਨ ਹਿਸਟਰੀ, ਚੰਡੀਗੜ੍ਹ, 1969

ਗਰੇਵਾਲ, ਜੇ. ਐਸ. ਅਤੇ ਬੱਲ ਐਸ. ਐਸ. — ਗੁਰੂ ਗੋਬਿੰਦ ਸਿੰਘ, ਚੰਡੀਗੜ੍ਹ, 1967

—ਫਰਾਮ ਗੁਰੂ ਨਾਨਕ ਟੂ ਮਹਾਰਾਜਾ ਰਣਜੀਤ ਸਿੰਘ : ਐਸੇਜ਼ ਇਨ ਸਿੱਖ ਹਿਸਟਰੀ, ਅੰਮ੍ਰਿਤਸਰ 1972

| | |
|---|---|
| ਗਾਂਧੀ, ਸੁਰਜੀਤ ਸਿੰਘ | ਹਿਸਟਰੀ ਆਫ਼ ਦਾ ਸਿੱਖ ਗੁਰੂਜ਼, ਦਿੱਲੀ, 1978 |
| | —ਸਟਰਗਲ ਆਫ਼ ਦਾ ਸਿੱਖਸ ਫ਼ਾਰ ਸੌਵਰੈਂਟੀ, ਦਿੱਲੀ, 1980 |
| ਗ੍ਰਿਫਨ, ਲੈਪਲ | ਰਣਜੀਤ ਸਿੰਘ, ਔਕਸਫੋਰਡ, 1905 |
| ਗੁਪਤਾ, ਹਰੀ ਰਾਮ | ਹਿਸਟਰੀ ਆਫ਼ ਸਿੱਖ ਗੁਰੂਜ਼, ਨਵੀਂ ਦਿੱਲੀ, 1973 |
| | —ਹਿਸਟਰੀ ਆਫ਼ ਦਾ ਸਿੱਖਸ; ਭਾਗ ਦੂਜਾ, ਨਵੀਂ ਦਿੱਲੀ, 1978 |
| ਗੁਰਮੁਖ ਨਿਹਾਲ ਸਿੰਘ (ਸੰਪਾਦਕ) | ਗੁਰੂ ਨਾਨਕ, ਹਿਜ਼ ਲਾਈਫ਼, ਟਾਈਮ ਐਂਡ ਟੀਚਿੰਗਜ਼, ਨਵੀਂ ਦਿੱਲੀ, 1979 |
| ਗੈਰਟ, ਐਚ. ਐਲ. ਓ. ਅਤੇ ਜੀ. ਐਲ. ਚੋਪੜਾ | ਈਵੇਂਟਸ ਐਟ ਦਾ ਕੋਰਟ ਆਫ਼ ਰਣਜੀਤ ਸਿੰਘ, ਮੋਨੋਗਰਾਫ ਨੰ: 17, ਲਾਹੌਰ, 1935 |
| ਗੋਪਾਲ ਸਿੰਘ | ਦਾ ਪਰੌਫਿਟ ਆਫ਼ ਹੋਪ, ਦਿੱਲੀ, ਜਲੰਧਰ 1967 |
| | —ਦਸ ਸਪੇਕ ਦਾ ਟੈਂਥ ਮਾਸਟਰ, ਪਟਿਆਲਾ, 1978 |
| | —ਏ ਹਿਸਟਰੀ ਆਫ਼ ਦਾ ਸਿੱਖ ਪੀਪਲ (1469-1978) ਨਵੀਂ ਦਿੱਲੀ, 1979 |
| ਗੋਰਡਨ, ਜੌਹਨ. ਐਚ. | ਦਾ ਸਿੱਖਸ, ਲੰਡਨ, 1904 |
| ਗੰਡਾ ਸਿੰਘ | ਲਈਫ਼ ਆਫ਼ ਬੰਦਾ ਬਹਾਦਰ, ਅੰਮ੍ਰਿਤਸਰ, 1935 |
| ਗੰਡਾ ਸਿੰਘ | ਦਾ ਬ੍ਰਿਟਿਸ਼ ਆਕੂਪੇਸ਼ਨ ਆਫ਼ ਦਾ ਪੰਜਾਬ, ਪਟਿਆਲਾ, 1956 |
| (ਸੰਪਾਦਕ) | —ਅਰਲੀ ਯੋਰਪੀਅਨ ਅਕਾਊਂਟਸ ਆਫ਼ ਦਾ ਸਿੱਖਸ, ਕਲਕੱਤਾ, 1962 |
| (ਸੰਪਾਦਕ) | —ਮਹਾਰਾਜਾ ਦਲੀਪ ਸਿੰਘ ਕੌਰਸਪੌਡੈਂਸ, ਭਾਗ-ਤੀਜਾ, ਪਟਿਆਲਾਂ 1977 |
| | ਏ ਬਰੀਫ ਅਕਾਊਂਟ ਆਫ਼ ਦਾ ਸਿੱਖ ਪੀਪਲ, ਪਟਿਆਲਾ 1956 |
| | —ਗੁਰੂ ਗੋਬਿੰਦ ਸਿੰਘਜ਼ ਡੈੱਥ ਐਟ ਨੰਦੇੜ, ਫਰੀਦਕੋਟ, 1972 |
| ਚੈਟਰਜੀ, ਸੁਨੀਤੀ ਕੁਮਾਰ | ਗੁਰੂ ਗੋਬਿੰਦ ਸਿੰਘ, ਚੰਡੀਗੜ੍ਹ, 1967 |
| ਚੋਪੜਾ, ਗੁਲਸ਼ਨ ਲਾਲ | ਦਾ ਪੰਜਾਬ ਐਜ਼ ਏ ਸੌਵਰਨ ਸਟੇਟ, ਹੁਸ਼ਿਆਰਪੁਰ, 1960 |
| ਚੋਪੜਾ, ਬਰਕਤ ਰਾਮ, | ਕਿੰਗਡਮ ਆਫ਼ ਦਾ ਪੰਜਾਬ, ਹੁਸ਼ਿਆਰਪੁਰ, 1969 |
| ਛੱਜੂ ਸਿੰਘ, ਬਾਵਾ | ਦਾ ਟੈੱਨ ਗੁਰੂਜ਼ ਐਂਡ ਦੇਅਰ ਟੀਚਿੰਗਜ਼, ਲਾਹੌਰ, 1903 |

| | |
|---|---|
| ਜਗਜੀਤ ਸਿੰਘ | ਗੁਰੂ ਗੋਬਿੰਦ ਸਿੰਘ, ਬੰਬਈ, 1967 |
| ਜੋਗਿੰਦਰਾ ਸਿੰਘ, ਸਰ | ਸਿੱਖ ਸੈਰੀਮਨੀਜ਼, ਬੰਬਈ, 1941 |
| | —ਸਿੱਖਇਜ਼ਮ ਟੁਡੇ ਐਂਡ ਟੁਮਾਰੋ, ਲਾਹੌਰ, 1945 |
| ਜੋਧ ਸਿੰਘ, ਭਾਈ (ਸੰਗ੍ਰਿਹ) | ਗੋਸਪਲ ਆਫ਼ ਗੁਰੂ ਨਾਨਕ, ਪਟਿਆਲਾ, 1969 |
| ਜੌਹਰ, ਸੁਰਿੰਦਰ ਸਿੰਘ | ਗੁਰੂ ਤੇਗ ਬਹਾਦਰ, ਨਵੀਂ ਦਿੱਲੀ, 1975 |
| | —ਦਾ ਸਿੱਖ ਗੁਰੂਜ਼ ਐਂਡ ਦੇਅਰ ਸ਼ਰਾਈਨਜ਼, ਦਿੱਲੀ, 1976 |
| | —ਹੈਂਡ ਬੁੱਕ ਆਫ਼ ਸਿੱਖਇਜ਼ਮ, ਦਿੱਲੀ, 1977 |
| ਤਾਰਨ ਸਿੰਘ | ਗੁਰੂ ਨਾਨਕ ਐਂਡ ਇੰਡੀਅਨ ਰਿਲੀਜਅਸ ਥਾਟ, ਪਟਿਆਲਾ, 1970 |
| ਤਾਲਿਬ, ਗੁਰਬਚਨ ਸਿੰਘ | ਇੰਮਪੈਕਟ ਆਫ਼ ਗੁਰੂ ਗੋਬਿੰਦ ਸਿੰਘ ਆਨ ਇੰਡੀਅਨ ਸੋਸਾਇਟੀ, ਚੰਡੀਗੜ੍ਹ, 1966 |
| | —ਗੁਰੂ ਨਾਨਕ, ਹਿਜ਼ ਪਰਸਨੈਲਿਟੀ ਐਂਡ ਵੀਜ਼ਨ, ਦਿੱਲੀ, ਜਲੰਧਰ, 1969 |
| ਤ੍ਰਿਲੋਚਨ ਸਿੰਘ | ਗੁਰੂ ਤੇਗ ਬਹਾਦਰ, ਦਿੱਲੀ 1967 |
| | —ਗੁਰੂ ਨਾਨਕ, ਦਿੱਲੀ 1969 |
| ਤੇਜਾ ਸਿੰਘ | —ਹਾਈ ਰੋਡਜ਼ ਆਫ਼ ਸਿਖ ਹਿਸਟਰੀ, ਬੰਬਈ, 1931 |
| | —ਸਿੱਖਇਜ਼ਮ : ਇਟਸ ਆਈਡੀਅਲਜ਼ ਐਂਡ ਇਨਸਟੀਟਿਊਸ਼ਨਜ਼, ਬੰਬਈ, 1937 |
| | —ਐਸੇਜ਼ ਇਨ ਸਿੱਖਇਜ਼ਮ, ਲਾਹੌਰ, 1941 |
| | —ਗਰੋਥ ਆਫ਼ ਰਿਸਪੋਨਸੀਬਿਲਟੀ ਇਨ ਸਿੱਖਇਜ਼ਮ, ਬੰਬਈ, 1948 |
| ਤੇਜਾ ਸਿੰਘ ਅਤੇ ਗੰਡਾ ਸਿੰਘ | ਏ ਸ਼ਾਰਟ ਹਿਸਟਰੀ ਆਫ਼ ਦਾ ਸਿੱਖਸ, ਭਾਗ 1, ਬੰਬਈ, 1950 |
| ਦਰਸ਼ਨ ਸਿੰਘ | ਇੰਡੀਅਨ ਭਗਤੀ ਟ੍ਰੈਡੀਸ਼ਨ ਐਂਡ ਸਿੱਖ ਗੁਰੂਜ਼, ਚੰਡੀਗੜ੍ਹ, 1968 |
| ਦਲਜੀਤ ਸਿੰਘ | ਸਿੱਖਇਜ਼ਮ, ਨਵੀਂ ਦਿੱਲੀ, ਬੰਗਲੌਰ, 1979 |
| ਦਲਜੀਤ ਸਿੰਘ, ਰਾਜਾ | ਸਮ ਆਸਪੈਕਟਸ ਆਫ਼ ਸਿੱਖਇਜ਼ਮ, ਕਲਕੱਤਾ, 1906 |
| ਦੀਪ ਸਿੰਘ | ਯੋਗਾ ਐਂਡ ਸਿੱਖ ਟੀਚਿੰਗਜ਼, ਨਵੀਂ ਦਿੱਲੀ, 1979 |
| ਦੀਵਾਨ ਸਿੰਘ | ਗੁਰੂ ਨਾਨਕ ਐਂਡ ਦਾ ਇੰਡੀਅਨ ਮਿਸਟਿਕ ਟਰੈਡੀਸ਼ਨ, ਲੁਧਿਆਣਾ, 1981 |
| ਦੁੱਗਲ, ਕੇ. ਐਸ. | ਦਾ ਸਿੱਖ ਗੁਰੂਜ਼, ਨਵੀਂ ਦਿੱਲੀ, 1980 |

ਨਈਅਰ, ਗੁਰਬਚਨ ਸਿੰਘ — ਸਿੱਖ ਪੌਲਿਟੀ ਐਂਡ ਪੋਲਿਟੀਕਲ ਇਨਸੀਟਿਊਸ਼ਨਜ਼, ਨਵੀਂ ਦਿੱਲੀ, 1979

ਨਰਿੰਦਰਪਾਲ ਸਿੰਘ — ਗਲੀਨਿੰਗਜ਼ ਫਰਾਮ ਦਾ ਮਾਸਟਰਜ਼, ਕਲਕੱਤਾ, 1965

ਨਾਰੰਗ, ਗੋਕਲ ਚੰਦ — ਟਰਾਸਫਾਰਮੇਸ਼ਨ ਆਫ਼ ਸਿੱਖਇਜ਼ਮ, ਲਾਹੌਰ, 1912

ਪਰਕਾਸ਼ ਸਿੰਘ — ਦਾ ਸਿੱਖ ਗੁਰੂਜ਼ ਐਂਡ ਦਾ ਟੈਂਪਲ ਆਫ਼ ਬਰੈਡ, ਅੰਮ੍ਰਿਤਸਰ, 1964

ਪਾਣੀਕਰ, ਕੇ. ਐਮ. — ਆਈਡੀਅਲਜ਼ ਆਫ਼ ਸਿੱਖਇਜ਼ਮ, ਲਾਹੌਰ, 1924

ਪ੍ਰਿੰਸਿਪ, ਐਚ. ਟੀ. — ਆਰਿਜਨ ਆਫ਼ ਦਾ ਸਿੱਖ ਪਾਵਰ ਇਨ ਦਾ ਪੰਜਾਬ ਐਂਡ ਪੋਲਿਟੀਕਲ ਲਾਈਫ਼ ਆਫ਼ ਮਹਾਰਾਜਾ ਰਣਜੀਤ ਸਿੰਘ, ਕਲਕੱਤਾ, 1834

ਪ੍ਰੀਤਮ ਸਿੰਘ — ਟ੍ਰਿਨੇਟੀ ਆਫ਼ ਸਿੱਖਇਜ਼ਮ, ਜਲੰਧਰ, 1973

—ਗੁਰੂ ਗੋਬਿੰਦ ਸਿੰਘ, ਚੰਡੀਗੜ੍ਹ, 1966

ਪੇਨ, ਸੀ. ਐਚ. — ਏ ਸ਼ਾਰਟ ਹਿਸਟਰੀ ਆਫ਼ ਦਾ ਸਿੱਖਸ, ਲੰਡਨ (ਸੰਨ ਅੰਕਿਤ ਨਹੀਂ)

ਪੈਰੀ, ਆਰ. ਈ. — ਦਾ ਸਿੱਖਸ ਆਫ਼ ਦਾ ਪੰਜਾਬ, ਲੰਡਨ, 1921

ਫੀਲਡ, ਡੌਰਥੀ — ਦਾ ਰਿਲੀਜਨ ਆਫ਼ ਦਾ ਸਿੱਖਸ, ਲੰਡਨ, 1914

ਫੌਜਾ ਸਿੰਘ — ਕੂਕਾ ਮੂਵਮੈਂਟ, ਦਿੱਲੀ, 1965

ਆਫ਼ਟਰ ਰਣਜੀਤ ਸਿੰਘ, ਨਵੀਂ ਦਿੱਲੀ, 1982

ਬੱਲ, ਸੁਰਜੀਤ ਸਿੰਘ — ਲਾਈਫ਼ ਆਫ਼ ਗੁਰੂ ਨਾਨਕ, ਚੰਡੀਗੜ੍ਹ, 1969

ਬਿੰਗਲੇ, ਏ. ਐਚ. — ਸਿੱਖਸ : ਏ ਹੈਂਡਬੁਕ ਫਾਰ ਇੰਡੀਅਨ ਆਰਮੀ, ਕਲਕੱਤਾ, 1918

ਬੈਨਰਜੀ, ਇੰਦੂ ਭੂਸ਼ਨ — ਐਵੋਲਿਊਸ਼ਨ ਆਫ਼ ਦਾ ਖਾਲਸਾ, 2 ਭਾਗ, ਕਲਕੱਤਾ, 1936-1947

ਬੈਰੀਅਰ, ਐਂਡ ਗੈਰਲਡ — ਦਾ ਸਿੱਖਸ ਐਂਡ ਦੇਅਰ ਲਿਟਰੇਚਰ, ਦਿੱਲੀ, 1970

ਬੈੱਲ, ਈਵਨਜ਼ — ਦਾ ਅਨੈਕਸੇਸ਼ਨ ਆਫ਼ ਦਾ ਪੰਜਾਬ ਐਂਡ ਮਹਾਰਾਜਾ ਦਲੀਪ ਸਿੰਘ, ਲੰਡਨ 1882

ਭਗਤ ਸਿੰਘ — ਸਿੱਖ ਪੌਲਿਟੀ ਇਨ ਦਾ ਏਟੀਨਥ ਐਂਡ ਨਾਈਨਟੀਂਨਥ ਸੈਂਚਰੀਜ਼, ਨਵੀਂ ਦਿੱਲੀ, 1978

ਮਨਸੁਖਾਨੀ, ਗੋਬਿੰਦ ਸਿੰਘ — ਦਾ ਕੁਇਨਟੇਸੈਂਸ ਆਫ਼ ਸਿੱਖਇਜ਼ਮ, ਅੰਮ੍ਰਿਤਸਰ, 1977

—ਇਨਟਰੋਡਕਸ਼ਨ ਟੂ ਸਿੱਖਇਜ਼ਮ, ਨਵੀਂ ਦਿੱਲੀ, 1977

ਮੈਕਗ੍ਰੈਗਰ, ਡਬਲੀਊ. ਐਲ. — ਦਾ ਹਿਸਟਰੀ ਆਫ਼ ਦਾ ਸਿੱਖਸ, 2 ਭਾਗ, ਲੰਡਨ, 1846

ਮੈਕਲੋਡ, ਡਬਲੀਯੂ. ਐਚ. ਗੁਰੂ ਨਾਨਕ ਐਂਡ ਦਾ ਸਿੱਖ ਰਿਲੀਜਨ, ਆਕਸਫੋਰਡ, 1968

ਦਾ ਐਵੋਲਿਊਸ਼ਨ ਆਫ਼ ਦਾ ਸਿੱਖ ਕਮਿਊਨਿਟੀ, ਦਿੱਲੀ, 1975

ਰਣਬੀਰ ਸਿੰਘ ਗਲਿੰਪਸਿਜ਼ ਆਫ਼ ਦਾ ਡਿਵਾਈਨ ਮਾਸਟਰ, ਨਵੀਂ ਦਿੱਲੀ, 1965

ਰੇ, ਨਿਹਾਰੰਜਨ ਦਾ ਸਿੱਖ ਗੁਰੂਜ਼ ਐਂਡ ਦਾ ਸਿੱਖ ਸੋਸਾਇਟੀ, ਪਟਿਆਲਾ, 1970

—ਸਿੱਖਇਜ਼ਮ ਐਂਡ ਇੰਡੀਅਨ ਸੋਸਾਇਟੀ, ਸ਼ਿਮਲਾ, 1967

ਲਤੀਫ, ਸਈਅਦ ਮੁਹੰਮਦ ਹਿਸਟਰੀ ਆਫ਼ ਦਾ ਪੰਜਾਬ ਫਰਾਮ ਦਾ ਰਿਮੋਟੈਸਟ ਐਨਟੀਕੁਇਟੀ ਟੂ ਪ੍ਰੈਜ਼ੇਂਟ ਟਾਈਮ, ਨਵੀਂ ਦਿੱਲੀ, 1964

ਲੋਹੇਲਿਨ, ਸੀ. ਐਚ. ਦਾ ਸਿੱਖਸ ਐਂਡ ਦੇਅਰ ਸਕ੍ਰਿਪਚਰਜ਼, ਲਖਨਊ, 1958

ਵਜ਼ੀਰ ਸਿੰਘ ਆਸਪੈਕਟਸ ਆਫ਼ ਗੁਰੂ ਨਾਨਕਸ ਫਿਲਾਸਫੀ, ਲੁਧਿਆਣਾ, 1969

ਫਿਲਾਸਫ਼ੀ ਆਫ਼ ਸਿੱਖ ਰਿਲੀਜ਼ਨ, ਨਵੀਂ ਦਿੱਲੀ, 1981